ਪੁਨਾ ॥ ਤ੍ਰਿਕੁਟ ਬੜਿੰਗ ਹਰੀਰ ਘਨ ਨਿੰਮਪਾਤ ਗਵ ਮੂਤ । ਗੁਟਕਾ ਕਰ ਮੁਖ ਮਾਹ ਰਖ ਕ੍ਰਿਮ ਦੁਖ ਮਿਟ ਸੁਖ ਸੂਤ ॥ ੪੯੦ ॥

ਤ੍ਰਿਕੁਟਾ ਬਾਇਬੜਿੰਗ ਾਰੜ ਮੋਥਾ ਨਿੰਮ ਦੇ ਪੱਤੇ ਅਰ ਗਊ ਦਾ ਪੇਸ਼ਾਬ । ਇਨ੍ਹਾਂ ਨੂੰ ਬ੍ਰੀਕ ਪੀਹਕੇ ਗੋਲੀ ਕਰਕੇ ਮੂੰਹ ਵਿਚ ਰੱਖੇ ਤਾਂ ਦੰਦਾਂ ਦੇ ਕੀੜਿਆਂ ਦਾ ਦੁਖ ਮਿਟੇ ਅਤੇ ਸੁਖ ਪ੍ਰਾਪਤ ਹੋਵੇ ॥ ੪੯੦ ॥

ਪੁਨਾ ॥ ਤੂੰਮੇ ਕਾ ਫਲ ਪੀਸਕੈ ਤਪਤ ਲੋਹ ਪਰਡਾਰ। ਤਾਕਾ ਧੂਪ ਦਿਵਾਯ ਮੁਖ ਨਿਕਸਤ ਕੀਟ ਅਪਾਰ ॥ ੪੯੧

ਤੂੰਮੇ ਦਾ ਫਲ ਪੀਹਕੇ ਤਤੇ ਲੋਹੇ ਉਤੇ ਪਾਕੇ । ਤਿਸਦਾ ਧੂੰਆਂ ਮੂੰਹ ਵਿਚ ਦੇਵੇ ਤਾਂ ਕੀੜੇ ਸਭ ਨਿਕਲ ਜਾਂਦੇ ਹਨ ॥ ੪੯੧ ॥

## ਦੰਤਾਂ ਕੋ ਲਾਲ ਮਿਸੀ

ਦੋਹ॥ ਗਹੇ ਮਜੀਠ ਜੁ ਟੰਕ ਤ੍ਰੈ ਤਾਕੋ ਕਲਕਾ ਕੀਜ । ਮਾਨ ਅਰਧਪਲ ਰਾਖ ਪੁਨ ਕਥ ਸੁਪਾਰੀ ਲੀਜ ॥ ੪੯੨

ਮੰਜੀਠ ੩ ਟੰਕ ਲੈਕੇ ਤਿਸਦਾ ਕਾੜ੍ਹਾ ਕਰੇ। ਅਧਾ ਪਲ ਬਾਕੀ ਪਾਣੀ ਦਾ ਪ੍ਰਮਾਣ ਰੱਖ ਲਵੇ, ਕੱਥ ਸੁਪਾਰੀਃ—॥ ੪੯੨ ॥

ਚਾਵਲ ਸ਼ਿੰਗ੍ਰਫ ਚਾਰ ਏ ਕਰਖ ਕਰਖ ਕਰ ਤੋਲ । ਪੀਸ ਮਜੀਠਾ ਰਸ ਬਿਖੇ ਪੁਨਾ ਬਿਧੀ ਇ॰ ਟੋਲ ॥ ੪੯੩

ਚਾਵਲ ਸਿੰਗਰਫ ਇਹ ਚਾਰੇ ਇਕ ਇਕ ਕਰਖ ਲਵੇ । ਪੀਹਕੇ ਮੰਜੀਠ ਦੇ ਉਪਰਲੇ ਰਸ ਵਿਚ ਪਾਵੇ ਅਤੇ ਇਉਂ ਕਰੇ ਕਿਃ—੪੯੩ ॥

ਇਕ ਸਿਰਸਾਹੀ ਲਾਖ ਲੈ ਰੰਗ ਕਾਢ ਤਿਹ ਕਾਢ । ਸਪ੍ਤ ਜੁ ਪੈਸਾ ਮਾਨ ਤਿਹ ਤਾਮੈ ਭੀ ਪਿਸ ਡਾਂਢ ॥ ੪੯੪

ਲਾਖ ਇਕ ਸਰਸਾਹੀ ਲੈਕੇ ਤਿਸਦਾ ਪਹਿਲੇ ਪਾਣੀ ਪਾਕੇ ਕਾੜ੍ਹਾ ਕਰਕੇ ਰੰਗ ਕੱਢ ਲਵੇ। ਤਿਸਦਾ ਪ੍ਰਮਾਣ ੭ ਪੈਸਾ ਭਰ ਹੋਵੇ, ਤਿਸ ਵਿਚ ਪੂਰਬੋਕਤ ਚੀਜ਼ਾਂ ਪੀਹੇ ॥ ੪੯੪ ॥

ਮਲ ਸੁਕਾਯ ਕਰ ਰਦਨ ਪਰ ਪ੍ਰਿਥਮ ਆਮਲ ਰਸ ਲਾ
ਯ। ਲਾਲ ਦੰਤ ਸੁਖ ਹੋਤਹੈਂ ਕ੍ਰਿਮ ਪੀਰਾ ਮਿਟਜਾਯ॥

ਸੁਕਾਕੇ ਦੰਦਾਂ ਪਰ ਮਲੇ, ਪਰ ਪਹਲੇ ਆਵਲਿਆਂ ਦਾ ਰਸ ਦੰਦਾਂ ਨੂੰ ਲਗਾ ਲਵੇ। ਇਸ ਨਾਲ ਦੰਦ ਤਾਂ ਭਾਵੇਂ ਲਾਲ ਹੋ ਜਾਂਦੇ ਹਨ ਪਰੰਤੂ ਕ੍ਰਿਮ ਪੀੜਾ ਮਿਟਕੇ ਸੁਖ ਪ੍ਰਾਪਤ ਹੁੰਦਾ ਹੈ॥ ੪੯੫॥

## ਪੁਨਾ-ਸਜਾਮ ਮਿਸੀ॥ ਦੋਹਰਾ

ਲੋਹੇ ਚੂਨ ਅਨਾਰ ਛਿਲ ਮਾਸੇ ਇਕ ਦਸ ਹੋਇ।
ਮਾਜੂ ਮਾਸੇ ਪੰਚ ਲੈ ਕਾਹੀ ਤੋਲੇ ਦੋਯ॥ ੪੯੬॥

ਲੋਹਚੂਨ ੧ ਮਾਸਾ ਅਨਾਰ ਦੀ ਛਿਲ ੧੦ ਮਾਸੇ। ਮਾਜੂਫਲ ੫ ਮਾਸੇ ਕਾਹੀ ੨ ਤੋਲੇ॥ ੪੯੬॥

ਸੂਖਮ ਪਿਸ ਮਲ ਰਦਨ ਪਰ ਦੰਤ ਬੱਜ੍ਰ ਸਮ ਜਾਨ।
ਸਜਾਮ ਰੰਗ ਭਵ ਪੀਰ ਮਿਟ ਚਲਤ ਰੁਧਰ ਨਹਆਨ।

ਇਨ੍ਹਾਂ ਨੂੰ ਬਰੀਕ ਪੀਹਕੇ ਦੰਦਾਂ ਪਰ ਮਲੇ ਤਾਂ ਦੰਦ ਬਜ੍ਰ ਸਮਾਨ ਕਰੜੇ ਹੁੰਦੇ ਹਨ। ਪਰੰਤੂ ਦੰਦਾਂ ਦਾ ਰੰਗ ਕਾਲਾ ਹੋਜਾਂਦਾ ਹੈ ਉਂਞ ਪੀੜ ਨਹੀਂ ਰਹਿੰਦੀ ਲਹੂ ਭੀ ਨਹੀਂ ਆਉਂਦਾ ਤੇ ਨਾਹੀ ਕੋਈ ਹੋਰ ਬੀਮਾਰੀ ਹੁੰਦੀ ਹੈ॥

## ਮੁਖ ਸੁਕੇ ਕੋ

ਤੂੰਬਰ ਪੀਪਰਮੂਰ ਗਹ ਅਦਰਕ ਜਲ ਪਿਚਮੰਦ।
ਗੁਟਕਾ ਕਰ ਮੁਖ ਮਾਹ ਰਖ ਕੰਠ ਸੋਖ ਸਭ ਬੰਦ॥

ਤੇਜਬਲ ਪਿਪਲਾਮੂਲ ਅਦਰਕ ਦਾ ਰਸ ਤੇ ਗਿਲੋਯ। ਗੋਲੀ ਕਰਕੇ ਮੂੰਹ ਵਿਚ ਰੱਖੇ ਤਾਂ ਕੰਠ ਸੋਖ ਆਦਿਕ ਸਭ ਨਾਸ ਕਰੇ॥ ੪੯੮॥

## ਮੁਖ ਦੁਰਗੰਧ ਕੋ॥ ਮਾਤ੍ਰਿਕ ਸ੍ਵੈਯਾ

ਇਟਸਿਟ ਏਲਾ ਪਤ੍ਰਜਚੰਦਨ ਸਿਵਾ ਸ੍ਰਿੰਗ ਹਿਮ ਜਲ
ਗੁਟਿ ਬੋਧ। ਬਦਨ ਰਾਖ ਵਾ ਬਰ ਕੂਠ ਪੀਸੀ ਮੁਖ ਮੈਂ

ਧਰ ਸਭ ਮਿਟੇ ਦੁਰਗੰਧ। ਵਾ ਨਿਸ ਕੁਸ਼ਟ ਸਿਵਾ ਘਨ
ਬਾਲਾ ਕ੍ਵਾਥ ਮੂਤ ਗਵ ਕੁਰਲੀ ਕੀਅ। ਅਥਵਾ ਜੜ
ਕਰੀਰ ਸੋਂ ਧੋਵੈ ਤੁਰਤਬਾਂਸਦੁਰਦੂਰਤਮੁਖੀਅ॥੪੯੯

ਇਟਸਿਟ ਇਲਾਯਚੀ ਤਮਾਲਪਤ੍ਰ ਚੰਦਨ ਆਵਲੇ ਕਕੜਸਿੰਗੀ, ਅਰ ਮੁਸ਼ਕਕਪੂਰ ਜਲ ਨਾਲ ਗੋਲੀ ਬੰਨ੍ਹ ਲਵੇ। ਅਤੇ ਮੂੰਹ ਵਿਚ ਰਾਤ ਨੂੰ ਰਖੇ ਯਾਂ ਵੱਚ ਕੁਠ ਪੀਹਕੇ ਮੂੰਹ ਵਿਚ ਰਖੇ ਤਾਂ ਮੂੰਹ ਦੀ ਸਭ ਦੁਰਗੰਧ ਮਿਟ ਜਾਵੇ। ਯਾਂ ਕੁਠ ਆਵਲੇ ਮੋਥਾ ਮੁਸ਼ਕਬਾਲਾ ਗਊ ਦੇ ਮੂਤ੍ਰ ਵਿਚ ਕਾੜ੍ਹ ਕਟਕੇ ਕੁਰਲੀ ਕਰੇ ਤਾਂ ਮੁਖ ਦੀ ਦੁਰਗੰਧ ਮਿਟ ਜਾਵੇ। ਅਥਵਾ ਕਰੀਰ ਦੀ ਜੜ ਨਾਲ ਬਾਰ ਬਾਰ ਕੁਰਲੀ ਕਰੇ ਤਾਂ ਮੂੰਹ ਦੀ ਦੁਰਬਾਸਨਾ ਮਿਟ ਜਾਵੇ ਤੇ ਸੁਗੰਧਤ ਮੂੰਹ ਰਹੇ ॥ ੪੯੯ ॥

ਪੁਨਾ--ਬਾਂਸਾ ਸੁੰਠਿ ਸਤਾਵਰ ਪੀਪਰ ਬਚ ਜਲਵਤ੍ਰੀ
ਇਟਸਿਟ ਕੁੱਠ। ਲੌਂਗ ਮੇਲ ਘ੍ਰਿਤ ਸੋਂ ਕਰ ਚੂਰਨ
ਮੁਖ ਧਰ ਕ੍ਰਿਮ ਕੁਗੰਧ ਕਫ ਕੁੱਠ। ਵਾ ਤਮਾਲ ਪਤ
ਮ੍ਰਿਗ ਮਦ ਕੁੰਕਮ ਲੌਂਗ ਕਪੂਰ ਗੁਟੀ ਕਰ ਪੀਸ।
ਰਾਤ ਬਿਖੇ ਧਰ ਬਦਨ ਮਾਝ ਨਿਤ ਮੁਖ ਦੁਰਗੰਧ ਕਬ
ਹੂੰ ਨਹ ਦੀਸ ॥ ੫੦੦ ॥

ਬਾਂਸਾ ਸੁੰਢ ਸਤਾਵਰ ਮਘ ਬਚ ਜਲਵਤ੍ਰੀ ਇਟਸਿਟ ਕੁਠ। ਤੇ ਲੌਂਗ ਚੂਰਨ ਕਰਕੇ ਘਿਉ ਨਾਲ ਮੂੰਹ ਵਿਚ ਧਰੇ ਤਾਂ ਮੂੰਹਦੀ ਦੁਰਗੰਧੀ ਕ੍ਰਿਮ ਤੇ ਕਫ ਸਭ ਨਾਸ ਹੋਵੇਂ। ਜਾਂ ਤਮਾਲ ਪਤ੍ਰ ਕਸਤੂਰੀ ਕਸਰ ਲੌਂਗ ਅਰ ਮੁਸ਼ਕਪੂਰ ਇਨਾਂ ਦੀ ਗੋਲੀ ਪੀਹ ਕਰਕੇ। ਰਾਤ ਨੂੰ ਨਿਤ ਮੂੰਹ ਵਿਚ ਰਖੇ ਤਾਂ ਮੂੰਹ ਦੀ ਦੁਰਗੰਧੀ ਦਾ ਨਾਮ ਬੀ ਨਾ ਰਹੇ। ੫੦੦ ॥

ਪੁਨਾ ॥ ਦੋਹਰਾ

ਅਖਰ ਭੁਨਾ ਕਰ ਭ੍ਰਾਠ ਮੈਂ ਪੀਸ ਰੰਚ ਖਿਪ ਲੂਨ।
ਜਲ ਸੋਂ ਮਾਸੇ ਚਾਰ ਭਖ ਕਫ ਦੁਰਗੰਧ ਮੁਖ ਨੂਨ ॥

ਬਹੇੜਾ ਭੱਠੀ ਵਿਚ ਭੁੰਨਕੇ ਪੀਹਕੇ ਥੋੜਾ ਨਿਮਕ ਮਿਲਾਕੇ। ਜਲਨਾਲ ੪ ਮਾਸੇ ਖਾਵੇ ਤਾਂ ਕਫ ਅਰ ਦੁਰਗੰਧੀ ਮੂੰਹ ਦੀ ਸਭ ਜਾਂਦੀ ਰਹੇ॥ ੫੦੧ ॥

## ਮੁਖ ਮੈਂ ਫੋੜੇ ਕੋ ॥ ਤੋਟਕ

ਬਤਸਾ ਦਿਨਿ ਦਾਖਰੁ ਦਾਰ ਨਿਸਾ। ਪਤ ਪਾਨ ਜਵਾਨ ਨਰੂ ਜੁ ਦਿਸਾ। ਤ੍ਰਿਫਲਾ ਕਲੜਾ ਕੁਰਲਾ ਕਰਬੋ। ਬ੍ਰਿਣ ਪਾਕ ਮੁਖੰਤਰ ਕੋ ਹਰਬੋ ॥ ੫੦੨ ॥

ਗਿਲੋਯ ਦਾਖ ਦਾਰਹਲਦੀ। ਪਾਨ ਪਤ੍ਰ ਅਜਵਾਇਨ ਕਤੂ । ਅਰ ਤ੍ਰਿਫਲਾ ਕਾੜ੍ਹਾ ਕਰਕੇ ਕੁਰਲਾ ਕਰੇ। ਬ੍ਰਿਣ ਅਤੇ ਪਾਕ ਮੂੰਹ ਦੇ ਵਿਚਲਾ ਸਭ ਜਾਂਦਾ ਰਹੇ ॥ ੫੦੨ ॥

## ਜੀਭ ਗਲੀ ਕੋ

ਪਿਸ ਖੁੰਬ ਪੁਰਾਤਨ ਧੂੜ ਸਦਾ। ਨਹ ਖੀਰਤੁਖਾ ਕਰ ਲੇਪ ਵਦਾ। ਅਥਵਾ ਪਬਰੀ ਦੁਧ ਲਾਵ ਭਲੀ। ਤਿਨ ਜੋਗਨ ਤੇ ਮਿਟ ਜੀਭ ਗਲੀ ॥ ੫੦੩ ॥

ਪਰਾਣੀ ਖੁੰਬ ਪੀਹਕੇ ਸਦਾ ਧੂੜੇ । ਨਹੀਂ ਤਾਂ ਤੋਖਾਖੀਰ ਬਰੂਰੇ । ਅਥਵਾ ਦੁਧ ਪੱਥਰੀ ਚੰਗੀ ਤਰਾਂ ਲਾਵੇ। ਇਨਾਂ ਤਿੰਨਾਂ ਜੋਗਾਂ ਤੇ ਜੀਭ ਗਲੀ ਹੋਈ ਮਿਟ ਜਾਂਦੀ ਹੈ ॥ ੫੦੩ ॥

## ਮੁਖ ਰੁਧਰ ਪੜਤੇ ਕੋ

ਘਨ ਪਤ੍ਰਜ ਪੀਪਰ ਯਸਟਿ ਇਲਾ। ਸੁਭ ਬੰਸਜ ਦਾਖ ਪਿਸਾਯ ਮਿਲਾ। ਸਭ ਤੁਲਜ ਸਿਤਾ ਮਧੁ ਸੌਂ ਗੁਟਿਕਾ। ਤ੍ਰਿਕ ਟੰਕ ਧਰਾ ਮੁਖ ਸ੍ਰੋਨ ਟਿਕਾ ॥ ੫੦੪ ॥

ਮੋਥਾ ਤਮਾਲਪਤ੍ਰ ਮਘ ਮੁਲੱਠੀ ਇਲਾਯਚੀ। ਤਬਾਸੀਰ ਅਰ ਦਾਖ ਪੀਹਕੇ ਮਿਲਾਵੇ। ਪਰ ਸਭ ਦੇ ਬਰਾਬਰ ਮਿਸਰੀ ਤੇ ਸ਼ਹਤ ਪਾਕੇ ਫਿਰ ਗੋਲੀ ਕਰੇ। ਤਿੰਨ ਟੰਕ ਦੀ ਅਤੇ ਮੂੰਹ ਵਿਚ ਰਖੇ ਤਾਂ ਮੂੰਹ ਦਾ ਲਹੂ ਜਾਣਾ ਬੰਦਹੋਵੇ ॥

## ਮੁਖ ਬਿਰਸ ਕੋ

ਖਰਜੂਰ ਅਨਾਰ ਕਿ ਬੀਜ ਗਹੋ। ਫਲ ਪੂਰਕ ਦਾਖ ਸਿਤਾ ਜੁ ਲਹੋ। ਮਧੁ ਸੈਂਧਵ ਕੇਸਰ ਕੈ ਚਟਨੀ। ਮੁਖ ਕੋ ਰਸ ਮੰਦ ਬਿਥਾ ਕਟਨੀ ॥ ੫੦੫ ॥

ਖਜੂਰ ਅਨਾਰਦਾਣਾ। ਚਕੋਧਰਾ ਦਾਖ ਮਿਸਰੀ। ਸ਼ਹਤ ਸੇਂਧਾ ਨਿਮਕ ਤੇ ਕੇਸਰ ਮਿਲਾਕੇ ਚਟਨੀ ਕਰੇ। ਅਰ ਚੱਟੇ ਤਾਂ ਮੂੰਹ ਦੀ ਬਿਰਸਤਾਈਮਿਟੇ॥

ਪੁਨਾ-ਸ਼ਕਰ ॥ ਇਕ ਕਰਖ ਲੈ ਜਵਖਾਰ ਕੋ ਦ੍ਵਾਬਿੰਸ ਪਲ ਜਲ ਪਾਯ। ਕਰ ਪਾਦ ਸ਼ੇਖ ਪਿਲਾਯ ਦੈ ਮੁਖ ਬਿਰਸ ਖ਼ਾਸੀ ਜਾਯ। ਵਾ ਸੈਂਧ ਕਾਂਜੀ ਗਰਮ ਕਰ ਕੁਰਲੇ ਕਰੇ ਦਿਨ ਸਾਤ। ਨਹ ਸਖਤ ਪੂੰਗੀ ਚਾਬ ਨਿਤ ਮੁਖਕੋ ਕੁਰਸ ਮਿਟ ਜਾਤ ॥ ੫੦੬ ॥

ਜੌਂ ਖਾਰ ੧ ਕਰਖ ਜਲ ੨੨ ਪਲ ਪਾਇਕੇ। ਕਾੜ੍ਹੇ ਚੌਥਾ ਹਿਸਾ ਜਲ ਰਖਕੇ ਪਿਲਾਵੇ ਤਾਂ ਬਿਰਸੀ ਮੂੰਹ ਦੀ ਭਾਰੀ ਬੀ ਜਾਂਦੀ ਰਹੇ। ਅਥਵਾ ਸੇਂਧਾ ਨਿਮਕ ਤੇ ਕਾਂਜੀ ਗਰਮ ਕਰਕੇ ੭ ਦਿਨ ਤਕ ਕੁਰਲੇ ਕਰੇ। ਨਹੀਂ ਤਾਂ ਕਾਠੀ ਸੁਪਾਰੀ ਨਿਤ ਚੱਬੇ ਤਾਂ ਮੂੰਹ ਦੀ ਵਿਰਸਤਾ ਜਾਵੇ ॥ ੫੦੬ ॥

## ਹੋਠ ਪਾਟੇ ਕੋ

ਮਲ ਤੇਲ ਮੈਂ ਖਿਪ ਮੈਨ ਜਾਵਕ ਹੋਠ ਕੋਮਲ ਚੇਤ। ਵਾ ਤੇਲ ਕਟੁ ਪਤ ਅੰਬਕੋ ਪਿਸ ਗਰਮ ਕਰ ਮਲ ਦੇਤ। ਨਹ ਗੈਰਿ ਸੱਜੀ ਸੈਂਧਵਾ ਕਟ ਤੇਲ ਮੋਮ ਮਗਾਯ। ਧਰਿ ਅਗਨਿ ਤਾਹਿ ਪਕਾਯਕੈ ਮਲ ਅਧਰ ਫੂਟ ਮਿਟਾਯ ॥ ੫੦੭ ॥

ਤੇਲ ਵਿਚ ਪਾਕ ਮੋਮ ਅਰ ਲਾਖ ਹੋਠਾਂ ਤੇ ਮਲੇ ਤਾਂ ਕੋਮਲ ਹੁੰਦੇਹਨ। ਯਾਂ ਕੌੜੇ ਤੇਲ ਵਿਚ ਅੰਬ ਦੇ ਨਰਮ ੨ ਪਤ੍ਰ ਪੀਸਕਰ ਗਰਮ ਕਰਕੇ ਮਲੇ ਤਾਂ

ਭੀ ਹੋਠ ਨਰਮ ਹੋਣ । ਯਾਂ ਗੇਰੀ ਸੱਜੀ ਸੇਂਧਾ ਨਿਮਕ ਕੌੜਾ ਤੇਲ ਅਰ ਮੋਮ । ਅਗਨੀ ਪਰ ਚਾੜ੍ਹਕੇ ਇਨਾਂ ਨੂੰ ਪਕਾਵੇ ਫਿਰ ਹੋਠਾਂ ਪਰ ਮਲੇ ਤਾਂ ਫੁੱਟਣਾ ਹੋਠਾਂ ਦਾ ਬੰਦ ਹੋਵੇ ॥ ੫੦੭ ॥

## ਮੁਖ ਬਜੰਗ ਪਿੜਕਾ ਛਾਈ ਕੋ

**ਬਟ ਪਤ੍ਰ ਪੀਲੇ ਰੰਗ ਕੇ ਕੁਠ ਲੋਦ ਚੰਦਨ ਲਾਲ । ਅਰ ਅਪਾਮਾਰਗ ਮਾਲਤੀ ਜਲ ਪੀਸ ਲੇਪ ਬਿਸਾਲ । ਮੁਖ ਬਜੰਗ ਜੋਬਨ ਕੀਲ ਛਾਈ ਮਿਟੇ ਖਿਨ ਮੈਂ ਪੂਰ । ਵਾ ਪੀਸ ਕੇਸਰ ਸਲਲ ਸੋਂ ਮੁਖ ਲੇਪ ਛਾਈ ਦੂਰ ॥ ੫੦੮ ॥**

ਬੋੜ੍ਹ ਦੇ ਪੀਲੇ ਰੰਗ ਦੇ ਪਤ੍ਰ ਕੁੱਠ ਪਠਾਣੀ ਲੋਧ ਲਾਲ ਚੰਦਨ । ਪੁਟ ਕੰਡਾ ਅਰ ਚੰਬੇਲੀ ਚੰਗੀ ਤਰਾਂ ਜਲ ਨਾਲ ਪੀਹਕੇ ਮੂੰਹ ਪਰ ਲੇਪ ਕਰੇ । ਤਾਂ ਮੂੰਹ ਦੀ ਬਜੰਗਤਾ (ਜਿਸਨੂੰ ਲਕਵਾ ਕਹਿੰਦੇ ਹਨ) ਤੇ ਜੋਬਨ ਦੀਆਂ ਫਿੰਸੀਆਂ ਅਰ ਛਾਈ ਥੋੜੇ ਦਿਨਾਂ ਵਿਚ ਮਿਟ ਜਾਵੇ । ਅਥਵਾ ਕੇਸਰ ਜਲ ਨਾਲ ਪੀਹ ਕੇ ਹੀ ਲੇਪ ਕਰੇ ਤਾਂ ਛਾਈਆਂ ਨਾਸ਼ ਕਰੇ ॥ ੫੦੮ ॥

**ਪੁਨਾ ॥ ਜਵ ਲੋਦ ਖਾਰ ਉਸੀਰ ਚੰਦਨ ਸਰਪ ਗੁੜ ਮਧੁ ਮੇਲ । ਗਵ ਮੂਤਮੈਂ ਕਰ ਪਕ੍ਵ ਲਿਪ ਮੁਖ ਬਜੰਗ ਪਿੜਕਾ ਰੇਲ । ਨਹ ਕਣਕ ਆਟਾ ਤੁਰਸ ਲੱਸੀ ਲੇਪ ਮੁਖ ਮਿਟ ਕੀਲ । ਵਾ ਬਰਚ ਧਨੀਆਂ ਲੋਦ ਜਲਲਿਪ ਲੇਪ ਪਿੜਕਾ ਡੀਲ ॥ ੫੦੯ ॥**

ਇੰਦ੍ਰ ਜੌਂ ਲੋਧ ਸੱਜੀ ਖਾਰ ਖੱਸ ਰਕਤਚੰਦਨ ਘੀ ਗੁੜ ਅਰ ਸ਼ਹਿਤ। ਗਊ ਮੂਤ ਵਿਚ ਪਕਾਕੇ ਮੂੰਹ ਪਰ ਲੇਪ ਕਰੇ ਤਾਂ ਬਜੰਗ (ਲਕਵਾ) ਤੇ ਜੋਬਨ ਦੀਆਂ ਪਿੜਕਾਂ ਨਾਸ ਹੋਵੇਂ । ਯਾਂ ਕਣਕ ਦਾ ਆਟਾ ਖੱਟੀ ਲੱਸੀ ਵਿਚ ਮੂੰਹ ਪਰ ਲੇਪ ਕਰੇ ਤਾਂ ਮੂੰਹ ਪਰ ਹੋਣੇ ਵਾਲੇ ਕਿੱਲ ਨਾਸ਼ ਹੋਣ । ਅਥਵਾ ਵਚ ਧਨੀਆਂ ਲੋਦ ਜਲ ਨਾਲ ਲੇਪ ਕਰੇ ਤਾਂ ਪਿੜਕਾਂ ਦਾ ਨਾਸ਼ ਹੋਵੇ ॥ ੫੦੯ ॥

ਪੁਨਾ॥ ਬਚ ਲੋਧ ਸਰਖਪ ਸੇਂਧਵਾ ਜਲ ਸੰਗ ਮੁਖ ਪਰ ਲੇਪ। ਵਾ ਗਊਰੋਚਨ ਮਰਚ ਜਲਸੋਂ ਲੇਪਕੀਲ ਸਖੇਪ। ਨਹ ਕੁਸ਼ਟ ਮਸਰ ਮਜੀਠ ਰਾਮਾ ਲੋਦ ਚੰਦਨ ਲਾਲ। ਬਟਪਾਤ ਪਿਸ ਜਲ ਸੰਗ ਲਿਪ ਮੁਖ ਬਜੰਗ ਪਿੜਕਾ ਟਾਲ॥ ੫੧੦ ॥

ਅਥਵਾ ਵਚ ਲੋਧ ਸੇਤੀ ਸਰਸੋਂ ਸੇਂਧਾ ਨਿਮਕ ਮਿਲਾਯ ਮੂੰਹਪਰ ਜਲ ਨਾਲ ਲੇਪ ਕਰੇ ਤਾਂ ਫਿੰਸੀਆਂ ਜਾਵੇਂ। ਯਾਂ ਗੋਰੋਚਨ ਕਾਲੀਮਿਰਚ ਜਲਨਾਲ ਲੇਪ ਕਰੇ ਤਾਂ ਕਿੱਲਾਂ ਦਾ ਨਾਸ਼ ਹੋਵੇ। ਯਾਂ ਕੁੱਠ ਮਸਰਾਂ ਦੀ ਦਾਲ ਮਜੀਠ "*ਰਾਮਾ(ਕਹੀਏ) ਸ਼ਿੰਗਰਫ ਯਾਂ ਗੋਰੋਚਨ" ਲੋਦ ਲਾਲ ਚੰਦਨ। ਬੋਹੜ ਦੇ ਪਤ੍ਰ ਜਲ ਸਾਥ ਪੀਸ ਕਰ ਮੂੰਹ ਪਰ ਲੇਪ ਕਰੇ ਤਾਂ ਬਜੰਗਤਾ ਅਰ ਪਿੜਕਾ ਮਿਟੇ॥ ੫੧੦ ॥

ਪੁਨਾ ॥ ਗਹ ਕੁਸ਼ਟ ਚੰਦਨ ਲਾਲ ਚੰਦਨ ਲੋਦ ਰਾਮਾ ਆਨ। ਬਟਪਾਤ ਪੀਲੇ ਲੇਪ ਜਲ ਸੋਂ ਬਦਨ ਪਿੜ ਕਾ ਹਾਨ। ਵਾ ਦੇਖ ਸੀਸਾ ਆਤਸ਼ੀ ਬਿਚ ਰਾਖ ਤਾਂਕੋ ਧਿਆਨ। ਮੁਖ ਮਾਂਹ ਚਾਬੋ ਲੌਂਗ ਜੈਫਲ ਬਜੰਗ ਮੁਖ ਸੁਖ ਠਾਨ ॥ ੫੧੧ ॥

ਕੁਠ, ਚੰਦਨ, ਲਾਲ ਚੰਦਨ, ਲੋਧ ਅਰ *ਸ਼ਿੰਗਰਫ ਯਾਗੋਰੋਚਨ। ਬੋਹੜ ਦੇ ਪੀਲੇ ਪਤ੍ਰ ਲੇਕਰ ਜਲ ਨਾਲ ਪੀਹਕਰ ਲੇਪ ਕਰੇ ਤਾਂ ਮੂੰਹ ਪਰ ਦੀਆਂ ਫਿੰਸੀਆਂ ਨਾਸ ਹੋਵੇਂ। ਯਾ ਆਤਸ਼ੀ ਸ਼ੀਸ਼ਾ ਦੇਖੇ ਇਸਦੇ ਵਿਚ ਹੀ ਧਯਾਨਰਖੇ। ਅਤੇ ਮੂੰਹ ਵਿਚ ਟੋਪੀਆਂ ਵਾਲੇ ਲੌਂਗ ਚਬਾਵੇ ਯਾਂ ਜਾਫਲ ਚਬਦਾ ਰਵੇ ਤਾਂ ਮੂੰਹ ਦਾ ਟੇਢਾਪਨਾ (ਲਕਵਾ) ਜਾਵੇ ਅਰ ਸੁਖ ਪ੍ਰਾਪਤ ਹੋਵੇ॥ ੫੧੧ ॥

ਪੁਨਾ ॥ ਬਟ ਕੂੰਮਲਾਂ ਕੁਠ ਲੋਧ ਹਰਧੀ ਛਿਲਕ ਮਸ

---

*ਰਾਮਾ = ਸ਼ਿੰਗਰਫ ਯਾਂ ਗੋਰੋਚਨ ਦਾ ਨਾਮ ਹੈ। ਇਸ ਲੀਏ ਦੇਖੋ "ਆਯੁਰ ਵੇਦੀਯ ਔਸ਼ਧੀ ਕੋਸ਼" ਪ੍ਰਿਸ਼ਟ ੧੫੯ ਸਤਰ ੨੪ ਹਲਦੀ ਨਦੀਏ।

ਰੀ ਦਾਲ। ਗਵ ਪੈ ਮਜੀਠਰੁ ਰਕਤਚੰਦਨ ਮਲੋ ਬਟ-
ਨੇ ਢਾਲ। ਨਹ ਸਜਾਮ ਤਿਲ ਅਰੁ ਸਜਾਮ ਜੀਰਾ ਸਸੇ
ਰੁਧਰੀ ਲੇਪ। ਮੁਖ ਬਜੰਗ ਸਿੱਧਾ ਭਵੇ ਖਿਨਮੈ ਮਿਟੇ
ਤਾਂਕੀ ਸੇਪ ॥ ਪ੧੨ ॥

ਬੋੜ੍ਹ ਦੀਆਂ ਕੂੰਮਲੀਆਂ ਕੁੱਠ ਲੋਧ ਛਿਲੀ ਹੋਈ ਹਲਦੀ ਮਸਰਾਂ ਦੀ ਦਾਲ। ਗੋਕਾ ਦੁਧ ਮਜੀਠ ਲਾਲ ਚੰਦਨ ਪੀਹ ਕਰਕੇ ਵਟਨੇ ਦੀ ਤਰਾਂ ਮੂੰਹ ਪਰ ਮਲੇ ਤੇ ਬੱਟੀਆਂ ਉਤਾਰਦਾ ਜਾਵੇ। ਯਾਂ ਕਾਲੇ ਤਿਲ ਕਾਲਾ ਜੀਰਾ ਸਹੇਦੇ ਲਹੂ ਨਾਲ ਲੇਪ ਕਰੇ। ਤਾਂ ਮੂੰਹ ਵਿੰਗਾ ਹੋਇਆ ਹੋਇਆ ਸਿੱਧਾ ਹੋ ਆਵੇ ਤੇ ਛਿਨ ਮਾਤ੍ਰ ਵਿਚ ਹੀ ਇਸਦੀ ਪੀੜਾ ਮਿਟੇ ॥ ਪ੧੨ ॥

ਪੁਨਾ ॥ ਤਿਲ ਤੇਲ ਮੈ ਤਲ ਮਾਖ ਬਟਕਾ ਲਾਲ
ਮਰਚਾਂ ਡਾਰ। ਅਰ ਕੁਤਰ ਸੋਏ ਬੀਚ ਪਾਵੋ ਖਾਯ
ਬਜੰਗਹਿ ਟਾਰ। ਨਹ ਜਾਤ ਪੱਤਰ ਅਵਰ ਜੈਫਲ ਲੇਪ
ਜਲਕੇ ਸੰਗ। ਵਾ ਲੂਨ ਤਿਲ ਜਰਨਾ ਪਿਸੀ ਦੁਧਲੇਪ
ਮਿਟ ਮੁਖ ਬਜੰਗ ॥ ਪ੧੩ ॥

ਤਿਲਾਂਦੇ ਤੇਲਵਿਚ ਮਾਹਾਂ ਦੇ ਵੜੇ ਤਲੇ, ਅਰ ਉਨਾਂਵਿਚ ਲਾਲਮਿਰਚਾਂ ਪਾ ਲਵੇ। ਅਰ ਚੀਰਕੇ ਹਰੇ ਸੋਏ ਭੀ ਉਨਾਂ ਵਿਚ ਪਾ ਲਵੇ ਫਿਰ ਖਾਵੇ ਤਾਂ ਮੂੰਹ ਦਾ ਬਾਂਕਾਪਨ ਮਿਟੇ। ਅਥਵਾ ਚੰਬੇਲੀ ਅਰ ਜਾਯਫਲ ਜਲ ਨਾਲ ਲੇਪ ਕਰੇ ਤਾਂ ਮੂੰਹ ਦਾ ਬਾਂਕਾਪਨ ਮਿਟੇ। ਅਥਵਾ ਲੂਣ ਤਿਲ ਅਰ ਜੀਰਾ ਪੀਹਕੇ ਦੁਧ ਨਾਲ ਲੇਪ ਕਰੇ ਤਾਂ ਮੂੰਹ ਦਾ ਬਾਂਕਾਪਨ ਨਾਸ ਹੋਵੇ ॥ ਪ੧੩ ॥

ਪੁਨਾ ਦੋਃ ॥ ਮੱਜਾ ਬਦਰੀ ਫਲ ਲਿਪੇ ਮਧੁ ਸੋ ਵਾ
ਗੁੜ ਨਾਲ। ਅਥਵਾ ਮਖਨੀ ਸੰਗ ਲਿਪ ਬਦਨ ਬਜੇ ਗ
ਰੁਜ ਟਾਲ ॥ ਪ੧੪ ॥ ਇਤਿ ਮੁਖ ਰੋਗ ॥

ਬੇਰਾਂ ਦੀ ਗਿਟਕ ਸ਼ਹਤ ਯਾਂ ਗੁੜ ਨਾਲ ਲਪੇ। ਅਥਵਾ ਮੱਖਣ ਨਾਲ ਹੀ ਲੇਪ ਕਰੇ ਤਾਂ ਮੂੰਹ ਦਾ ਬਾਂਕਾਪਨ ਜੋ ਵਿੰਗਾ ਹੋ ਜਾਂਦਾ ਹੈ ਸੋ ਮਿਟੇ॥ ਪ੧੪

## ਅਥ ਨਾਸਕਾ ਰੁਜ ਲਛਣ ਦੋਹਰਾ

ਕਾਚੀ ਕਫ ਮਗ ਨਾਕ ਗਿਰ ਮੁਸਕ ਮੰਦ ਸਿਰ ਪੀਰ।
ਪਰਤ ਛਿੱਛਰਾ ਕ੍ਰਿਮ ਰਕਤ ਨਕਰੁਜ ਭਿਦ ਬਹੁਬੀਰ॥

ਕੱਚੀ ਕਫ ਨੱਕ ਦੇ ਰਸਤੇ ਉਤਰੇ ਇਸ ਵਿਚੋਂ ਮੁਸ਼ਕਆਵੇ ਤੇ ਮੰਦ ੨ ਸਿਰ ਪੀੜਾ ਰਹੇ। ਛਿਛੜਾ (ਨਕਚੂਹਾ) ਪਵੇ ਤੇ ਕ੍ਰਿਮ ਅਰ ਲਹੂ ਗਿਰੇ ਤਾਂ ਇਸਨੂੰ ਨਾਸਕਾ ਰੋਗ ਆਖਦੇਹਨ ਪਰ ਇਸਦੇਭੇਦ ਕਈਪ੍ਰਕਾਰਦੇ ਹਨ ਸੋ ਰਹੇ

## ਪ੍ਰਤੀਕਾਰ॥ ਨਾਸਕਾ ਸੂਕੀ ਕੋ॥ ਸੰਖ ਨਾਰੀ॥

ਗਹੋ ਸ੍ਵਿਤ ਜੀਰਾ। ਸਿਤਾ ਮੇਲ ਬੀਰਾ। ਰਵੀ ਘੀਯ ਨਾਸੰ। ਨਸੇ ਸੂਕ ਨਾਸੰ॥ ੫੧੬॥

ਸਫੇਦਜੀਰਾ। ਮਿਸਰੀ ਮਿਲਾਕੇ। ਸੂਰਜ ਦੇ ਸਾਮਨੇ ਘਿਉ ਮਿਲਾਕੇ ਨਸਵਾਰ ਲਵੇ। ਤਾਂ ਨਾਸਕਾ ਦਾ ਸੁਕਨਾ (ਖੁਸ਼ਕ, ਹੋਣਾ ਮਿਟੇ ॥ ੫੧੬॥

## ਗੁੱਗਲੀਆ ਕ੍ਰਿਮ ਕੋ॥ ਚੌਪਈ॥

ਲਾਲ ਮਿਰਚ ਅਰੁ ਰਾਮਠ ਲੀਜੈ। ਵਾ ਬਿੰਦਾਲ ਫਲ ਬੀਚ ਰਲੀਜੈ। ਪੀਸ ਤਾਹਿਕੋ ਨਾਵਨਦੀਜੈ। ਗੁੱਗਲੀ ਯਾ ਕ੍ਰਿਮ ਨਾਸ ਲਖੀਜੈ॥ ੫੧੭॥

ਲਾਲ ਮਿਰਚ ਹਿੰਙ। ਅਥਵਾ ਘਘਰਵੇਲ ਦਾ ਫਲ ਵਿਚ ਰਲਾਲਵੇ। ਫਿਰ ਇਸਨੂੰ ਪੀਹਕਰ ਨਸਵਾਰ ਦੇਵੇ। ਤਾਂ ਗੁਨਗੁਨਾਹਟ ਅਰ ਕ੍ਰਿਮ ਰੋਗ ਦਾ ਨਾਸ ਹੋਵੇ॥ ੫੧੭॥

ਪੁਨਾ॥ ਦੋ:॥ ਭਸਮ ਸੁਪਾਰੀ ਕੀ ਗਹੇ ਰੁਧਰ ਨਾਸਕੋ ਪਾਯ। ਲਬਜ ਸ੍ਵਾਨ ਕੀ ਮੇਲਕਰ ਨਾਵਨ ਦੈ ਕ੍ਰਿਮ ਜਾਯ॥ ੫੧੮॥

ਸੁਪਾਰੀ ਦੀ ਭਸਮ ਨਾਸਕਾਦਾ ਲਹੂ ਮਿਲਾਕੇ। ਫਿਰ ਕੁੱਤੇ ਦੀ ਲਬ ਨਾਲ ਨਸਵਾਰ ਦੇਵੇ ਤਾਂ ਕ੍ਰਿਮ ਰੋਗ ਨਾਸ ਹੋਵੇ॥ ੫੧੮॥

ਪੁਨਾ ॥ ਕੇਵਲ ਰਾਮਠ ਜਲ ਘਸੀ ਦੀਜੈ ਨਸਨ ਬਨਾ
ਇ ॥ ਬੁੜ੍ਹਾਭੇਵ ਧਰ ਨਾਸਮੈ ਸਭੀ ਕੀਟ ਨਿਕਸਾਇ ॥

ਇਕੱਲੀ ਹਿੰਙ ਜਲ ਨਾਲ ਪੀਹਕਰ ਨਸਵਾਰਦੇਵੇ। ਅਰ ਫੋਹਾ ਭੇਉਂ ਕਰ ਨਾਸਾਂ ਵਿਚ ਰਖੇ ਤਾਂ ਸਭ ਪ੍ਰਕਾਰ ਦੇ ਕੀੜੇ ਨਿਕਲ ਜਾਵਨ ॥ ੫੧੯ ॥

## ਨਕ ਦੁਰਗੰਧ ਕੋ ॥ ਤੋਟਕ ॥

ਫਲ ਕਾਂਯ ਕੁਟਾ ਤਿਨ ਤੀਨ ਫਲਾ। ਨਕ ਛਿੱਕਨ
ਪੀਪਰ ਮੂਰਰਲਾ। ਦਿਨ ਸਾਤ ਬਿਖੇ ਪਿਸ ਨਾਵਨਦੇ।
ਨਜਲਾ ਦੁਰਗੰਧ ਨ ਆਵਨਦੈ ॥ ੫੨੦ ॥

ਕਾਯਫਲ ਤ੍ਰਿਕੁਟਾ ਤ੍ਰਿਫਲਾ। ਨਕਛਿਕਣੀ ਪਿਪਲਾਮੂਲ। ਸੱਤ ਦਿਹਾੜੇ ਪੀਹਕੇ ਨਸਵਾਰ ਦੇਵੇ। ਰੇਸ਼ਾ ਅਰ ਦੁਰਗੰਧੀ ਨੂੰ ਨੇੜੇ ਹੀ ਐਣ ਨਾ ਦੇਵੇ॥

ਪੁਨਾ ॥ ਮ੍ਰਿਗਨਾਭਿਜ ਕੁੰਕਮ ਸਿੰਧ ਫਲਾ। ਗਹ ਫੂਲ
ਕਪਾਸ ਕਿ ਬੀਚਮਿਲਾ। ਸਭਕੋਪਿਸ ਨਾਸ ਦਿਜੈ ਜਬ
ਕੇ। ਨਹਨਾਕ ਦੁਗੰਧ ਰਹੇ ਤਬਕੇ ॥ ੫੨੧ ॥

ਕਸਤੂਰੀ ਕੇਸਰ ਸਮੁੰਦ੍ਰ ਫਲ। ਕਪਾਹਦੇ ਫੁਲ। ਸਬਨਾਂਨੂੰਪੀਹਕੇ ਜਦੋਂ ਨਸਵਾਰ ਦਵੇ। ਤਦੋਂ ਫਿਰ ਨੱਕ ਦੀ ਦੁਰਗੰਧੀ ਨਾਂ ਰਹੇ ॥ ੫੨੧ ॥

## ਪੁਨਾ—ਪੀਨਸ ਨਜਲੇ ਕੋ

ਤਿਲ ਔ ਫਲ ਆਨ ਬਿੰਦਾਲ ਭਲੇ। ਮਿਰਚਾਂ ਇਨਕੇ
ਸਮ ਬੀਚ ਮਿਲੇ। ਨਕ ਨਾਵਨ ਦੈ ਪਿਸਕੇ ਜਲਮੈ।
ਹਤ ਪੀਨਸ ਔ ਨਜਲਾ ਪਲ ਮੈ ॥ ੫੨੨ ॥

ਤਿਲ ਅਤੇ ਘਘਰਵੇਲਦਾ ਫਲ। ਇਨ੍ਹਾਂ ਸਮਾਨ ਮ੍ਰਿਚਾਂ ਮਿਲਾਵੇ। ਜਲ ਨਾਲ ਪੀਹਕੇ ਨੱਕ ਵਿਚ ਨਸਵਾਰ ਦੇਵੇ। ਤਦ ਪੀਨਸ ਅਰ ਨਜ਼ੂਲਾ ਪਲ ਮਾਤ੍ਰ ਵਿਚ ਨਾਸ ਹੋਵੇ ॥ ੫੨੨ ॥

ਪੁਨਾ-ਗਹ ਪਾਵਨ ਬੀਜ ਸਮੁੰਦ ਫਲਾ। ਫਲਕਾਯ

ਕਲਾਂ ਜਲ ਪੀਸ ਰਲਾ। ਪਟ ਛਾਨ ਜਬੈ ਨਕ ਨਾਸ
ਦਿਵੇ। ਨਜਲਾ ਰੁਜ ਪੀਨਸ ਨਾਸ ਭਵੇ॥ ੫੨੩ ॥

ਕੈਂਥਿਆਰੀ ਦੇ ਬੀਜ ਸਮੁੰਦ੍ਰਫਲ। ਕਾਯਫਲ ਮਧ ਜਲ ਮਿਲਾਕੇ ਪੀਹ ਲਵੇ। ਬਸਤ੍ਰ ਨਾਲ ਛਾਣਕੇ ਜਦੋਂ ਨਕ ਵਿਚ ਨਸਵਾਰ ਦੇਵੇ। ਤਦ ਨਜ਼ੁਲਾ ਅਰ ਪੀਨਸਦਾ ਰੋਗ ਤੁਰਤ ਨਾਸ ਹੋਵੇ ॥ ੫੨੩ ॥

ਪੁਨਾ ॥ ਨਵਸਾਦਰ ਉਸੁਖਦੂਸ ਗਹੋ। ਲਘੁ ਏਲ ਕਟੂ
ਫਲ ਮੇਲ ਕਹੋ। ਰਜ ਸੂਖਮ ਕੈ ਨਕ ਨਾਵਨ ਦੈ।
ਨਜਲਾ ਦੁਖ ਪੀਨਸ ਜਾਵਨ ਦੈ ॥ ੫੨੪ ॥

ਨਵਸਾਦਰ ਉਸਤਖਦੂਸ ਛੋਟੀ ਇਲਾਯਚੀ ਕਾਯਫਲ। ਇਨ੍ਹਾਂ ਦਾ ਚੂਰਨ ਬ੍ਰੀਕਕਰਕੇ ਨਕ ਵਿਚ ਨਸਵਾਰ ਦੇਵੇ। ਤਾਂ ਨਜ਼ਲਾ ਅਰ ਪੀਨਸ ਰੋਗ ਨਾਸ ਹੋਯਾ ਹੀ ਜਾਣੇ ॥ ੫੨੪ ॥

ਪੁਨਾ—ਨਵਸਾਦਰ ਚੂਨਹਿ ਨਾਸ ਪਿਸੀ। ਨਹ ਪਾਤ
ਕਨੇਰ ਸੁਪੇਦਜੁਸੀ। ਨਕ ਛਿੱਕਨਿ ਨੀਲ ਜੁ ਰੀਠ
ਇਲਾ। ਪਿਸਨਾਸ ਦਿਲਾਯ ਕਚੂਰ ਮਿਲਾ ॥ ੫੨੫॥

ਨਸ਼ਾਦਰ ਅਰ ਚੂਨਾ ਪੀਹਕੇ ਨਸਵਾਰ ਦੇਵੇ! ਯਾ ਕਨੇਰ ਸਫੈਦ ਦੇ ਪਤ੍ਰ। ਨਕ ਛਿਕਣੀ ਨੀਲਕੰਠੀ ਇਲਾਯਚੀ। ਅਰ ਕਚੂਰ ਮਿਲਾਕੇ ਪੀਹਕੇ ਨਕ ਵਿਚ ਨਸਵਾਰ ਦੇਵੇ ਤਾਂ ਪੂਰਬੋਕਤ ਰੋਗ ਨਾਸ ਹੋਵੇ ॥ ੫੨੫॥

ਪੁਨਾ॥ਨਕ ਛਿੱਕਨ ਕੇਵਲ ਪੀਸ ਲਿਜੈ। ਨਹ ਪੀਸ
ਰਰੀਠਹਿ ਨਾਸ ਦਿਜੈ। ਨਜਲਾ ਅਰੁ ਪੀਨਸ ਰੋਗ ਜੁ
ਹੈ। ਖਿਨ ਏਕ ਬਿਖੇ ਸਭ ਨਾਸ ਜੁ ਹੈ ॥ ੫੨੬ ॥

ਅਥਵਾ ਇਕੱਲੀ ਨਕਛਿਕਣੀ ਪੀਹ ਲਵੇ ਅਰ ਨਸਵਾਰ ਦੇਵੇ। ਯਾਂ ਰੀਠਗਾ ਪੀਹਕਰ ਨਸਵਾਰਦੇਵੇ। ਤਾਂ ਨਜ਼ੁਲਾ ਅਰ ਪੀਨਸ ਰੋਗ ਛਿਨ ਮਾਤ੍ਰ ਵਿਚ ਭਸਮ ਹੋ ਜਾਵੇ ॥ ੫੨੬ ॥

ਪੁਨਾ—ਚੌਪਈ॥ਰਤਨਜੋਤ ਕਸ਼ਮੀਰੀ ਪੱਠਾ। ਉਸੂਖ

ਫੂਸ ਮੇਲ ਛੜ ਡਿੱਠਾ। ਲੈ ਨਸਵਾਰ ਸਭੀਸਮ ਪੀਸੀ॥ ਨਜਲੇ ਕੀ ਵਿਪਦਾ ਹਤ ਦੀਸੀ॥ ੫੨੭॥

ਰਤਨਜੋਤ ਕਸ਼ਮੀਰੀ ਪੱਠਾ। ਉਸਤਖਦੂਸ ਅਰ ਛੜ। ਇਨ੍ਹਾਂ ਸਭਨਾਂ ਨੂੰ ਸਮ ਭਾਗ ਲੇਕਰ ਪੀਹਕੇ ਨਸਵਾਰ ਲਵੇ। ਇਹ ਨਜ਼ਲੇਦੀ ਵਿਪਦਾ ਨੂੰ ਦੂਰ ਕਰਦੇ ਦੇਖ ਲੌ॥ ੫੨੭॥

ਪੁਨਾ॥ ਛੜ ਪੱਠਾ ਕਸ਼ਮੀਰੀ ਲੀਜੈ। ਇਕ ਇਕ ਤੋਲਾ ਵਜਨ ਕਰੀਜੈ। ਜਲਵਤਿ ਜੈਫਲ ਮਾਸਾ ਮਾਸਾ॥ ਕੇਧਰ ਲੌਂਗ ਮਾਸ ਅਧ ਨਾਸਾ॥ ੫੨੮॥

ਛੜ ਕਸ਼ਮੀਰੀ ਪੱਠਾ। ਇਹ ਇਕ ਤੋਲਾ। ਜਲਵਤ੍ਰੀ ਅਰ ਜਾਯਫਲ ਇਕ ਇਕਮਾਸਾ। ਕੇਸਰ ਤੇ ਲੌਂਗ ਅੱਧਾ ਅੱਧਾਮਾਸਾ ਪੀਹਕੇ ਨਸਵਾਰਕਰੇ॥

ਪੁਨਾ—ਉਸ੍ਤਖਦੂਸ ਉਸੀਰ ਕਚੂਰੰ। ਛੜ ਪੱਠਾ ਕਸ਼ ਮੀਰੀ ਪੂਰੰ। ਪਾਤ ਕਨੇਰ ਜੀਰ ਸਿਤ ਬੇਲਾ। ਕਲੀ ਅਨਾਰ ਪੀਸ ਨਸ ਦੇਲਾ॥ ੫੨੯॥

ਯਾਂ ਉਸਤਖਦੂਸ ਖੱਸ ਕਚੂਰ। ਛੜ ਕਸ਼ਮੀਰੀ ਪਠਾ। ਕਨੇਰ ਦੇ ਪਤ੍ਰ ਸਫੈਦਜੀਰਾ ਇਲ ਯਚੀ॥ਅਰ ਅਨਾਰਦੀਕਲੀ ਇਨ੍ਹਾਂਨੂੰ ਪੀਹਕੇਨਸਵਾਰਦੇਵੇ।

ਪੁਨਾ—ਇੱਰਨ ਗੋਸਾ ਭਸਮ ਕਰਾਵੇ। ਅਰਕ ਦੂਧਖਿਪ ਛਾਂਯ ਸੁਕਾਵੇ। ਦੇਵ ਕੁਸਮ ਸਮ ਤਾਕੇ ਰੱਟਤ। ਨਾਸ ਲੇਤ ਨਜਲਾ ਜਰ ਪੱਟਤ॥ ੫੩੦॥

ਏਰਨੇ ਗੋਹੇਨੂੰ ਭਸਮ ਕਰਕੇ। ਅੱਕਦਾ ਦੁੱਧ ਪਾਕਰ ਘੋਟਕੇ ਛਾਂਵੇ ਰਖਕੇ ਸੁਕਾਵੇ। ਫਿਰ ਉਸਦੇ ਸਮਾਨ ਲੌਂਗ ਮਿਲਾਕੇ। ਨਸਵਾਰ ਲਵੇ ਤਾਂ ਨਜਲੇ ਦੀ ਜੜ੍ਹ ਪੱਟੇ॥ ੫੩੦॥

ਪੁਨਾ॥ ਬੀਜ ਧਨੰਤਰ ਕਟ ਫਲ ਸੁੰਠੀ। ਕੇਸਰ ਲੌਂਗ ਨਿਰਬਸੀ ਗੁੰਠੀ। ਜਲਵਤ੍ਰੀ ਰੋੜੇ ਬਿੰਦਾਲੰ। ਨਕਛਿ

**ਕਨੀ ਆਵੂ ਗਹ ਨਾਲਿ ॥ ੫੩੧ ॥**

ਧਨੰਤ੍ਰਬੀਜ ਕਾਯਫਲ ਸੁੰਢ । ਕੇਸਰ ਲੌਂਗ ਨਿਰਬਸੀ । ਜਵਤ੍ਰੀ ਘਘ ਰਵੇਲਦਾ ਫਲ । ਨਕਛਿਕਣੀ ਅਰ ਅਫੀਮ ॥ ੫੩੧ ॥

**ਸਭ ਕੋ ਪੀਸ ਭਲੇ ਪਟ ਛਾਨੈਂ । ਨਾਸ ਦੇਤ ਨਜਲਾ ਮਿਟ ਜਾਨੈ । ਉੱਲ ਨਿਨਾਵੀ ਸਿਰਕੀ ਪੀਰਾ । ਨਸ਼ਟ ਹੋਤ ਇਕ ਖਿਨ ਮਹਿ ਬੀਰਾ ॥ ੫੩੨ ॥**

ਇਨਾਂ ਸਭਨਾਂਨੂੰ ਪੀਹਕੇ ਕਪੜ ਛਾਣ ਕਰਲਵੇ । ਫਿਰ ਨਸਵਾਰ ਦੇਵੇ ਤਾਂ ਨਜ਼ੁਲਾ ਮਿਟੇ । ਉੱਲਾਂ ਨਿਨਾਵੀ ਅਤੇ ਸਿਰਦੀ ਪੀੜਾ । ਇਕ ਛਿਨ ਮਾਤ੍ਰ ਵਿਚ ਨਾਸ ਹੋਵੇ । ੫੩੨ ॥

**ਪੁਨਾ—ਆਧ ਪਾਉ ਸਿਤ ਖਸਖਸ ਅਨਬਿਧਿ । ਬੀਸ ਬਿਦਾਮ ਸਿਤਾ ਅਧਪਾ ਬਿਧਿ । ਘੋਟ ਨੀਰ ਅਨਛਾਨ ਉਸਨ ਪੀ । ਸੰਤ ਕਹੀ ਕਰ ਨਜਲਾਅਲਪੀ॥੫੩੩॥**

ਅਧਪਾਉ ਸਫੈਦ ਅਣਪੱਛੀ ਖਸਖਸ । ਬੀਹ ਗਿਰੀਆਂ ਬਾਦਾਮਾਦੀਆਂ ਅਰ ਮਿਸਰੀ ਅਧਪਾਉ । ਘੋਟਕੇ ਜਲ ਮਿਲਾਇ ਅਨ ਛਾਣਿਆਂਹੀ ਗਰਮ ਕਰਕੇ ਪੀ ਲਵੇ । ਇਹ ਸੰਤਾਂ ਦੇ ਵਚਨ ਹਨ ਕਿ ਨਜਲਾ ਨਾਂ ਰਹੇ ॥ ੫੩੩॥

**ਪੁਨਾ—ਦੋਹ ॥ ਆਧ ਪਾਉ ਖਸ ਖਾਸ ਸਿਤ ਉਭੈ ਸੇਰ ਗਵ ਦੂਧ । ਮੇਵੇ ਘ੍ਰਿਤ ਯੁਤ ਖੀਰ ਕਰ ਭਖ ਨਜਲਾ ਦੁਖ ਰੁਧ ॥ ੫੩੪ ॥**

ਅਧਪਾਉ ਸਫੇਦ ਅਣਪੱਛੀ ਖਸਖਾਸ ਕੁਛ ਮਿਸਰੀ ਅਰ ਦੋ ਸੇਰ ਗਾਂਇਦਾ ਦੁਧ । ਮੇਵਾ ਅਰਘਿਓ ਮਿਲਾਕਰ ਖੀਰ ਕਰਕੇ ਖਾਵੇ ਤਾਂਬੀ ਨਜਲਾ ਦੁਖ ਨਾਂ ਰਹੇ ॥ ੫੩੪ ॥

## ਨਕ ਫੁਨਸੀ ਕੋ

**ਰਗੜ ਮਰਚ ਅਰੁ ਨਿਰਬਸੀ ਤਾਂ ਪਰ ਕਰਬੋ ਲੇਪ । ਸਾਤ ਦਿਵਸ ਮੈ ਕਰਤਹੀ ਭਵ ਫੁਨਸੀ ਸੰਖੇਪ॥੫੩੫**

ਮਿਰਚ ਅਰ ਨਿਰਬਸੀ ਘੋਟਕੇ ਨਕ ਫੁੰਸੀ ਪਰ ਲੇਪ ਕਰੇ। ਤਾਂ ੭ਦਿਨ ਵਿਚ ਹੀ ਨਾਸਕਰੇ ॥ ੫੩੫ ॥

## ਨਾਕ ਪਾਕੇ ਕੋ

ਤੇਲ਼ ਕਟਕ ਮੈਂ ਮਰਚ ਘਸ ਕਿਧੋ ਤੇਲ਼ ਹੀ ਲ਼ਾਯ।
ਪਕੀ ਨਾਸਕਾ ਸੁਖ ਭਵਤ ਪਿੱਤ ਨਹੀਂ ਬਲ ਪਾਯ॥

ਕੌੜੇ ਤੇਲ ਵਿਚ ਮ੍ਰਿਚ ਘਸਾਕੇ ਲਾਵੇ ਯਾਂ ਤੇਲਹੀ ਲਗਾਵੇ। ਪਕੀਆਂ ਹੋਈਆਂ ਨਾਸਾਂ ਨੂੰ ਆਰਾਮ ਹੋਵੇਗਾ ਅਰ ਪਿੱਤਭੀ ਜ਼ੋਰ ਨਹੀਂ ਪਾਵੇ ॥੫੩੬॥

## ਤਾਲ਼ੂ ਛੇਕ ਕੋ

ਨੀਲਕੰਠਿ ਸਿਤ ਦੂਬ ਨਖ ਇਲ਼ਾ ਨਿਰਬਸੀ ਜਾਨ।
ਖੂਨ ਸਰਾਵਸ ਮਿਰਚ ਸਿਤ ਦਾਰਮ ਕਲ਼ੀ ਪਛਾਨ॥

ਨੀਲਕੰਠੀ ਸਫੇਦ ਖੱਬਲ ਨੱਖੂ ਇਲਾਯਚੀ ਨਿਰਬਸੀ। ਖੂਨਸਰਾਵਸ (ਪ੍ਰਸਿਧਹੈ) ਚੂਰੀ ਮ੍ਰਿਚ ਅਨਾਰਦੀ ਕਲੀ ॥ ੫੩੭ ॥

ਘਘਰ ਬੇਲ ਕਚੂਰ ਗਹ ਸਭ ਮਿਲ਼ਾਯਕੇ ਪੀਸ। ਨਸ ਕਰ ਤਾਲ਼ੂ ਛੇਕ ਮਿਟ ਰੋਜਸ ਮੂਲ਼ ਨ ਦੀਸ॥ ੫੩੮॥

ਘਘਰਵੇਲ ਅਰ ਕਚੂਰ ਸਭਨਾਂਨੂੰ ਮੇਲਕੇਪੀਹੇ। ਫਿਰ ਇਨ੍ਹਾਂਦੀ ਨਸ ਵਾਰ ਲਵੇ ਤਾਂ ਤਾਲੂਦਾ ਛੇਕ ਮਿਟੇ ਅਤੇ ਰੋਗ਼ਾ ਮੂਲਤੇ ਹੀ ਦ੍ਰਿਸ਼੍ਟੀ ਨਾਂ ਆਵੇ ॥

## ਨਾਸਕਾ ਰਕਤ ਕੋ—ਸਵੈਯਾ

ਫੂਲ ਦਾਰਮ ਬਾਲ਼ਕ ਲ਼ੋਦ ਇਲ਼ਾ ਮੁਕਤਾ ਫਲ਼ ਲੌਂਗ ਪ੍ਰਬਾਲ਼ ਪਿਸਾਵਨ। ਨਹ ਬੀਚ ਰਸਾਲ ਅਨਾਰਕਲ਼ੀ ਕਵਿ ਸੀਤਲ਼ ਵਾ ਕਠਿਨੀ ਫੂਲਵਾਵਨ। ਅਬਵਾਦ੍ਰਿਗ ਬਾਲ ਜਟਾ ਬਦਰੀ ਜੜ ਧ੍ਰੇਕ ਇਲ਼ਾ ਬ੍ਰਿਖ ਪੀਤ ਮਗਾਵਨ। ਵਿਵਫੂਲ ਕੰਕੋਲ ਸਿਤਾ ਸਭ ਤੇ ਦੁਨ ਚਾਰ ਨਸੰ ਨਕਸੀਰ ਮਿਟਾਵਨ॥ ੫੩੯॥

ਅਨਾਰਦੇ ਫੁਲ ਸੁਗੰਧਬਾਲਾ ਲੋਧ ਇਲਾਯਚੀ ਮੁਕਤਾ ਫਲ ਕਹੀਏ ਮੁਸ਼ਕਕਪੂਰ "ਇਸਲੀਯੇ ਦੇਖੋ(ਆਯੁਰਵੇਦੀ ਕੋਸ਼)ਪ੍ਰਿਸ਼ਟ੧੨੬ਸਤ੍ਰ੮" ਲੌਂਗ ਗੁਲੀਆਂ ਇਨ੍ਹਾਂਨੂੰ ਪੀਹਲਵੇ। ਅਥਵਾ ਅੰਬਦੀ ਗਿਟਕ ਅਨਾਰਦੀ ਕਲੀ ਯਾਂ ਕੱਚੀ ਫਟਕੜੀ ।ਖੱਲ ਕਰਕੇ। ਯਾਂ ਨੇਤ੍ਰਬਾਲਾ ਬੇਰੀਦੀ ਜੜ੍ਹ ਡੇਕ ਦੀ ਜੜ ਇਲਾਯਚੀ ਪੀਲਾਬਾਂਸਾ। ਲੌਂਗ ਸਰਦਚੀਨੀ ਅਤੇ ਸਭ ਨਾਲੋਂ ਦੂਣੀਮਿਸਰੀ ਮਿਲਾਵੇ ਇਹ ਚਾਰੇ ਨਸਵਾਰਾਂ ਨਕਸੀਰਨੂੰ ਹਟੌਣ ਵਾਲੀਆਂ ਹਨ ॥ ੫੩੯॥

ਪੁਨਾ—ਕਕੜਸ੍ਰਿੰਗ ਮਲੂਰ ਗਿਰੀ ਇਸਬੰਦ ਕਤ੍ਰੂ ਫੁਲ ਸੇਵਤਿਕੇ। ਕੂੰਮਲ ਬ੍ਰਿਛ ਚਲੰਦਲ ਕੀ ਦੁਗਨੀ ਸਭ ਤੇ ਮਿਸਰੀ ਜੁਤਕੇ। ਮੇਲ ਸਭੀ ਰਜ ਸੂਖਮ ਕੈ ਕਵਿ ਸੀਤਲ ਜਾਂ ਨਕਸੀਰ ਤਕੇ। ਤੌ ਤਿਨ ਨਾਵਨ ਛੁੱਟ ਦਿਜੈ ਨਹ ਆਵਨ ਬਿੰਦ ਜੁ ਸ੍ਰੋਨਤਕੇ ॥ ੫੪੦ ॥

ਕਕੜਸਿੰਗੀ ਬਿਲਗਿਰੀ ਹਰਮਲ ਕਤ੍ਰੂ ਚਿੱਟੇਗੁਲਾਬਦੇ ਫੁਲ। ਪਿਪਲਦੀਆਂ ਕੂੰਮਲਾਂ ਅਤੇ ਸਭ ਨਾਲੋਂ ਦੂਣੀ ਮਿਸਰੀ ਪਾਕੇ। ਫਿਰ ਇਨਾਂਸਭਨਾਂ ਨੂੰ ਮਿਲਾਕੇ ਬ੍ਰੀਕ ਪੀਹੇ ਫਿਰ ਜਿਸ ਵਕਤ ਰੋਗੀਨੂੰ ਨਕਸੀਰ ਆਉਣ ਲਗੇ ਤਿਸਨੂੰ ਛਟ ਨਸਵਾਰ ਦੇ ਦੇਵੇ। ਤਾਂ ਫਿਰ ਇਕ ਬੂੰਦ ਭੀ ਲਹੂਦੀ ਨਹੀਂ ਆ ਸਕਦੀ ॥ ੫੪੦ ॥

ਪੁਨਾ ਦੋਹ॥ਸਰਪੰਖਾ ਕੈ ਕੋਲ ਬਿਲ ਬਾਲਾ ਸਟੀਕਪੂਰ। ਬੰਸਨੈਨ ਪਤ ਨੀਲਕੇ ਜਲਸੇ ਪਿਸ ਨਸਪੂਰ॥੫੪੧

ਮਹਾਂ ਬੂਟੀ ਸਰਦਚੀਨੀ *ਬਿਲਕਹੀਏ ਬੈਂਤ ਅਥਵਾ ਬਿੱਲ †ਬਾਲਾ ਕਹੀਏ ਨਲਯਰ ਜਿਸਦੀ ਉਪਰਦਾ ਛਿਲ ਸਾੜਕੇ ਉਸਦੀਭਸਮ ਕਚੂਰ ਅਰ ਮੁਸ਼ਕਕਪੂਰ। ਬੰਸਲੋਚਨ ਨੀਲਦੇ ਪਤ੍ਰ ਜਲ ਨਾਲ ਪੀਹਕੇ ਨਸਵਾਰ ਕਰੇ॥

ਪੁਨਾ—ਸੰਖਾ ਹੋਲੀ ਇਲਾ ਬਚ ਊਧਾ ਹੋਲੀਆਨ.ਈਸ ਬੰਦ ਪਤ ਚਲਦਲੈ ਦਾਰਮ ਬੀਜ ਪਛਾਨ॥ ੫੪੨ ॥

ਭੋੜ ਭੜਿੰਗ ਇਲਾਯਚੀ ਵਚ ਊਂਧਾ ਹੋਲੀ। ਹਰਮਲ ਪਿਪਲ ਦੇ

*ਬਿਲ ਨਾਮ ਬੈਂਤਕਾ ਔਸ਼ਧੀ ਕੋਸ਼ ਦੇਖੋ ਪ੍ਰਿਸ਼ਟ ੧੦੨ ਸਤ੍ਰ ੭

†ਬਾਲਾ ਨਾਮ ਨਲਿਯੇਰਕਾ ਆਯੁਰਵੇਦੀਕੋਸ਼ ਪ੍ਰਿਸ਼ਟ੧੧੦ ਸਤ੍ਰ੨੦

ਧਤੂ ਅਨਾਰਦਾਨਾ ॥ ੫੪੨ ॥

ਸਭ ਤੇ ਦੁਗਨੀ ਸਿਤਾ ਖਿਪ ਜਲ ਸੋ ਪਿਸ ਨਸ ਦੇਹੁ।
ਬੰਦ ਭਵੇ ਨਕਸੀਰ ਸਭ ਕਹੀ ਧਨੰਤਰ ਏਹੁ॥੫੪੩॥

ਸਭ ਨਾਲੋਂ ਦੂਣੀ ਮਿਸਰੀ ਪਾਕ ਜਲ ਨਾਲ ਪੀਸ ਨਸਵਾਰ ਦੇਵੇ। ਤਾਂ ਨਕਸੀਰ ਬੰਦ ਹੋਵੇ ਇਹ ਵਿਧੀ ਧਨੰਤ੍ਰ ਨੇ ਕਹੀ ਹੈ ॥ ੫੪੩ ॥

ਪੁਨਾ—ਰਕਤਦਰਜਾਈ ਭਸਮਕਰ ਨਾਵਨਦੈਰਤਹੰਭ।
ਏ ਸਭ ਨਸਜ ਜੁ ਮੈਂ ਕਹੀ ਬਦਨ ਰਕਤ ਭੀ ਥੰਭ॥

ਲਾਲ ਦਰਿਆਈ ਸਾੜਕੇ ਉਸ ਭਸਮਦੀ ਨਸਵਾਰਦੇਵੇ ਤਾਂਭੀ ਲਹੂ ਹੰਭ (ਰੁਕ)ਜਾਂਦਾਹੈ। ਇਹਸਾਰੀਆਂ ਜੋ ਇਸ ਜਗਾ ਨਸਵਾਰਾਂ ਕਹੀਆਂਹਨ ਇਨ੍ਹਾਂ ਨਾਲ ਮੂੰਹਦਾ ਲਹੂ ਔਣਾ ਭੀ ਰੁਕ ਜਾਂਦਾਹੈ ॥ ੫੪੪ ॥ਇਤੀ ਨਾਸਕਾ ਰੋਗ॥

## ਅਥ ਨੇਤ੍ਰ ਰੋਗ ਲਛਣ ॥ ਦੋਹਰਾ

ਪੀਰ ਲਾਲ ਦ੍ਰਿਗ ਦਾਘ ਬਹੁ ਕੰਡੂ ਨਿੰਦ੍ਰਾ ਸੋਜ। ਫੁਨ-
ਸੀ ਫੋਲਾ ਆਦਿ ਰੁਜ ਭੇਦ ਅਠੱਤਰ ਖੋਜ॥ ੫੪੫॥

ਨੇਤ੍ਰਾਂ ਵਿਚ ਪੀੜਾ ਲਾਲੀ ਬਹੁਤਾ ਦਾਹ ਖੁਰਕ ਨੀਂਦ ਅਤੇ ਸੋਜਾ। ਹੋਰ ਫੁੰਸੀਆਂ ਤੇ ਫੋਲੇ ਤੇ ਆਦਿ ਲੈਕੇ ੭੮ ਭੇਦ ਰੋਗਾਂ ਦੇ ਹਨ ਇਨ੍ਹਾਂ ਨੂੰ ਖੋਜ ਕਹੇ ॥ ੫੪੫ ॥

## ਪ੍ਰਤੀਕਾਰ

ਸੁਰਮਾ ਆਨ ਕੰਧਾਰ ਕਾ ਪੀਸ ਮਮੀਰਾ ਪਾਯ। ਵਾ
ਤ੍ਰਿਨ ਫਲ ਜਲ ਪ੍ਰਾਤ ਨਿਤ ਧੋ ਦ੍ਰਿਗ ਸਭ ਰੁਜਜਾਯ॥

ਕੰਧਾਰੀਸੁਰਮਾ ਅਰਥਾਤ ਚਿਟਾ ਅਰ ਮਮੀਰਾ ਪੀਹਲਵੇ ਤੇ ਨੇਤ੍ਰਾਂ ਪਾਵੇ। ਯਾਂ ਤ੍ਰਿਫਲਾ ਰਾਤਨੂੰ ਭੇਉਂ ਛਡੇ ਦਿਨੇ ਪ੍ਰਾਤਾਕਾਲ ਉਸਦੇ ਜਲ ਨਾਲ ਨੇਤ੍ਰ ਧੋਵੇ ਨਿਤਾਪ੍ਰਤ ਇਸਤਰਾਂ ਕਰੇ ਤਾਂ ਨੇਤ੍ਰਾਂ ਦੇ ਸੱਭੋ ਰੋਗ ਨਾਸ ਕਰੇ ॥੫੪੬॥

ਪੁਨਾ—ਮਾਤ੍ਰਕ ਸਵੈਯਾ ॥ਫੂਲ ਫਟਕਰੀ ਫੇਨ ਸਮੁੰਦਰ
ਨਿੰਬੂ ਰਸ ਘਸ ਪਾਵੇਂਨੈਨ। ਵਾ ਕਵਿ ਸੀਤਲ ਸੀਤਲ

ਜਲ ਸੋ ਨਿੱਤ ਪ੍ਰਾਤ ਦ੍ਰਿਗ ਧੋਵ ਦੁਖੈ ਨ। ਕਿਲੈ ਸਾਤ ਮਰਚਾਂ ਦਸ ਪੀਪਰ ਤ੍ਰਿਫਲੇ ਕੀ ਮੱਜਾ ਬਿਚ ਮੇਲ। ਧਾਤ੍ਰੀ ਰਸ ਸੋ ਅੰਜਨ ਕਰਬੋ ਸਰਬ ਰੋਗ ਲੋਚਨ ਦੁਖ ਰੇਲ ॥ ੫੪੭ ॥

ਫੁਲਾਈ ਫਟਕੜੀ ਸਮੁਦ੍ਰਝਗ ਨਿੰਬੂਦੇ ਰਸ ਨਾਲ ਘੋਟਕੇ ਫਿਰ ਨੇਤ੍ਰੀਂ ਪਾਵੇ। ਅਥਵਾ ਪ੍ਰਾਤਾਕਾਲ ਠੰਢੇ ਪਾਣੀ ਨਾਲ ਨਿਤਾ ਪ੍ਰਤਿ ਨੇਤ੍ਰ ਧੋਵੇ ਤਾਂ ਅੱਖ ਦੁਖਦੀ ਹੀ ਨਹੀਂ। ਅਥਵਾ ਸਤ ਮਿਰਚਾਂ ਦਸ ਮਘਾਂ ਤ੍ਰਿਫਲੇ ਦੀ ਗਿਰੀਆਂ ਵਿਚ ਮਿਲਾਕਰ। ਆਵਲੇ ਦੇ ਰਸ ਨਾਲ ਘੋਟਕੇ ਅੰਜਨ ਭੀ ਇਸੀ ਰਸ ਨਾਲ ਕਰੇ ਤਾਂ ਸਭੀ ਨੇਤ੍ਰ ਰੋਗ ਨਾਸ਼ ਕਰੇ ॥ ੫੪੭ ॥

ਪੁਨਾ ॥ ਸੁਰਮਾ ਏਲਾ ਲਘੁ ਸੰਗਿਸਰੀਰਗਤ਼ ਗੁਲਾਬ ਆਬ ਦ੍ਰਿਗ ਪਾਯ। ਕਿਧੋ ਸਿਵਾ ਜੰਗੀ ਸੋ ਮਾਰੋ ਸੀਤਲ ਮੀਠਾ ਜਿਸਤ ਮੰਗਾਯ। ਭੂਨ ਫਟਕਰੀ ਤਾਮੈਂ ਮੇਲੋ ਅੰਜ ਨੈਨ ਨਾਸੇ ਸਭ ਰੋਗ। ਵਾ ਸੋਰੇ ਸੋਂ ਜਿਸ੍ਤ ਫੁਲਾਵ ਪਾਯ ਵਿਮੋਚਨ ਲੋਚਨ ਸੋਗ ॥ ੫੪੮ ॥

ਸੁਰਮਾਂ ਇਲਾਯਚੀ ਛੋਟੀ ਸੰਗ ਬਿਸਰੀ ਗੁਲਾਬਦੇ ਅਰਕ ਨਾਲ ਰਗੜਕੇ ਨੇਤ੍ਰੀਂ ਪਾਵੇ। ਅਥਵਾ ਜੰਗ ਹਰੜਾਂ ਨਾਲ ਮਿਠਾ ਜਿਸਤ ਲੈਕੇ ਮਾਰ ਲਵੇ। ਫਿਰ ਉਸ ਵਿਚ ਭੁਨਕੇ ਫਟਕੜੀ ਮਿਲਾਕਰ ਨੇਤ੍ਰਾਂ ਵਿਚ ਅੰਜਨ ਕਰੇ ਤਾਂ ਨੇਤ੍ਰਾਂ ਦੇ ਸਭ ਰੋਗ ਮਾਤ੍ਰ ਨਾਸ ਕਰੇ। ਅਥਵਾ ਸ਼ੋਰੇ ਨਾਲ ਜਿਸਤ ਫੁਲਾਕੇ ਫਿਰ ਨੇਤ੍ਰਾਂ ਵਿਚ ਪਾਵੇ ਤਾਂਭੀ ਨੇਤ੍ਰਾਂ ਦੇ ਰੋਗ ਨਾਸ਼ ਕਰੇ ॥ ੫੪੮ ॥

ਪੁਨਾ ॥ ਜਿਸਤ ਕਨਾ ਮੋਤੀ ਸੰਗਿਸਰੀ ਪੀਸ ਮਮੀਰੇ ਯੁਤ ਦ੍ਰਿਗ ਡਾਰ। ਵਾ ਪਲ ਦੋ ਜਵ ਕੋਬ ਨਾਗਕਰ ਦੁ ਗਨੀ ਚਪਲਾ ਬੇਦ ਬਿਚਾਰ। ਮੁਕ੍ਤ ਮਮੀਰਾ ਖਿਪਸੰਗਿ ਸਰੀ ਪਾਮ ਸਲਾਕਾ ਕੰਚਨ ਪਾਯ। ਕਿਲੈ ਸਿਤ੍ਰਾਮਖ

ਨੀ ਨਿਤ ਖਾਵੇ ਪ੍ਰਾਤ ਕਾਲ ਸਭ ਦ੍ਰਿਗ ਦੁਖ ਜਾਯ॥

ਮਾਰਿਆ ਜਿਸਤ ਮਘਾਂ ਸੁਚੇ ਮੋਤੀ (ਪਹਲੇ ਗੁਲਾਬ ਅਰਕ ਵਿਚ ਘੋਟਕੇ) *ਸੰਗਬਿਸਰੀ ਅਰ ਮਮੀਰਾ ਪੀਹਕਰ ਨੇਤ੍ਰੀਂ ਪਾਵੇ। ਅਥਵਾ ਦੋਪਲ ਸਿੱਕਾ ਟੁਕੜੇ ਟੁਕੜੇ ਕੀਤਾ ਹੋਇਆ ਉਸ ਵਿਚ ਦੂਹੀਆਂ ਮਘਾਂ ਪਾਵੇ। ਮੋਤੀ ਮਮੀਰਾ ਅਰ ਸੰਗਬਿਸਰੀ ਮਿਲਾਕੇ ਪੀਹੇ ਫਿਰ ਸੋਨੇ ਦੀ ਸਲਾਇ ਨਾਲ ਨੇਤ੍ਰੀਂ ਪਾਵ। ਯਾਂ ਮਿਸਰੀ ਮੱਖਣ ਰੋਜ ਪ੍ਰਾਤਾਕਾਲ ਖਾਵੇ ਤਾਂਭੀ ਸਭ ਨੇਤ੍ਰ ਰੋਗ ਨਾਸ ਕਰੇ॥ ੫੪੯॥

## ਧੁੰਧਕੋ

ਸੁਰਮਾ ਤੋਲਾ ਇਕ ਮਗਾਵੇ ਕਟਨੀ ਫੁਲ ਮਾਸੇ ਲਤੀਨ। ਫੇਨ ਸਮੁੰਦਰ ਸਰਦ ਜੁ ਚੀਨੀ ਸੋਰਾ ਮਾਸੇ ਖਟ ਖਟ ਚੀਨ। ਪੀਸ ਸਰਬ ਕੇ ਅੰਜਨ ਕਰਬੋ ਧੁੰਧ ਆਦਿ ਦ੍ਰਿਗ ਕੀ ਸਭ ਭੰਜ। ਵਾ ਪਲ ਏਕ ਪਤ੍ਰਕਰ ਸਿੱਕਾ ਦੋ ਪਲ ਨਕ ਛਿਕਨੀ ਪਿਸ ਅੰਜ॥ ੫੫੦॥

ਇਕ ਤੋਲਾ ਸੁਰਮਾ ਫੁਲਾਈ ਫਟਕੜੀ ੩ ਮਾਸੇ। ਸਮੁੰਦ੍ਰ ਝਗ ਸਰਦ ਚੀਨੀ ਅਰ ਸ਼ੋਰਾ ਇਹ ਛੇ ਛੇ ਮਾਸੇ। ਇਹ ਸਭ ਪੀਹਕੇ ਅੰਜਨ ਕਰੇ ਧੁੰਧ ਆਦ ਨੇਤ੍ਰ ਰੋਗ ਸਭੀ ਨਾਸ਼ ਕਰੇ। ਅਥਵਾ ਇਕ ਪਲ ਸਿਕੇਦੇ ਪਤ੍ਰ ਕਰੇ ਤੇ ਉਸ ਵਿਚ ਦੋਪਲ ਨਕਛਿਕਨੀ ਪਾਕਰ ਪੀਹੇ ਫਿਰ ਅੰਜਨ ਕਰੇ ਤਾਂ ਭੀ ਨੇਤ੍ਰਾਂ ਦੇ ਸਭ ਰੋਗ ਨਾਸ ਹੁੰਦੇ ਹਨ॥ ੫੫੦॥

ਪੁਨਾ—ਚਪਲਾ ਸੇਂਧਾ ਸਿੰਧ ਫੇਨ ਸਮ ਪੀਸਅੰਜਦ੍ਰਿਗ ਧੁੰਧ ਬਿਨਾਸ। ਵਾ ਇਕ ਤੋਲਾ ਨਾਗ ਸੁਧਾਵੇ ਪਾਤ ਕਰੇ ਜਵ ਕੇ ਸਮ ਭਾਸ। ਆਤਸਿ ਸੀਸਾ ਸੁਚੀ ਚੀਨੀ ਚਪਲਾ ਇਕ ਇਕ ਤੋਲਾ ਮੇਲ। ਸਪਤ ਰੋਜ ਸੁੱਕਾ

*ਸੰਗਬਿਸਰੀ, ਦੋ ਪ੍ਰਕਾਰ ਦੀ ਹੁੰਦਾ ਹੈ, ਜੋ ਮਿਸਰ ਦੇਸ ਵਲੋਂ ਆਯਾ ਪੱਥਰ ਹੁੰਦਾ ਹੈ ਪਰੰਤੂ ਇਹ ਬਹੁਤ ਕੀਮਤੀ ਹੈ, ਅਭਾਵ ਮੈਂ ਕਚ ਦੀ ਮੇਲ ਪਾਵੇ ਜੋ ਆਮ ਪੰਸਾਰੀਆਂ ਤੇ ਮਿਲ ਜਾਂਦੀਹੈ ਤੇ ਸੰਗਬਸਰੀ ਨਾਮ ਤੇਹੀ ਪ੍ਰਸਿੱਧਹੈ॥

ਰਗੜਾਵੇ ਪੁਨ ਨਿੰਬੂ ਰਸ ਤਾਮੈਂ ਠੇਲ ॥ ੫੫੧ ॥

ਮਘਾਂ ਸੇਂਧਾਨਿਮਕ ਸਮੁੰਦ੍ਰਫਗ ਸਮ ਭਾਗ ਲੈਕਰ ਪੀਹਕੇ ਨੇਤ੍ਰਾਂ ਵਿਚ ਅੰਜਨ ਕਰੇ ਤਾਂ ਧੁੰਧ ਦਾ ਨਾਸ਼ ਹੋਵੇ। ਅਥਵਾ ਇਕ ਤੋਲਾ ਸਿੱਕਾ ਸੁਧ ਕਰਕੇ ਫਿਰ ਤਿਸਦੇ ਜਵਾਂ ਸਮਾਨ ਟੁਕੜੇ ਕਰ ਲਵੇ। ਆਤਸ਼ੀ ਸ਼ੀਸ਼ਾ ਸੁਫੈਦ ਚੀਨੀ ਅਰ ਮਘਾਂ ਇਹ ਸਭ ਇਕ ੨ ਤੋਲਾ ਮਿਲਾਵੇ। ਸਤਾਂ ਦਿਨਾਂ ਤਕ ਸੁੱਕਾ ਹੀ ਖਰਲ ਕਰੇ ਫਿਰ ਨਿੰਬੂ ਦਾ ਤਿਸ ਵਿਚ ਰਸਾ ਪਾਵੇ ॥ ੫੫੧ ॥

ਦੋਹ:-ਸੁਰਮੇ ਸਮ ਕਰ ਰਾਖੀਏ ਨੈਨ ਸਲਾਈ ਪਾਯ।
ਧੁੰਧਾਦਿਕ ਜੋ ਰੋਗ ਦ੍ਰਿਗ ਖਿਨਮੈਂ ਦੇਤਨਸਾਯ॥੫੫੨

ਫਿਰ ਇਸਨੂੰ ਸੁਰਮੇਂ ਸਮਾਨ ਬ੍ਰੀਕ ਪੀਹਕੇ ਰੱਖ ਛਡੀਏ ਵਕਤ ਪਰ ਨੇਤ੍ਰਾਂ ਵਿਚ ਸਲਾਈ ਨਾਲ ਪਾਵੇ। ਧੁੰਧ ਆਦਿਕ ਜਿਤਨੇ ਨੇਤ੍ਰ ਰੋਗ ਹਨ ਨਾਸ ਕਰ ਦੇਵੇ ॥ ੫੫੨ ॥

ਪੁਨ ਮਾਤ੍ਰ ਸ੍ਰੈਯ॥ ਚੀਰ ਛਾਨ ਗੋਧੂੰਮਚੂਨਗਹਿ ਤਾਂਤੇ ਅਰਧ ਸੇਂਧਵਾ ਡਾਰ। ਅਰਕ ਦੁਗਧ ਮੈਂ ਖਰਲ ਦੁ ਘਟਕਾ ਟਿੱਕੀ ਕਰ ਸੰਪੁਟ ਤਿਹ ਧਾਰ। ਰਾਤ ਅਗਨ ਦੇ ਦਿਨੇ ਨਿਕਾਸੇ ਪੀਸ ਸਲਾਈ ਨੈਨਨਅੰਜ।ਤਿਮਰ ਧੁੰਧ ਫੋਲਾ ਦ੍ਰਿਗ ਲਾਲੀ ਹਰਿ ਸੀਤਲ ਇਕ ਪਲ ਮੈਂ ਭੰਜ॥ ੫੫੩ ॥

ਕਪੜ ਛਾਨ ਕਰਕੇ ਕਣਕ ਦਾ ਬ੍ਰੀਕ ਆਟਾ ਇਸ ਨਾਲੋਂ ਅਧਾ ਸੇਂਧਾ ਨਿਮਕ ਵਿਚ ਮਿਲਾਵੇ। ਫਿਰ ਇਸਨੂੰ ਅੱਕਦੇ ਦੁਧ ਵਿਚ ਦੋ ਘੜੀਆਂ ਤਕ ਖਰਲ ਕਰੇ ਫਿਰ ਇਸੇਦੀ ਟਿੱਕੀ ਕਰਕੇ ਸੰਪੁਟ ਵਿਚ ਬੰਦ ਕਰੇ। ਰਾਤ ਨੂੰ ਗਜ ਪੁਟ ਦੇਕੇ ਦਿਨੇ ਕਢ ਲਵੇ ਤੇ ਪੀਸਕੇ ਨੇਤ੍ਰਾਂ ਵਿਚ ਸਲਾਈ ਨਾਲ ਪਾਵੇ। ਤਾਂ ਤਿਮਰ, ਧੁੰਧ, ਫੋਲਾ, ਲਾਲੀ ਇਕ ਪਲ ਮਾਤ੍ਰ ਵਿਚ ਨਾਸ ਹੋਵੇ॥

ਪੁਨਾ-ਲੋਹ ਪਾਤ੍ਰ ਮੈਂ ਕਠਨੀ ਪਾਵੇ ਤਾਂਕੇ ਹੇਠ ਅਗਨਿ ਦੇ ਬਾਲ। ਜਬ ਵ੍ਹੁ ਢਲਕੇ ਭਵੈ ਨੀਰ ਸਮ ਤਬ ਸੇਰਾ

ਗੇਰੀ ਬਿਰਡਾਲ। ਹੇਠ ਉਤਾਰ ਪੀਸ ਕਰ ਰਾਖੇ ਪਾਯ ਸਲਾਕਾ ਦ੍ਰਿਗ ਦੁਖ ਜਾਯ। ਵਾ ਜਪਾਲ ਸੇਂਧਾ ਘਸ ਕਾਂਜੀ ਚਖਜੁ ਪਾਯ ਸਭ ਧੁੰਧਿ ਨਸਾਯ ॥ ੫੫੪ ॥

ਲੋਹੇਦੇ ਪਾਤ੍ਰ ਵਿਚ ਫਟਕੜੀ ਪਾਕੇ ਤਿਸਦੇ ਹੇਠ ਅਗਨੀ ਜਲਾਦੇਵੇ। ਜਦੋਂ ਓਹ ਢਲਕੇ ਪਾਣੀ ਹੋ ਤੁਰੇ ਤਦੋਂ ਉਸਪਰ ਸ਼ੋਰਾ ਤੇ ਗੇਰੀ ਡਾਲ ਦੇਵੇ। ਫਿਰ ਹੇਠਾਂ ਉਤਾਰ ਕੇ ਪੀਹਕਰ ਰਖ ਲਵੇ ਨੇਤ੍ਰਾਂ ਵਿਚ ਸਲਾਈ ਨਾਲ ਪਾਵੇ ਤਾਂ ਨੇਤ੍ਰਾਂ ਦੇ ਤਮਾਮ ਰੋਗ ਨਾਸ ਕਰੇ। ਅਥਵਾ ਜਪਾਲ ਤੇ ਸੇਂਧਾ ਨਿਮਕ ਕਾਂਜੀ ਨਾਲ ਘੋਟਕੇ ਚਖੁ (ਨੇਤ੍ਰਾਂ) ਵਿਚ ਪਾਵੇ ਤਾਂ ਸਭ ਤਰਾਂ ਦੇ ਧੁੰਧ ਆਦਿ ਰੋਗ ਨਾ ਰਹੇਂ ॥ ੫੫੪ ॥

## ਰਾਤ ਅੰਧੇ ਕੋ

ਤ੍ਰਿਫਲਾ ਕਨਾ ਰਸੌਂਤ ਕਨਕ ਫਲ ਬੀਜ ਕਿਰੰਜੂਗਿਰ ਅਰ ਸੁੰਠਿ। ਲੋਦ ਮੇਲ ਪਿਸ ਕਾਂਜੀ ਜਲ ਸੋਂ ਛਾਯ ਸੁਕਾਵੇ ਗੋਲੀ ਗੁੰਠਿ। ਨੀਰ ਸੰਗ ਘਸ ਨੈਨਨ ਪਾਵੇਂ ਭਵੇ ਅੰਧਰਾਤੇ ਕੋ ਨਾਸ। ਕਿਧੋਂ ਹਰੀਠਾ ਜਲ ਘਸ ਅੰਜੇ ਵਾ ਮੱਜਾ ਫਲ ਅਖਜ ਜੁ ਘਾਸ ॥ ੫੫੫ ॥

ਤ੍ਰਿਫਲਾ ਮਘ ਰਸੌਂਤ ਧਤੂਰੇ ਦੇ ਬੀਜ ਮੀਚਕੇ ਦੀ ਗਿਰੀ ਸੁੰਢ। ਅਰ ਲੋਧ ਕਾਂਜੀ ਦੇ ਜਲ ਨਾਲ ਪੀਸੇ ਅਰ ਛਾਯ ਵਿਚ ਸੁਕਾਕੇ ਗੋਲੀ ਬਣਾ ਰਖੇ। ਫਿਰ ਜਲ ਨਾਲ ਘਸਾਕੇ ਨੇਤ੍ਰੀਂ ਪਾਵੇ ਤਾਂ ਅੰਧਰਾਤ੍ਰੇ ਦਾ ਨਾਸ ਹੋਵੇ। ਯਾ ਰੀਠੜਾ ਜਲ ਨਾਲ ਰਗੜਕੇ ਨੇਤ੍ਰੀਂ ਪਾਵੇ ਯਾਂ ਬਹੇੜੇ ਦੀ ਗਿਟਕ ਦੀ ਗਿਰੀ ਘਸਾਕੇ ਪਾਵੇ ਤਾਂ ਅੰਧਰਾਤ੍ਰੇ ਦਾ ਨਾਸ ਹੋਵੇ ॥ ੫੫੫ ॥

ਪੁਨਾ—ਗੋ ਗੋਬਰ ਰਸ ਕਨਾਂ ਮੂਰ ਘਸ ਕਿਲੈ ਕਨਾਂ ਘਸ ਲੋਚਨ ਅੰਜ। ਵਾ ਜਲਵਤ੍ਰਿ ਹਲਦਿ ਪਿਸ ਜਲ ਸੋਂ ਕਿਧੋ ਹਲਦ ਰਸਵਤ ਸਲਲੈਜ। ਅਥਵਾ ਡੋਡਾ ਲੈ ਸਰਪੰਖ: ਕਰ ਸੋਂ ਮਲ ਕੇ ਰਸ ਦ੍ਰਿਗ ਪਾਯ। ਦਿਵ

ਸ ਤੀਨ ਨਿਸ ਅੰਧ ਰੋਗ ਨਸ ਸੰਤ ਬਖਸ਼ ਨਿਸਫਲ ਨਹ ਜਾਯ॥ ੫੫੬॥

ਗਊਦੇ ਗੋਹੇਦੇ ਰਸ ਨਾਲ ਪਿਪਲਾਮੂਲ ਘਸਾਕੇ ਯਾਂ ਮਘਾਂ ਰੀ ਘਸਾ ਕੇ ਨੇਤ੍ਰੀਂ ਪਾਵੇ। ਯਾਂ ਜਵਤ੍ਰੀ ਤੇ ਹਲਦੀ ਜਲ ਨਾਲ ਪੀਹਕੇ ਯਾਂ ਹਲਦੀ ਤੇ ਰਸੌਂਤ ਜਲ ਨਾਲ ਘੋਟਕੇ ਪਾਵੇ। ਅਥਵਾ ਸਰਪੁੰਖਾਦਾ ਡੋਡਾ (ਕੂੰਮਲੀਆਂ) ਲੈਕੇ ਹੱਥ ਨਾਲ ਮਲਕੇ ਇਨ੍ਹਾਂ ਦਾ ਰਸਾ ਨੇਤ੍ਰੀਂ ਪਾਵੇ। ਤਾਂ ਤਿੰਨ ਦਿਨ ਵਿਚ ਅੰਧਰਾਤ੍ਰਾ ਰੋਗ ਦੌੜ ਜਾਵੇ ਇਹ ਨੁਸਖੇ ਸੰਤਾਂ ਦੇ ਬਖਸ਼ੇ ਹੋਏ ਅਜਮੂਦਾ ਹਨ ਪਾਓ ਨਿਸਫਲ ਨਹੀਂ ਜਾਂਵੇ॥ ੫੫੬॥

## ਫੋਲੇ ਕੋ

ਸਿਵਾ ਮਾਲਤੀ ਕੂੰਮਲ ਪੀਪਰ ਅਖਜ ਬਟੀ ਕਰ ਘਸ ਦ੍ਰਿਗ ਦੇਹੁ। ਵਾ-ਕਪੂਰ ਬਟ ਦੁਗਧ ਘਸੀ ਖਿਪ ਕੈ ਕੰਚਨ ਮਖਿ ਮਧੁ ਘਸ ਲੇਹੁ। ਅਥਵਾ ਕੁਕਰੀ ਅੰਡ ਤ੍ਵਚਾ ਦਰ ਦੋਨੋ ਕੋ ਕਰ ਭਸਮ ਜੁ ਪੀਸ। ਮਾਖਨ ਸੋਂ ਘਸਅੰਜਨ ਕੀਜੈ ਚਾਰ ਜੋਗ ਦ੍ਰਿਗਫੋਲਾਖੀਸ॥੫੫੭

ਹਰੜ ਚੰਬੇਲੀ ਦੀਆਂ ਕੂੰਮਲਾਂ ਮਘ ਬਹੇੜੇ ਦੀ ਗਿਟਕ ਦੀ ਗਿਰੀ ਘੋਟ ਕਰ ਨੇਤ੍ਰਾਂ ਵਿਚ ਪਾਵੇ। ਯਾਂ ਕਪੂਰ ਬੋਹੜ ਦੇ ਦੁਧਵਿਚ ਘਸਾਕੇ ਅਥਵਾ ਸੋਨਮੱਖੀ ਸ਼ਹਿਤ ਵਿਚ ਘਸਾਕੇ ਨੇਤ੍ਰਾਂ ਪਾਵੇ। ਯਾ ਕੁਕੜੀ ਦੇ ਅੰਡਿਆਂ ਦੀ ਛਿਲ ਤੇ ਸੰਖ ਦੋਨੋਂ ਭਸਮ ਕਰਕੇ ਸਮਾਨ ਪੀਹ ਲਵੇ। ਫਿਰ ਸ਼ਹਤ ਨਾਲ ਮਿਲਾਕੇ ਅੰਜਨ ਕਰੇ ਇਹ ਚਾਰੇ ਜੋਗ ਫੋਲੇਨੂੰ ਦੂਰ ਕਰਨੇਵਾਲੇ ਹਨ॥੫੫੭

ਪੁਨਾ-ਖਰੀ ਜਾਮਨੀ ਗਹੈ ਗੰਠੋਆ ਕੁਛਕ ਛੀਲ ਤੂੰਮੇ ਬਿਚ ਪਾਯ। ਊਪਰ ਤਾਕੇ ਲੀਰ ਲਪੇਟੋ ਦਿਨ ਚਾਲੀ ਹਯ ਲੀਦ ਦਬਾਯ। ਪੁਨ ਤਿਹ ਕਾਢ ਸੁਕਾਵੈ ਛਾਵੈ ਪੀਸ ਅੰਜ ਦ੍ਰਿਗ ਫੋਲਾ ਹਾਨ। ਅਰ ਘ੍ਰਿਤ ਮਖ ਨੀ ਸੰਖ ਦੇਸ ਮਲ ਇਕ ਸਾਤਾ ਵਾ ਜੁਗਲ ਪਛਾਨ ॥

ਚੰਗੀ ਹਲਦੀ ਦੀਆਂ ਗੰਢੀਆਂ ਉਨ੍ਹਾਂਨੂੰ ਕੁਛ ਉਤੋਂ ਛਿੱਲਕੇ ਤੂੰਮੇਂ ਦੇ ਫਲ ਵਿਚ ਪਾਵੇ। ਫਿਰ ਤਿਸਦੇ ਉਪਰ ਲੀਰ ਲਪੇਟਕੇ ੪੦ ਦਿਨ ਘੋੜੇ ਦੀ ਲਿੱਦ ਵਿਚ ਦਬਾਵੇ। ਉਸਨੂੰ ਪੁਨਾ ਕੱਢਕੇ ਛਾਵੇਂ ਸੁਕਾਕੇ ਪੀਹਕੇ ਨੇਤ੍ਰਾਂ ਵਿਚ ਅੰਜਨ ਕਰੇ ਤਾਂ ਫੋਲਾ ਜਾਵੇ। ਅਰ ਘਿਓ ਯਾਂ ਮਖਨੀ ਪੁੜਪੁੜੀਆਂ ਦੇ ਥਾਂ ਮਲੇ ਇਕ ਸਾਤਾ ਯਾ ਦੋ ਸਾਤੇ ਤਾਂਭੀ ਆਰਾਮ ਹੋਵੇ ॥ ੫੫੮ ॥

**ਪੁਨਾ-ਚੰਪਕ ਕਲੀ ਨੁਸਾਦਰ ਲੀਜੈ ਖਟ ਖਟ ਮਾਸੇ ਵਜਨ ਬਿਚਾਰ। ਕਠਨੀ ਸ਼ੋਰਾ ਇਕ ਇਕ ਮਾਸਾ ਫੇਨ ਸਮੁੰਦਰ ਮਾਸੇ ਚਾਰ। ਥੋਥਾ ਜੁਗਲ ਰਗੜ ਰਸ ਨਿੰਬੂ ਨੈਨ ਅੰਜ ਫੋਲਾ ਹਤ ਮਿੱਤ। ਕਵਿ ਸੀਤਲ ਕਹਿ ਕੇਵਲ ਕਠਨੀ ਫੂਲ ਕਰੀ ਪਿਸ ਚੁਟਕੀ ਨਿਤ ॥ ੫੫੯**

ਚੰਬੇ ਦੀਆਂ ਕਲੀਆਂ ਨੌਸ਼ਾਦਰ ਛੇ ਛੇ ਮਾਸੇ ਲਵੇ। ਸ਼ੋਰਾ ਤੇ ਫਟਕੜੀ ਇਕ ਇਕ ਮਾਸਾ ਸਮੁੰਦ੍ਰਝਗ ੪ ਮਾਸੇ। ਨੀਲਾਥੋਥਾ ਦੋ ਮਾਸੇ ਇਨ੍ਹਾਂਨੂੰ ਨਿੰਬੂ ਦੇ ਰਸ ਵਿਚ ਰਗੜਕੇ ਨੇਤ੍ਰੀਂ ਪਾਵੇ ਤਾਂ ਫੋਲਾ ਮਿਟੇ। ਯਾਂ ਕੱਲੀ ਫਟਕੜੀ ਫੁਲਾਕੇ ਪੀਹਕਰ ਚੁਟਕੀ ਨਾਲ ਨਿਤ ਨੇਤ੍ਰੀਂ ਪਾਵੇ ॥ ੫੫੯ ॥

**ਪੁਨਾ-ਚੀਨੀ ਖੰਡ ਗਹੋ ਇਕ ਤੋਲਾ ਸਿੰਧ ਫੇਨ ਖਟ ਮਾਸੇ ਜਾਨ। ਨਿੰਬੂ ਰਸ ਮੈਂ ਰਗੜ ਪਾਯ ਦ੍ਰਿਗ ਵਾ ਤਿਨ ਟੰਕ ਸਜਾਮ ਕਚ ਆਨ। ਚਾਰ ਟੰਕ ਸਿਤ ਖੰਡ ਮਿਲਾਵੇ ਪੀਸ ਛਾਨ ਚੁਟਕੀ ਦ੍ਰਿਗ ਦੇਤ। ਕਿ ਲੈ ਪਾਯ ਪੈ ਨਾਰੀ ਮੈਂ ਘਸ ਬਾਰਾਂ ਸ੍ਰਿੰਗ ਸ੍ਰਿੰਗ ਖਰਦੰਤ॥੫੬੦**

ਸਫੇਦ ਖੰਡ ਇਕ ਤੋਲਾ ਸਮੁੰਦ੍ਰਝਗ ਛੇ ਮਾਸੇ। ਨਿੰਬੂ ਦੇ ਰਸ ਵਿਚ ਰਗੜਕੇ ਨੇਤ੍ਰੀਂ ਪਾਵੇ ਅਥਵਾ ਕਾਲੀ ਕੱਚ ਲੈਕੇ। ਚਾਰ ਟੰਕ ਉਸਵਿਚ ਚਿੱਟੀ ਖੰਡ ਮਿਲਾਕੇ ਪੀਸ ਛਾਣਕੇ ਚੁਟਕੀ ਨਾਲ ਨੇਤ੍ਰਾਂ ਵਿਚ ਦੇਵੇ। ਯਾਂ ਇਸਤ੍ਰੀ ਦੇ ਦੁਧ ਵਿਚ ਬਾਰਾਂ ਸਿੰਙੇ ਦਾ ਸਿੰਙ ਅਰ ਖੋਤੇ ਦਾ ਦੰਦ ਘਸਾਕੇ ਪਾਵੇ ॥੫੬੦॥

## ਅਖੀਂ ਆਈਆਂ ਕੋ ਪੋਟਲੀ

**ਤ੍ਰਿਫਲਾ ਲੋਦ ਪਟੋਲ ਨਿੰਮ ਪਤ ਰਜਨੀ ਸੇਂਧਾ ਸਭ**

ਕੋ ਪੀਸ। ਬੰਧ ਬਸਨ ਸਿਤ ਨੀਰ ਭਿਗੋਈ ਨੈਨ ਪੋਟ
ਲੀ ਧਰ ਦੁਖ ਖੀਸ। ਅਥਵਾ ਪਾਤ ਅੰਬਲੀ ਰਜਨੀ
ਲੋਧ ਫਟਕਰੀ ਫੂਲ ਕਰਾਯ। ਦ੍ਰਿਗ ਪਰ ਸਜਲ ਪੋਟ
ਲੀ ਰਾਖੇ ਦੁਖਤ ਆਂਖ ਛਿਨ ਮੈਂ ਸੁਖ ਪਾਯ ॥੫੬੧॥

ਤ੍ਰਿਫਲੇ ਦੀ ਛਿਲ ਲੋਧ ਪਟੋਲਪੱਤ੍ਰ ਨਿੰਮਦੇ ਪੱਤ੍ਰ ਹਲਦੀ ਅਰ ਸੇਂਧਾ ਨਿਮਕ ਫਿਰ ਸਭਨਾਂ ਨੂੰ ਪੀਹਕੇ। ਸਫੈਦ ਕੱਪੜੇ ਵਿਚ ਬੰਨ੍ਹਕੇ ਜਲ ਵਿਚ ਭੇਤ੍ਰੋਂਕਰ ਨੇਤ੍ਰਾਂ ਪਰ ਪੋਟਲਾ ਧਰੇ ਤਾਂ ਅੱਖੀਆਂ ਦੁਖਦੀਆਂ ਹਟੇਂ। ਅਥਵਾ ਇੰਮਲੀ ਦੇ ਪੱਤ੍ਰ ਹਲਦੀ ਲੋਧ ਫਟਕੜੀ ਫੁਲਾਈ ਹੋਈ। ਨੇਤ੍ਰਾਂ ਉਤੇ ਜਲ ਨਾਲ ਤਰ ਕਰਕੇ ਪੋਟਲੀ ਫੇਰੇ ਤਾਂ ਦੁਖਦੀ ਅੱਖ ਛਿਨਵਿਚ ਰਾਜੀ ਹੋਵੇ॥੫੬੧

ਪੁਨਾ-ਸਿਵਾ ਰਸੌਂਤ ਸੌਂਫ ਫੁਲ ਕਠਨੀ ਨਿਸਾ ਪਾਤ
ਅਮਲੀ ਕੋ ਆਨ। ਧਾਤ੍ਰੀ ਮੇਲ ਬਸਨ ਮੈਂ ਬਾਂਧੇ ਸਜ
ਲ ਪੋਟਲੀ ਦ੍ਰਿਗ ਦੁਖ ਹਾਨ। ਅਥਵਾ ਅਮਲੀ ਪਾਤ
ਆਂਵਲੇ ਰਸਵਤ ਗੈਰੀ ਅਫੂ ਮਾਨ। ਜਲ ਸੇ ਪੀਸੀ
ਲੇਪ ਬਨਾਵੇ ਦੁਖਦ ਨੈਨ ਭਵ ਸੁਖਦ ਮਹਾਨ॥੫੬੨॥

ਹਰੜ ਦੀ ਛਿਲ ਰਸੌਂਤ ਸੌਂਫ ਫੁਲਾਈ ਹੋਈ ਫਟਕੜੀ ਹਲਦੀ ਇੰਮਲੀ ਦੇ ਪਤ੍ਰ। ਅਤੇ ਆਂਵਲੇ ਇਨ੍ਹਾਂਨੂੰ ਬਸਤ੍ਰ ਵਿਚ ਬੰਨ੍ਹੇ ਤੇ ਪਾਣੀ ਵਿਚ ਭੇਉਂਕੇ ਨੇਤ੍ਰਾਂ ਪਰ ਧਰੇ ਤਾਂ ਦੁਖਦੀਆਂ ਅਖਾਂ ਦਾ ਦੁਖ ਮਿਟੇ। ਅਥਵਾ ਇੰਮਲੀ ਦੇ ਪਤ੍ਰ ਆਂਵਲੇ ਰਸੌਂਤ ਗੇਰੂ ਅਫੀਮ। ਇਨ੍ਹਾਂ ਨੂੰ ਜਲ ਨਾਲ ਪੀਹਕੇ ਲੇਪ ਕਰੇ ਤਾਂ ਦੁਖ ਦੀਆਂ ਅੱਖਾਂ ਨੂੰ ਸੁਖ ਪ੍ਰਾਪਤ ਹੋਵੇ ॥ ੫੬੨ ॥

ਪੁਨਾ-ਸਿਤਾ ਸ੍ਵੇਤ ਰਸਵਤ ਮਗਵਾਵੇ ਇਕ ਇਕ
ਤੋਲਾ ਤੋਲ ਤੁਲਾਯ। ਤੁਥਕ ਹਫੀਮ ਤੀਨ ਤਿਨ ਮਾਸੇ
ਅਸ਼ਟ ਜਾਮ ਭਿਨ ਭਿਨ ਭਿਗਵਾਯ। ਪੁਨ ਨਿਤਾਰ
ਜਲ ਮੇਲ ਅਗਨਿ ਧਰ ਪਕ੍ਰ ਲੇਟਜਿਮ ਡੱਬੀ ਪੂਰ।

ਨਾਲ ਸਲਾਕਾ ਲਚਨ ਪਾਵੈ ਕਵਿ ਸੀਤਲ ਸਬ ਦ੍ਰਿਗ ਦੁਖ ਦੂਰ ॥ ੫੬੩ ॥

ਸਫੈਦ ਖੰਡ ਰਸੌਂਤ ਇਹ ਇਕ ਇਕ ਤੋਲਾ । ਨੀਲਾਥੋਥਾ ਅਫੀਮ ਇਹ ਤਿੰਨ ਤਿੰਨ ਮਾਸੇ ਇਹ ਅੱਠ ਪਹਰ ਵੱਖੋ ਵੱਖ ਭੇਉਂ ਛਡੇ। ਫਿਰ ਨਿਤਾਰ ਕੇ ਇਨ੍ਹਾਂ ਦਾ ਜਲ ਮਿਲਾਕੇ ਅਗਨੀ ਪਰ ਚਾੜ੍ਹ ਪਕਾਕੇ ਲੇਟੀ ਜੇਹੀ ਹੋਵੇ ਤਾਂ ਡਬੀ ਵਿਚ ਪਾ ਰੱਖੇ । ਫਿਰ ਸਲਾਈ ਨਾਲ ਨੇਤ੍ਰੀਂ ਪਾਵੇ ਤਾਂ ਨੇਤ੍ਰਾਂ ਦੇ ਸਭ ਰੋਗ ਨਾਸ਼ ਕਰੇ ॥ ੫੬੩ ॥

ਪੁਨਾ-ਫੂਲ ਫਟਕਰੀ ਮਾਸੇ ਖਟ ਲੈ ਰਸਵਤ ਮਾਸੇ ਜੁਗਲ ਪਛਾਨ । ਇਕ ਪੈਸਾ ਭਰ ਖੰਡ ਜੁ ਚੀਨੀ ਆਫੂ ਗੁੰਜਾ ਏਕ ਪ੍ਰਮਾਨ । ਗਊ ਤਕ੍ਰਮੈ ਭਿਵਕਰ ਉਸਨੋ ਪੁਨ ਪਟ ਛਾਨ ਕਰਾਵੈ ਪੱਕ੍ਰ । ਡੱਬੀ ਪੂਰ ਪਵਾਯ ਸਲਾਈ ਦੁਖਤ ਆਂਖ ਸੁਖ ਭਵੈ ਨ ਸਕ੍ਰ ॥ ੫੬੪ ॥

ਫੁਲਾਈ ਫਟਕੜੀ ਛੇ ਮਾਸੇ ਰਸੌਂਤ ਦੋ ਮਾਸੇ । ਇਕ ਪੈਸਾ ਭਰ ਸਫੈਦ ਖੰਡ ਅਫੀਮ ਇਕ ਰੱਤੀ ਪ੍ਰਮਾਣ । ਗੋਕੀ ਲੱਸੀ ਵਿਚ ਭੇਉਂਕੇ ਉਸਨੂੰ ਕਪੜੇ ਨਾਲ ਛਾਣ ਲਵੇ ਅਰ ਫਿਰ ਪਕਾਵੇ । ਲੇਟੀ ਜੇਹੀ ਹੋਵੇ ਤਾਂ ਡੱਬੀ ਵਿਚ ਭਰ ਰਖੇ ਅਰ ਸਲਾਈ ਨਾਲ ਪਾਵੇ ਤਾਂ ਦੁਖਦੀ ਅੱਖਾਂ ਨੂੰ ਤੁਰੰਤ ਸੁਖ ਪ੍ਰਾਪਤ ਕਰੇ ਇਸ ਵਿਚ ਸੰਦੇਹ ਨਹੀਂ ਹੈ ॥ ੫੬੪ ॥

ਪੁਨਾ-ਸਿਤਾ ਕਾਲਪੀ ਰਸਵਤ ਲੀਜੈ ਭੂੰਨ ਫਟਕਰੀ ਤਾਮੈ ਮੇਲ । ਇਨਕਾ ਵਜਨ ਏਕ ਇਕ ਪੈਸਾ ਆਫੂ ਟੰਕ ਜੁਗਲ ਬਿਚ ਠੇਲ । ਤੁੱਥਕ ਭੂੰਨ ਇਕ ਟੰਕ ਪੀਸ ਸਭ ਜਲ ਘਸ ਤਾਂਬਰ ਡੱਬੀ ਰਾਖ । ਪਾਯ ਸ-ਲਾਕ ਦੁਖਤ ਤਮ ਫੈਲਾ ਧੁੰਧ ਛੈੜ ਦ੍ਰਿਗਲਾਲੀਨਾਖ॥

ਬੀਕਾਨੇਰੀ ਮਿਸਰੀ ਰਸੌਂਤ ਫੁਲਾਈ ਫਟਕੜੀ । ਇਹ ਸਭੇ ਇਕ ਇਕ ਪੈਸਾ ਭਰ ਅਰ ਅਫੀਮ ਦੋ ਟੰਕ ਵਿਚ ਪਾਵੇ । ਭੂੰਨਕੇ ਨੀਲਾਥੋਥਾ ਇਕ

ਟੰਕ ਪਾਵੇ ਤੇ ਪੀਹਕੇ ਜਲ ਨਾਲ ਘੋਟਕੇ ਤਾਂਬ ਦੀ ਡੱਬੀ ਵਿਚ ਪਾ ਰਖੇ। ਫਿਰ ਸਲਾਈ ਨਾਲ ਪਾਵੇ ਦੁਖਦੀ ਅੱਖ, ਤਿਮਰ, ਫੋਲਾ, ਧੁੰਧ ਔਰ ਛੌੜ ਅਤੇ ਲਾਲੀ ਇਹ ਸਭ ਨੇਤ੍ਰਾਂ ਦੇ ਨਾਸ਼ ਕਰੇ ॥ ੫੬੫ ॥

**ਪੁਨਾ-ਸੱਜੀ ਨੀਰ ਮਿਰਚ ਤੁਥ ਗੇਰੀ ਸੇਂਧਾ ਮਨਸਿਲ ਚੰਦਨ ਲਾਲ। ਪਾਤ ਤਮਾਲ ਫੇਨ ਜਲ ਨਿਧਕੀ ਏ ਸਭ ਖਟ ਖਟ ਮਾਸੇ ਭਾਲ। ਜਾਮ ਅਸ਼੍ਟ ਦਸ ਖਰਲ ਸਹਤ ਸੌ ਲੋਹ ਪਾਤ੍ਰ ਮੈ ਲੋਹੇ ਡੰਡ। ਨੈਨ ਸਲਾਈ ਛੌੜ ਧੁੰਧ ਤਮ ਫੋਲਾ ਆਂਖ ਦੁਖਤ ਸੁਖ ਮੰਡ ॥੫੬੬॥**

ਸੱਜੀ ਦਾ ਨਿਤਾਰਕੇ ਜਲ ਕਾਲੀ ਮ੍ਰਿਚ ਭੁੰਨਕੇ ਨੀਲਾਥੋਥਾ ਗੇਰੀ ਸੇਂਧਾ ਨਿਮਕ ਮਨਸਿਲ ਰਕਤ ਚੰਦਨ। ਤਮਾਲਪਤ੍ਰ ਸਮੁਦ੍ਰਝਗ ਇਹ ਸਭ ਛੇ ਛੇ ਮਾਸੇ। ਅਠਾਰਾਂ ਪਹਰ ਸ਼ਹਤ ਨਾਲ ਲੋਹੇ ਦੇ ਪਾਤ੍ਰ ਤੇ ਲੋਹੇਦੇ ਡੰਡੇ ਨਾਲ ਖਰਲ ਕਰੇ। ਫਿਰ ਨੇਤ੍ਰਾਂ ਵਿਚ ਸਲਾਈ ਨਾਲ ਪਾਵੇ ਛੌੜ ਧੁੰਧ ਤਿਮਰ ਫੋਲਾ ਅਰ ਦੁਖਦੀ ਅੱਖ, ਇਨ੍ਹਾਂ ਸਭਨਾਂ ਨੂੰ ਸੁਖ ਪ੍ਰਾਪਤ ਕਰੇ ॥ ੫੬੬ ॥

**ਪੁਨਾ ਘ੍ਰਿਤ ॥ ਲੈ ਸਿਰਸਾਹੀ ਇਕ ਸੰਗਿਸਰੀ ਤਾਂ ਸਮਾਨ ਕਠਨੀਕੋ ਫੂਲ। ਕਹਾਂ ਪਰੋਲਾ ਚਾਰਟੰਕ ਗਹ ਤਾਕੀ ਭਸਮ ਕਰੋ ਸੁਖ ਮੂਲ। ਦਖਜਨ ਕੀ ਮਿਰਚਾਂ ਇਕ ਮਾਸਾ ਗੋ ਘ੍ਰਿਤ ਪੈਸੇ ਪਾਂਚ ਮਗਾਯ। ਪੀਸਛਾਨ ਸਭ ਔਖਧ ਮੇਲ ਕਾਂਸੀ ਭਾਂਜਨ ਮੈ ਰਗੜਾਯ॥੫੬੭॥**

ਸੰਗਬਸਰੀ ਇਕ ਸਰਸਾਹੀ ਇਤਨੀ ਫੁਲਾਈ ਹੋਈ ਫਟਕੜੀ। ਕੈਂਹੇ ਦਾ *ਪਰੋਲਾ ਚਾਰ ਟੰਕ ਲੈਕੇ ਇਸਦੀ ਭਸਮ ਕਰੇ। ਦੱਖਣੀ ਮਿਰਚਾਂ ਇਕ ਮਾਸਾ ਗੋਕਾ ਘ੍ਰਿਤ ਪੰਜ ਪੈਸੇ। ਪੀਸ ਛਾਣਕੇ ਸਭੋ ਦਵਾਈਆਂ ਮਿਲਾਵੇ ਫਿਰ ਕਾਂਸੀ ਦੇ ਪਾਤ੍ਰ ਵਿਚ ॥ ੫੬੭ ॥

**ਦੋਹ-ਏਕਮਾਸ ਲਗ ਖਰਲ ਕਰ ਮੁਖ ਪੈਸਾਨਿੰਮ ਡੰਡ।**

---

* ਪਰੋਲਾ-ਜਿਸ ਨਾਲ ਠਠਿਆਰ ਭਾਂਡੇ ਮਾਂਜਦਾ ਹੈ, ਸੋ ਲੀਰ ਯਾਂ ਤੱਪੜ।

ਪੁਨ ਧਰ ਤਾਂਬੇ ਪਾਤ੍ਰ ਮੈ ਦ੍ਰਿਗ ਸਲਾਕ ਦੁਖ ਖੰਡ ॥

ਇਕ ਮਹੀਨੇ ਤਕ ਨਿੰਮ ਦੇ ਸੋਟੇ ਦੇ ਮੂੰਹ ਨੂੰ ਪੈਸਾ ਲਗਾਕੇ ਉਸ ਨਾਲ ਖਰਲ ਕਰੇ । ਫਿਰ ਤਾਂਬੇ ਦੀ ਡੱਬੀ ਵਿਚ ਪਾ ਰਖੇ ਨੇਤ੍ਰਾਂ ਵਿਚ ਪੁਨਾ ਸਲਾਈ ਨਾਲ ਪਾਵੇ ਤਾਂ ਨੇਤ੍ਰਾਂ ਦੇ ਤਮਾਮ ਰੋਗ ਨਾਸ ਕਰੇ ॥ ੫੬੮ ॥

## ਪੁਨਾ-ਚੰਦ੍ਰਪ੍ਰਭਾ ਬਟੀ ॥ ਮਃ ਸ੍ਵੈਯਾ

ਤ੍ਰਿਫਲਾ ਸੇਂਧਾ ਤ੍ਰਿਕੁਟ ਲੋਹ ਰਜ ਪੀਸ ਛਾਨ ਛਾਂਗੀ ਪੈ ਸੰਗ। ਗੁਟਕਾ ਕਰਕੇ ਪਾਸ ਟਿਕਾਵੈ ਦੁਖਤ ਆਂਖ ਮੈਂ ਦੁਧ ਸੋ ਅੰਗ। ਫੋਲਾ ਕਾਂਜੀ ਤਿਮਰ ਸਹਤ ਸੋਂ ਪਟਲ ਸਿਵਾ ਫੁਲਕਾ ਰਸਰੰਭ। ਰਸ ਮਕੋਇ ਨਿਸ ਅੰਧ ਕਾਮਲਾ ਚੰਦ੍ਰ ਪ੍ਰਭਾ ਬਟਕਾ ਇਹ ਲੰਭ ॥੫੬੯॥

ਤ੍ਰਿਫਲਾ ਸੇਂਧਾ ਨਿਮਕ ਤ੍ਰਿਕੁਟਾ ਲੋਹਚੂਨ ਪੀਸ ਛਾਣਕੇ ਫਿਰ ਬੱਕਰੀ ਦੇ ਦੁਧ ਨਾਲ। ਗੋਲੀ ਕਰਕੇ ਪਾਸ ਰੱਖ ਛਡੇ ਅੱਖ ਦੁਖਦੀ ਵਿਚ ਦੁਧ ਨਾਲ ਪਾਵੇ। ਫੋਲੇ ਨੂੰ ਕਾਂਜੀ ਨਾਲ ਤਿਮਰ ਨੂੰ ਸਹਤ ਨਾਲ ਪਟਲ ਨੂੰ ਹਰੜ ਦੇ ਜਲ ਨਾਲ ਤੇ ਫੁਲਕੇ ਨੂੰ ਕੇਲੇ ਦੇ ਰਸ ਨਾਲ। ਮਕੋਇ ਦੇ ਰਸ ਨਾਲ ਅੰਧ-ਰਾਤੇ ਵਾਲ ਨੂੰ ਤੇ ਕਾਮਲਾ ਰੋਗ ਵਾਲੇ ਨੂੰ ਪਾਵੇ ਤਾਂ ਇਹ ਚੰਦ੍ਰ ਪ੍ਰਭਾ ਗੋਲੀ ਇਤਨੇ ਰੋਗਾਂ ਨੂੰ ਨਾਸ ਕਰਦੀ ਹੈ ॥ ੫੬੯ ।

## ਨਿੰਦ੍ਰਾ ਹਰਨ ਕੋ

ਜਲ ਘਸ ਸੇਂਧਾ ਵਾ ਫਲ ਧਾਵਨ ਸਹਤ ਸੰਗ ਕਰ ਅੰਜਨ ਨੈਨ। ਅਥਵਾ ਤ੍ਰਿਫਲਾ ਲੂਨ ਸੇਂਧਵਾ ਮਰਚ ਨੀਰ ਪਿਸ ਨਾਵਨ ਠੈਨ। ਕਿਧੋ ਮੂਤ ਗਵ ਕ੍ਰਿਸਨਾ ਸੇਂਧਾ ਸਿਰਸਬੀਜ ਮਰਚਾਂ ਪਿਸ ਅੰਧ। ਜਾਂਪਰਪ੍ਰਬਲ ਨੀਂਦ ਪਿਖ ਤਾਂਕੋ ਚਾਰ ਜੋਗ ਮੈਂ ਇਕ ਕਰ ਭੰਜ ॥

ਜਲ ਨਾਲ ਸੇਂਧਾ ਨਿਮਕ ਅਥਵਾ ਕੰਡਿਆਰੀ ਦੇ ਫਲ ਘਸਾਕੇ ਫਿਰ ਉਸ ਵਿਚ ਸ਼ਹਤ ਮਿਲਾਕੇ ਅੰਜਨ ਨੇਤ੍ਰੀਂ ਕਰੇ। ਅਥਵਾ ਤ੍ਰਿਫਲੇ ਦੀ ਗਿੱਲ

ਸੇਂਧਾ ਨਿਮਕ ਕਾਲੀ ਮਿਰਚ ਜਲ ਨਾਲ ਪੀਸਕੇ ਨਸਵਾਰ ਦੇਵੇ। ਯਾ ਗਊ ਮੂਤ੍ਰ ਵਿਚ ਮਘਾਂ ਸੇਂਧਾ ਨਿਮਕ ਸਰੀਂਹ ਦੇ ਬੀਜ ਅਰ ਮਿਰਚਾਂਪੀਸਕੇ ਅੰਜਨ ਕਰੇ। ਜਿਸ ਉਤੇ ਬਲਵੰਤ ਨੀਂਦ ਹੋਵੇ ਉਸਨੂੰ ਘਟ ਕਰਨੇ ਵਾਸਤੇ ਇਹ ਪੂਰ ਬੋਕਤ ਚਾਰੋਂ ਯੋਗਾਂ ਵਿਚੋਂ ਇਕ ਇਕ ਕਰੇ ਤਾਂ ਰੋਗ ਨੂੰ ਨਾਸ ਕਰੇ ॥੫੭੦॥

## ਨਿੰਦ੍ਰਾ ਕਰਨ ਕੋ

**ਲੱਬਅਸ੍ਵ ਤਾਜੀਕੀ ਮ੍ਰਿਗਮਦ ਅਜਾ ਦੂਧ ਘਸ ਅੰਜਨ ਧਾਰ। ਅਥਵਾ ਜੜ ਸਰਪੰਖਾ ਜਲ ਪਿਸ ਸਿਰ ਪਰ ਲੇਪਨ ਕਰੇ ਸਵਾਰ। ਕਿਲੈ ਭੰਗ ਪਿਸ ਅਜਾ ਦੂਧ ਮੈ ਚਰਨ ਜੁਗਲ ਪਰ ਲੇਪਨ ਕੀਵ। ਤੀਨ ਜੋਗ ਨਿੰਦ੍ਰਾ ਕੇ ਕਾਰਨ ਕੁੰਭ ਕਰਨ ਸਮ ਸੋਮ ਅਤੀਵ ॥ ੫੭੧ ॥**

ਘੋੜੇ ਦੀ ਲਾਲ ਤਾਜੀ ਕੀਤੀ ਹੋਈ ਉਸ ਵਿਚ ਕਸਤੂਰੀ ਅਰ ਬੱਕਰੀ ਦਾ ਦੁਧ ਮਿਲਾਕੇ ਇਸਨੂੰ ਘਸਾਕੇ ਅੰਜਨਕਰੇ। ਅਥਵਾ ਸਰਪੁੰਖੇ(ਮਹਾਂਬੂਟੀ) ਦੀ ਜੜ੍ਹ ਜਲਨਾਲਪੀਸਕੇ ਸਿਰਪਰਲੇਪ ਕਰੇ। (ਮੋਨਾ ਹੋਵੇ ਤਾਂ ਸਿਰ ਮੁੰਨ ਲਵੇ ਯਾਂ ਕੇਸ ਇਧਰ ਉਧਰ ਕਰ ਲਵੇ) ਯਾ ਭੰਗ ਬਕਰੀ ਦੇ ਦੁਧ ਵਿਚ ਪੀਹਕੇ ਦੋਹਾਂ ਪੈਰਾਂ ਪਰ ਲੇਪ ਕਰੇ। ਇਹ ਤਿੰਨੇ ਯੋਗ ਨਿੰਦ੍ਰਾ ਦੇ ਪੈਦਾ ਕਰਨੇ ਵਾਲੇ ਹਨ ਇਸ ਨਾਲ ਕੁੰਭਕਰਨ ਦੀ ਤਰਾਂ ਅਤਯੰਤ ਸੌ ਸਕਦਾ ਹੈ ॥ ੫੭੧ ॥

**ਪੁਨਾ ਦੋਹ:-ਜਾਤੀਫਲ ਅਰ ਭੰਗਜੜ ਅਠ ਅਠ ਮਾਸੇ ਲੀਜ। ਤਾਲੂ ਮਲ ਪੈ ਅਜਾ ਸੋ ਨਿੰਦ੍ਰਾ ਮੈ ਸਦ ਭੀਜ ॥**

ਜਾਫਲ ਤੇ ਭੰਗ ਦੀ ਜੜ੍ਹ ਇਹ ਅਠ ੨ ਮਾਸੇ। ਤਾਲੂ ਪਰ ਬਕਰੀ ਦੇ ਦੁਧ ਨਾਲ ਮਲੇ ਤਾਂ ਸਦਾ ਨਿੰਦ੍ਰਾ ਵਿਚਹੀ ਮਗਨ ਰਹੇ ॥ ੫੭੨ ॥

**ਪੁਨਾ-ਜੈਫਲ ਪਿਸ ਪੈ ਭੇਡ ਮੈ ਪਗਪਰ ਲੇਪਨਲਾਯ। ਅਥਵਾ ਦਸਮ ਜੁ ਦ੍ਵਾਰ ਲਿਪ ਪ੍ਰਿਥਮੇ ਸੇਜ ਵਿਛਾਇ॥**

ਜਾਫਲ ਭੇਡ ਦੇ ਦੁਧ ਵਿਚ ਪੀਹਕੇ ਪੈਰਾਂ ਪਰ ਲੇਪ ਕਰੇ । ਅਥਵਾ ਦਸਵੇਂ ਦ੍ਵਾਰ ਉਤੇ ਇਸਦਾ ਲੇਪ ਕਰੇ ਪਰ ਪਹਿਲੇ ਸੇਜਾ ਵਛਾ ਲਵੇ ਫਿਰ ਤੇ ਨੀਂਦ ਆ ਹੀ ਜਾਇਗੀ ॥ ੫੭੩ ॥

## ਪੁਨਾ ॥ ਦੋਹਰਾ

**ਛਨਾ ਮੂਲ ਗੁੜ ਗੁਟੀ ਭਖ ਵਾ ਗਵ ਪੈ ਸਿਤ ਖੰਡ । ਨਿਤਅਚੇ ਅਤਿ ਤ੍ਰਿਪਤਿਹ੍ਵੈ ਆਵਤ ਨੀਂਦ ਅਖੰਡ ॥**

ਪਿਪਲਾਮੂਲਦੀ ਗੁੜ ਨਾਲ ਗੋਲੀ ਖਾਵੇ ਯਾ ਗੋਕਾ ਦੁਧ ਖੰਡ ਸਫੈਦ ਪਾ ਕੇ । ਰੋਜ ਰੋਜ ਰੱਜਕੇ ਪੀਵੇ ਤਾਂ ਭੀ ਅਖੰਡ ਨੀਂਦ ਆ ਜਾਂਦੀ ਹੈ ॥੫੭੪॥

## ਅਥ ਸਿਰ ਰੋਗ ਲੱਛਣ ॥ ਦੋਹਰਾ

**ਸਾਰਾ ਆਧਾ ਸੀਸ ਦੁਖ ਘਾਰ ਰੀਜ ਰਵਿਵਾਤ । ਉੱਲ ਪਰੇ ਪਟਪੁਰੀ ਫਟ ਉਦਰ ਬੋਝ ਸਿਰਖਾਤ ॥ ੫੭੫ ॥**

ਸਾਰਾ ਸਿਰ ਅੱਧਾ ਸਿਰ ਸਿਰ ਦੀ ਘਾਰ ਸੂਰਯਵਾਤ ਦੀ ਪੀੜਾ । ਉੱਲਾਂ ਦਾ ਪੈਣਾ । ਤ੍ਰਪੜੀਆਂ ਦਾ ਫਟ ਫਟ ਜਾਣਾ ਇਨ੍ਹਾਂ ਸਭਨਾਂ ਦਾ ਕਾਰਣ ਬੋਝਲ ਖਾਣਾ ਹੈ ਸੋਈ ਸਿਰਨੂੰ ਖਾਂਦਾ ਹੈ ॥ ੫੭੫ ॥

## ਪਤ੍ਰੀਕਾਰ ॥ ਸਵੈਯਾ

**ਪਿਸ ਕੁੱਠ ਇਰਿੰਡ ਸਨੇਹ ਕਿਧੌ ਖਸ ਦਾਰ ਕੁਠੰ ਤਗਰਾ ਸੁੰਢ ਕਾਂਜੀ । ਕਿ ਕਟੂ ਫਲ ਕੁਠਰੁ ਦਾਰਦਿਵੈਂ ਬਿਚ ਮੇਲ ਇਰਿੰਡ ਸਨੇਹ ਪਿਸਾਂਜੀ । ਕਿ ਸੁਹੰਜਨ ਔ ਮਰਚਾਂ ਪਿਸਵੈ ਇਹਮਾਥ ਬਿਖੇ ਚਤੁਲੇਪ ਲਿਪਾਂਜੀ । ਨਹ ਤੇਲ ਇਰਿੰਡ ਝਸਾਵਨਕੈ ਸਿਰਪੀਰ ਸਭੀ ਖਿਨ ਏਕ ਮਿਟਾਂਜੀ ॥ ੫੭੬ ॥**

ਪੀਸਕੇ ਕੁੱਠ ਇਰਿੰਡ ਦੇ ਤੇਲ ਵਿਚ ਯਾ ਖਸ ਦੇਵਦਾਰ ਕੁਠ ਤਗਰ ਸੁੰਢ ਇਨ੍ਹਾਂਨੂੰ ਕਾਂਜੀ ਵਿਚ ਪੀਹੇ।ਅਥਵਾ ਕਾਯਫਲ ਕੁਠ ਦੇਵਦਾਰ ਇਨ੍ਹਾਂਵਿਚ ਇਰਿੰਡਦਾ ਤੇਲ ਪਾਕੇ ਪੀਹ ਲਵੇ । ਯਾਂ ਸੁਹਾਂਜਨਾਂ ਅਰ ਮ੍ਰਿਚਾਂ (ਜਲ ਨਾਲ) ਪੀਹਕੇ ਇਹ ਚਾਰੇ ਮਥੇ ਪਰ ਲੇਪ ਕਰੇ । ਯਾਂ ਸਿਰਫ ਇਰਿੰਡ ਦਾ ਤੇਲ ਹੀ ਝਸਾਵੇ ਤਾਂ ਸਭ ਪ੍ਰਕਾਰ ਦੀ ਸਿਰ ਪੀੜ ਛਿਨ ਮਾਤ੍ਰ ਵਿਚ ਜਾਂਦੀ ਰਹੇ॥੫੭੬

## ਪੁਨਾ ॥ ਦੋਹਰਾ

**ਚੰਦਨ ਚੰਦ੍ਰਕ ਸਿਵਾ ਖਸ ਸਟੀ ਯਸ੍ਰਿ ਸਿਤ ਕੌਲ।**
**ਧਨਿਯਾਂ ਗਾਜਨਿ ਨੈਨ ਸ੍ਰਿਕ ਸਿਤਾਸਲਲਲਿਪਮੌਲ॥**

ਸਫੇਦ ਚੰਦਨ ਚੰਦ੍ਰਕ ਕਹੀਏ ਭੂਰੀਮ੍ਰਿਚ ਯਾਂ ਮੋਰ ਦੀ ਪੂੰਛਦੀ ਚੰਦ੍ਰਕਾ ਰੌਲ ਟਿੱਕੀ (ਇਸਵਾਸਤੇ ਜੇ ਤਸੱਲੀ ਨਹੀਂ ਤਾਂ ਦੇਖੋ "ਆਯੁਰਵੇਦੀ ਕੋਸ਼" ਪ੍ਰਿਸ਼ਟ ੫੫ ਸਤ੍ਰ ੩੫-੩੬)ਅਰ(ਦੇਖੋ "ਨਿਰਮਲਕੋਸ਼" ਮੇਰਾ ਬਨਾਯਾ ਸੰਸਕ੍ਰਿਤ ਮੇਂ। ਇਸ ਜਗਾ ਘੋਗੇ ਲੋਗ ਅਕਸਰ "ਚੰਦ੍ਰਕ" ਨਾਮ ਮੁਸ਼ਕਪੂਰ ਦਾ ਅਰਥ ਕਰਦੇ ਹਨ ਸੋ ਨਿਰਾ ਹੀ ਘੋਗ ਪਨਾ ਹੈ ਅਸਲ ਵਿਚ "ਚੰਦ੍ਰ" ਨਾਮ ਕਪੂਰਦਾ ਹੈ)ਟਰੜ ਖਸ ਕਚੂਰ ਮੁਲੱਠੀ ਸਫੇਦ ਕਮਲਦੇ ਫੁਲਨਹੀਂਤਾਂਫਲ। ਧਨੀਆਂ ਗਾਜਨੀ ਮਿੱਟੀ ਨੇਤ੍ਰਬਾਲਾ ਮਿਸਰੀ ਜਲਮਿਲਾਕੇ ਘੋਟਕਰ ਮਸਤਕ ਪਰ ਲੇਪ ਕਰੇ ॥ ੫੭੭ ॥

**ਪੁਨਾ-ਕੁੱਠ ਬਿਧਾਰਾ ਰਾਸਨਾ ਛੜ ਇਰਿੰਡ ਰਸਮੋਚ।**
**ਨੀਰ ਬਰਚ ਕੇ ਸੰਗਲਿਪਸਿਰਕੀਪੀਰਾਮੋਚ॥੫੭੮॥**

ਕੁਠ ਵਿਧਾਰਾ ਰਾਸਨਾ ਛੜ ਇਰਿੰਡ ਮੋਚਰਸ। ਵਚ ਅਰ ਜਲ ਦੇ ਸਾਥ ਪੀਸ ਕਰ ਲੇਪ ਕਰੇ ਤਾਂ ਸਿਰਦੀ ਪੀੜ ਜਾਂਦੀ ਰਹੇ ॥ ੫੭੮ ॥

**ਪੁਨਾ ਦੋ:॥ ਧਾਵਨ ਜਾਤੀਫਲ ਪਿਸੀ ਨਾਸਦਿਜੈ ਘ੍ਰਿਤ ਸੰਗ॥ਸਿਰਕੀ ਪੀਰਾ ਭੰਗ ਸਭ ਧਰ ਸੁਖ ਰੰਗਅਭੰਗ॥**

ਕੰਡਿਆਰੀ ਜਾਫਲ ਨੂੰ ਪੀਸਕੇ ਨਸਵਾਰ ਘਿਓ ਨਾਲ ਮਿਲਾਕੇ ਦੇਵੇ। ਤਾਂ ਸਭ ਤਰਾਂ ਦੀ ਸਿਰ ਪੀੜ ਨਾਸ ਹੋਵੇ ਤੇ ਬੜਾ ਸੁਖ ਪਾਵੇ ॥ ੫੭੯ ॥

## ਅਧ ਸਿਰ ਕੋ ॥ ਸ੍ਵੈਯਾ

**ਭੁਨ ਕੇਸਰ ਗੋ ਘ੍ਰਿਤ ਮੈ ਕਵਿ ਸੀਤਲ ਤਾ ਸਮ ਮੇਲ ਸਿਤਾ ਘਸ ਕੀਜੈ। ਨਹ ਮੂਤਅਜਾ ਘਸ ਸਿੰਧਫਲੰ ਕਿ ਕਨਾਂ ਮਿਰਚਾਂ ਮਨਸਿੱਲ ਮਲੀਜੈ। ਖਿਪ ਲੋਦ ਸਭੀ ਜਲ ਸੰਗ ਪਿਸਾ ਤ੍ਰਿਤਿ ਨਾਸ ਦਿਵੋ ਸਿਰ ਆਧਨ**

ਖੀਜੈ। ਅਥਵਾ ਦਿਨ ਸਾਤ ਬਿਖੇ ਪਢ ਮੰਤਰ ਆਧ
ਕਪਾਲ ਉਪਾਧ ਿ ਟੀਜੈ ॥ ੫੮੦ ॥

ਗੌਕੇ ਘਿਉ ਵਿਚ ਕੇਸਰ ਭੁੰਨਕੇ ਉਸਦੇ ਵਿਚ ਉਤਨੀ ਮਿਸਰੀ ਪਾਕਰ ਘਸਾਵੇ। ਯਾਂ ਬਕਰੀ ਦੇ ਮੂਤ੍ਰ ਵਿਚ ਸਮੁੰਦ੍ਰਫਲ ਘੋਟਕੇ ਯਾਂ ਮਘਾਂ ਮਿਰਚਾਂ ਅਰ ਮਨਸਿਲ ਮਿਲਾਕੇ। ਲੋਧ ਪਾਕੇ ਸਭੇ ਜਲ ਨਾਲ ਪੀਹੇ, ਇਹ ਤਿੰਨੇ ਨਸਵਾਰਾਂ ਦੇਵੇ ਤਾਂ ਅਧੇ ਸਿਰ ਦੀ ਪੀੜ ਮਿਟੇ। ਅਥਵਾ ਸੱਤ ਦਿਨ ਇਹ ਮੰਤ੍ਰ ਪੜ੍ਹੇ ਤਾਂ ਅੱਧੇ ਸਿਰ ਦੀ ਉਪਾਧੀ ਮਿਟ ਜਾਵੇ ॥ ੫੮੦ ॥

ਯਥਾ ਮੰਤ੍ਰ "ਓਂ ਨਮੋ ਆਧਾ ਸੀ ਸੀ ਹੂ ਹੂੰ ਕਾਰੀ ਪਰੈ
ਪਚਾਰੀ ਮੁਖਮਨ ਪਾਟ ਲੈ ਡਾਰੀ ਅਮੁਕਸਯ ਆਧਾ
ਸੀਸੀ ਪੀੜਾ ਰਹੇ ਤੋ ਮੁਖ ਮਹੇਸ੍ਰਰ ਕੀ ਆਗਯਾ ਨਾ
ਫੁਰੈ। ਓਂ ਠਃ ਠਃ ਸ੍ਵਾਹਾਃ" ॥

ਦੋਹਰਾ

ਅਰਧ ਬਿੰਬ ਰਵਿ ਰਹੈ ਜਬ ਤੌ ਚੁਟਕੀ ਗਹ ਮਾਥ।
ਝਾੜਾ ਕਰ ਅਰਖੁਧਤ ਪ੍ਰਿਤਿ ਰਟੀਦੈ ਗੁੜ ਸਾਥ ॥

ਅੱਧਾ ਸੂਰਜ ਜਦ ਰਹੇ ਅਰਥਾਤ ਸੰਧਯਾਂ ਨੂੰ ਚੁਟਕੀਵਿਚ ਮੱਥਾ ਪਕੜ ਕੇ। ਝਾੜਾ ਕਰੇ ਅਰ ਭੁਖੇ ਨੂੰ ਰੋਟੀ ਗੁੜ ਨਾਲ ਖਾਣ ਨੂੰ ਦੇਵੇ ॥ ੫੮੧ ॥

ਪੁਨਾ-ਗਊ ਦੂਧ ਇਕ ਸੇਰ ਮੈ ਕਾੜ੍ਹ ਛੁਹਾਰੇ ਪੀਯ।
ਵਾ ਨਾਗਰਿ ਮਧੁ ਸੰਗ ਚਟ ਜਲ ਹਾਲੋਂ ਲਿਪਕੀਯ ॥

ਗੌਕੇ ਇਕ ਸੇਰ ਦੁਧ ਵਿਚ ਛੁਹਾਰਾ ਕਾੜ੍ਹਕੇ ਪੀਵੇ। ਅਥਵਾ ਸੁੰਠ ਸ਼ਹਤ ਨਾਲ ਚੱਟੇ ਯਾਂ ਜਲ ਨਾਲ ਹਾਲੋਂ ਦਾ ਲੇਪ ਕਰੇ ਤਾਂ ਸਿਰਪੀੜ ਮਿਟੇ॥੫੮੨

ਪੁਨਾ-ਸੂਰਸੁਕ੍ਰਦਿਨਜੰਤ੍ਰਲਿਖ ਧੂਪਤ ਕਰ ਸਿਰਰਾਖ।
ਕਵਿ ਸੀਤਲ ਕਹ ਤਤਛਿਨ ਅਰਧ ਸੀਸ ਦੁਖ ਨਾਖ॥

ਐਤਵਾਰ ਯਾ ਸ਼ੁਕਰਵਾਰ ਦੇ ਦਿਨ ਅਗਲਾ ਜੰਤ੍ਰ ਲਿਖਕੇ ਧੂਪ ਦੇਕਰ ਸਿਰ ਵਿਚ ਰੱਖੇ। ਤਾਂਭੀ ਤਤ ਛਿਨ ਸਿਰ ਦੀ ਪੀੜ ਨਾਸ ਕਰੇ ॥ ੫੮੩ ॥

ਯਥਾ ਯੰਤ੍ਰ ॥ ਦੋਹਰਾ

| | | | |
|---|---|---|---|
| ੨੩ | ੨੬ | ੨੯ | ੧੬ |
| ੧੮ | ੧੭ | ੨੨ | ੨੭ |
| ੧੮ | ੩੧ | ੨੪ | ੨੧ |
| ੨੫ | ੨੦ | ੧੯ | ੩੦ |

ਸੂਰਜਬਾਤਕੋ॥ ਮਰਚਮੁਲੱਠੀਵਰਚਕੁਠ ਚਿੱਤ੍ਰਕ ਕਨਾਂ ਪਿਸਾਯ। ਲੇਪੋਕਾਂਜੀਸਲਲ ਸੇ ਸੂਰਜ ਵਾਤ ਮਿਟਾਯ ॥ ੫੮੪ ॥

ਮਿਰਚਾਂ ਮਲੱਠੀ ਵਰਚ ਕੁੱਠ ਚਿੱਤ੍ਰਾ ਅਰ ਮਘਾਂ ਇਨਾਂ ਨੂੰ ਪੀਹਕੇ। ਕਾਂਜੀ ਦੇ ਜਲ ਨਾਲ ਲੇਪ ਕਰੇ ਤਾਂ ਸੂਰਜਵਾਤ ਦੀ ਪੀੜ ਮਿਟੇ (ਇਹ ਪੀੜ ਜਿਉਂ ਜਿਉਂ ਸੂਰਜ ਚੜ੍ਹੇ ਤਾਂ ਵਧਦੀ ਹੈ ਤੇ ਸੂਰਜ ਘਟੇ ਤਾਂ ਘਟਦੀਹੈ)॥੫੮੪

ਪੁਨਃ ਤੋਟਕ ॥ ਜੁਗਚੰਦਨ ਸਾਗਰ ਫੇਨ ਗਹੇ। ਧਨਿਯਾਂ ਫਲ ਕਾਂਯ ਰਸੌਂਤ ਲਹੇ। ਜਲ ਸੰਗਿ ਲਿਪਾ ਕਿ ਮਿਲਾ ਤ੍ਰਿਪੁਟਾ। ਪਿਸ ਨਾਸ ਦਿਲਾ ਰਵਿਬਾਤ ਮਿਟਾ॥

ਦੋਨੋਂ ਚੰਦਨ ਸਮੁੰਦ੍ਰ ਝਗ। ਧਨੀਆਂ ਕਾਯਫਲ ਤੇ ਰਸੌਂਤ। ਜਲਨਾਲ ਮੱਥੇ ਪਰ ਲੇਪ ਕਰੇ ਯਾਂ ਛੋਟੀ ਇਲਾਯਚੀ ਮਿਲਾਕਰ। ਪੀਹ ਕੇ ਨਸਵਾਰ ਦੇਵੇ ਤਾਂ ਸੂਰਯ ਬਾਤ ਮਿਟੇ ॥ ੫੮੫ ॥

ਗੰਜ ਕੋ

ਲਖ ਪੀਤ ਵਿਰਾਟਕ ਰਾਖ ਕਰੋ। ਕਟ ਤੇਲ ਲਗਾ ਤ੍ਰਿਹ ਧੂਰ ਨਰੋ। ਕਿ ਸਨੇਹ ਕਟੂ ਤ੍ਰਿਫਲਾ ਭਸਮਾ। ਸਭ ਗੰਜ ਮਿਟੈ ਸਿਰ ਲਾਤ ਸਮਾ॥ ੫੮੬ ॥

ਪੀਲੀਆਂ ਕੌਡੀਆਂ ਦੀ ਭਸਮ ਕਰਕੇ। ਸਿਰ ਪਰ ਕੌੜਾ ਤੇਲ ਮਲਕੇ ਇਸਨੂੰ ਧੂੜ ਦੇਵੇ। ਯਾਂ ਕੌੜੇ ਤੇਲ ਵਿਚ ਤ੍ਰਿਫਲੇ ਦੀ ਸੁਆਹ ਕਰਕੇ ਲਾਵੇ। ਤਾਂ ਲਾਵਨ ਮਾਤ੍ਰ ਸੇ ਸਿਰ ਦਾ ਸਭ ਗੰਜ ਰੋਗ ਮਿਟ ਜਾਂਦਾ ਹੈ ॥ ੫੮੬ ॥

ਉੱਲਕੋ ॥ ਦੋਹਰਾ

ਫਲ ਮਹੂਏ ਕੇ ਬੀਜ ਗਹ ਜਲ ਘਸ ਨਾਸ ਦਿਵਾਯ। ਇਕ ਰੱਤੀ ਕਾ ਵਜਨ ਕਰ ਉੱਲ ਰੋਗ ਸਭ ਜਾਯ॥

ਮਹੂਏ ਦੇ ਫਲ ਦੇ ਬੀਜ ਦੀ ਜਲ ਨਾਲ ਘਸਾਕੇ ਨਸਵਾਰ ਦੇਵੇ। ਵਜਨ ਇਸਦਾ ਇਕ ਰੱਤੀਦਾ ਹੋਵੇ ਤਾਂ ਸਭਪ੍ਰਕਾਰਦੀ ਉੱਲ ਨਾਸਹੋਵੇ॥੫੮੭

**ਪੁਨਾ-ਕਾਗਜੀ ॥ ਬਿਖ ਪੁਰ ਥੋਥਾ ਪੀਸ ਜਲ ਤ੍ਰਿ ਦਿਨ ਕਾਗਜੀ ਲਾਯ। ਵਾ ਜਪਾਲ਼ ਲਾ ਉੱਲ ਮਿਟ ਪਕੈ ਤੁ ਮਖਨੀ ਛਾਯ ॥ ੫੮੮ ॥**

ਮਿੱਠਾ ਤੇਲੀਆ, ਗੁੱਗਲ, ਨੀਲਾ ਥੋਥਾ, ਜਲ ਨਾਲ ਪੀਹਕੇ ੩ ਦਿਨ ਕਾਗਜ਼ੀ ਲਾਵੇ। ਅਥਵਾ ਜਮਾਲਗੋਟੇ ਦੇ ਬੀਜ ਪੀਹਕੇ ਕਾਗਜੀ ਲਾਵੇ ਤਾਂ ਉੱਲ ਰੋਗ ਮਿਟੇ ਜੇ ਇਸ ਨਾਲ ਪਕ ਜਾਵੇ ਤਾਂ ਮਖਣੀ ਧੋਕੇ ਲਗਾਵੇ ਤੁਰਤ ਆਰਾਮ ਹੋਵੇ ॥ ੫੮੮ ॥

**ਪੁਨਾ-ਨਰਾਜ-ਦੁਸੁੱਧ ਗੁੰਜ ਕੁੰਕਮੰ ਦੁਗੁੰਜਏਲੁਵਾਗਹੋ। ਦੁਗੁੰਜ ਗੂੰਦ ਕੀ ਕਰੀ ਦੁ ਗੁੰਜ ਫੀਮ ਭੀ ਲਹੋ। ਮਿਲਾਯ ਗੰਠ ਥੋਮਕੀ ਘਸਾਯ ਲਬਜ ਸੋ ਸਭੀ। ਲਗਾਯ ਕਾ-ਗਜੀ ਦਿਜੈ ਨ ਉੱਲ ਤੌ ਕਹੂੰ ਲਭੀ ॥ ੫੮੯ ॥**

੨ ਰੱਤੀ ਸਾਫ ਕੇਸਰ, ੨ ਰੱਤੀ ਏਲੂਆ। ੨ ਰੱਤੀ ਕਿੱਕਰ ਦੀ ਗੂੰਦ ੨ ਰੱਤੀ ਅਫੀਮ। ਲਸਣ ਦੀ ਪੋਤੀ ਮਿਲਾਕਰ ਸਭੇ ਲਬ ਨਾਲ ਘੋਟੇ। ਫਿਰ ਕਾਗਜੀ ਲਗਾ ਦਿਓ ਤਾਂ ਫਿਰ ਉੱਲ ਕਿਤੇ ਨਜਰ ਨਹੀਂ ਆ ਸਕਦੀ॥੫੮੯

**ਦੋਹ॥ਸੂਕੇ ਗੋਸੇ ਪਟਪੁਰੀ ਉੱਛ ਕਾਗਜੀ ਲਾਯ। ਆਨ ਖਬੀਰਾ ਬਨਫਸਾ ਤੋਲੇ ਜੁਗਲ ਖਵਾਯ ॥ ੫੯੦ ॥**

ਸੁਕੇ ਗੋਹੇ ਨਾਲ ਪੁੜਪੁੜੀ ਦੀ ਜਗਾ ਉੱਛਕੇ ਤਾਂ ਫਿਰ ਕਾਗਜੀਲਾਵੇ। ਖਬੀਰਾ ਬਨਫਸ਼ਾ ੨ ਤੋਲੇ ਲਿਆਕੇ ਭੀ ਖੁਲਾ ਦੇਵੇ ॥ ੫੯੦ ॥

## ਕੇਸ ਕਲਪ ॥ ਦੋਹਰਾ

**ਮਾਜੂ ਤੋਲੇ ਖਸ਼ਟ ਗਹ ਮਿਸ਼ਟ ਤੇਲ ਤਲਵਾਯ। ਕੂਰੇ ਮੈਂ ਧਰ ਕੂਟੀਯੇ ਸਭ ਚਿਕਨਾਈ ਜਾਯ ॥ ੫੯੧ ॥**

ਮਾਜੂ ੬ ਤੋਲੇ ਮਿਠੇ ਤੇਲ ਵਿਚ ਤਲ ਲਵੇ। ਫਿਰ ਕੂਰੇਦੀ ਲੀਰ ਵਿਚ

ਕੁੱਟੇ ਜਿਸ ਕਰਕੇ ਬਿੰਧਜਾਈ ਚਲੀ ਜਾਵੇ॥ ੫੯੧ ॥

ਪੁਨ ਲੈ ਤ੍ਰਿਫਲਾ ਫਟਕਰੀ ਕਾਹੀ ਮੁਰਦਾ ਸੰਗ। ਸੰਗ
ਰਾਸਕ ਤੁਬ ਰੀਠਰਾ ਖਟ ਖਟ ਮਾਸੇ ਅੰਗ॥ ੫੯੨ ॥

ਪੁਨਾ ਤ੍ਰਿਫਲਾ, ਫਟਕੜੀ, ਕਾਹੀ, ਮੁਰਦਾ ਸੰਗ। ਸੰਗਰਾਕੁਸ ਨੀਲਾ ਥੋਥਾ, ਰੀਠੇ ਦੀ ਛਿਲ ਇਹ ਸਭ ਛੇ ਛੇ ਮਾਸੇ ॥ ੫੯੨ ॥

ਸਭਕੋ ਕੂਟੀ ਮੇਲ ਕਰ ਰਸਾ ਆਵਲੇ ਪਾਯ। ਰਗਾੜ
ਦੁ ਘਟ ਲੂਹ ਡੰਡ ਸੋਂ ਗੁਟਿਕਾ ਬੰਧ ਸੁ ਕਾਯ॥੫੯੩॥

ਕੁੱਟਕੇ ਫਿਰ ਸਭਨਾਂ ਨੂੰ ਮਿਲਾ ਲਵੇ ਤੇ ਆਵਲੇ ਦਾ ਰਸ ਪਾਕੇ। ਦੋ ਘੜੀਆਂ ਲੋਹੇ ਦ ਡੰਡੇ ਨਾਲ ਰਗੜੇ ਫਿਰ ਗੋਲੀ ਬੰਨ੍ਹਕੇ ਸੁਕਾ ਲਵੇ॥ ੫੯੩

ਰਸਾ ਮਲਕ ਸੇ ਲਾਯ ਕਰ ਭੋਜ ਪਤ੍ਰਪਰਬੰਧ। ਰਾਖ
ਜਾਮ ਜੁਗ ਧੋਯ ਪੁਨ ਰਸਾ ਮਲਕ ਸੇ ਬੰਧੁ॥ ੫੯੪ ॥

ਫਿਰ ਆਂਵਲੇ ਦੇ ਰਸ ਨਾਲ ਲਾਕੇ ਉਪਰ ਭੋਜ ਪੱਤ੍ਰ ਬੰਨ੍ਹੇ। ਚਾਰ ਪਹਰ ਰਖ ਕਰ ਫਿਰ ਆਵਲੇ ਦੇ ਰਸ ਨਾਲ ਹੇ ਭਾਈ! ਧੋ ਦੇਵੇ॥ ੫੯੪॥

ਸਯਾਮ ਭ੍ਰਮਰ ਸਮ ਭਵਤ ਕਚ ਏਕ ਪਾਖ ਲੌ ਬੀਰ।
ਕਵਿ ਸੀਤਲ ਕਹਿ ਬ੍ਰਿੱਧ ਨਰ ਭਾਸੇ ਯੁਵਾ ਸਰੀਰ ॥

ਇਸ ਨਾਲ ਸ਼ਾਮ ਭੌਰ ਜੇਹੇ ਕੇਸ ਹੋ ਜਾਂਦੇ ਹੈਂ, ਪੰਦਰਾਂ ਦਿਨਤਕ ਜਯੋਂ ਕੇ ਤਯੋਂ ਰਹੇਂਗੇ। ਇਸ ਤਰਾਂ ਬੁਢਾ ਆਦਮੀ ਬੀ ਯੁਵਾ ਸਰੀਰ ਪ੍ਰਤੀਤ ਹੋਵੇ॥

ਪੁਨਾ-ਚੌਪਈ॥ ਮਾਂਈਂ ਮਾਜੂ ਛਿੱਲ ਅਨਾਰ। ਲੋਹਚੂਨ
ਤ੍ਰਿਫਲਾ ਕਥ ਧਾਰ। ਕਾਹੀ ਪੀਲੀ ਕਠਨੀਪੂਰ। ਨੀਲ
ਬੜੀ ਲਘੁ ਸਿਵਾ ਕਚੂਰ॥ ੫੯੬ ॥

ਮਾਂਈਂ ਮਾਜੂ ਅਨਾਰ ਦੀ ਛਿਲ। ਲੋਹ ਚੂਨ ਤ੍ਰਿਫਲਾ ਕੱਥ। ਕਾਹੀ ਪੀਲੀ ਫਟਕੜੀ। ਨੀਲਬੜੀ ਛੋਟੀ ਹਰੜ ਕਚੂਰ॥ ੫੯੬ ॥

ਪੀਸ ਸਭੀ ਭਾਂਜਨ ਬਿਚ ਪਾਯ। ਭ੍ਰਿੰਗ ਨੀਰ ਤਿਲ
ਤੇਲ ਮਿਲਾਯ। ਦਿਨ ਚਾਲਿਸ ਲਗ ਧਰਾ ਗਡਾਯ।

**ਪੁਨਾ ਕਾਢ ਸਿਰ ਦਾੜ੍ਹੀ ਲਾਯ ॥ ੫੯੭ ॥**

ਇਹ ਸਭ ਪੀਹਕੇ ਭਾਂਡੇ ਵਿਚ ਪਾ ਦੇਵੇ। ਭੰਗਰੇ ਦਾ ਰਸ ਤਿਲਾਂ ਦਾ ਤੇਲ ਅੰਦਾਜ ਕਰਕੇ ਪਾਵੇ। ਫਿਰ ਚਾਲੀ ਦਿਨ ਤਕ ਧਰਤੀ ਵਿਚ ਦੱਬ ਰਖੇ। ਕੱਢਕੇ ਪੁਨਾ ਦਾੜ੍ਹੀ ਤੇ ਸਿਰ ਦੇ ਕੇਸਾਂ ਪਰ ਲਾਵੇ ॥ ੫੯੭ ॥

**ਦੋਹ॥ ਚੀਰ ਬੰਧ ਨਿਸ ਸੈਨ ਕਰ ਪ੍ਰਾਤਕਾਲ ਉਠ ਧੋਯ। ਯਾਂ ਕਰਕੇ ਦ੍ਵੈ ਮਾਸ ਲੌ ਕੇਸ ਕਲਪ ਨਰ ਹੋਯ॥**

ਉਪਰ ਬਸਤ੍ਰ ਬੰਨ੍ਹਕੇ ਰਾਤ ਨੂੰ ਸੌਂ ਰਹੇ ਸਵੇਰੇ ਉਠਕੇ ਧੋ ਦੇਵੇ। ਇਸ ਤਰਾਂ ਕਰਨੇ ਕਰਕੇ ੨ ਮਹੀਨੇ ਤਕ ਪੁਰਸ਼ ਦੇ ਕੇਸ ਕਾਲੇ ਰਹਿ ਸਕਦੇਹਨ ॥

**ਪੁਨਾ ਚੌਪਈ ॥ ਮਾਜੂ ਤੋਲਾ ਏਕ ਮਗਾਯ। ਤੀਨਬਾਰ ਤਾਕੋ ਭੁਨਵਾਯ। ਮਾਸੇ ਜੁਗਲ ਨਸਾਦਰ ਆਨ। ਮਾਸੇ ਤ੍ਰੈ ਸੰਗਰਾਸਕ ਠਾਨ ॥ ੫੯੯ ॥**

ਮਾਜੂ ੧ ਤੋਲਾ। ਇਨ੍ਹਾਂ ਨੂੰ ੩ ਬਾਰ ਭੁੰਨੇ। ਇਸ ਵਿਚ ਦੋ ਮਾਸੇ ਨੌਸ਼ਾਦਰ। ਤਿੰਨ ਮਾਸੇ ਸੰਗਰਾਙਸ॥ ੫੯੯ ॥

**ਕਮਰਕਸਾ ਭੀ ਮਾਸੇ ਤੀਨ। ਜਲਾਮਲਕ ਘਸ ਲੋਹੇ ਕੀਨ। ਦਾੜ੍ਹੀ ਲਾਯ ਬਾਂਧ ਬਟ ਪਾਤ। ਏਕ ਪਖ ਭਰ ਕਲਪ ਰਹਾਤ ॥ ੬੦੦ ॥**

ਕਮਰਕੱਸ ਭੀ ੩ ਮਾਸੇ ਪਾਵੇ। ਆਵਲੇ ਦੇ ਜਲ ਨਾਲ ਲੋਹ ਪਾਤ੍ਰ ਵਿਚ ਘਾਸਾ ਕਰੇ। ਫਿਰ ਦਾੜ੍ਹੀ ਸਿਰ ਪਰ ਲਾਕਰ ਬੋੜ੍ਹ ਦੇ ਪੱਤ੍ਰ ਉਪਰ ਬੰਨ੍ਹੇ। ਇਹ ਭੀ ਪੰਦਰਾਂ ਦਿਨ ਤਕ ਕਲਪ ਰੱਖਦਾ ਹੈ॥ ੬੦੦ ॥

**ਪੁਨਾ-ਦੋਹ॥ਲੈ ਅਖਰੋਟ ਜੁ ਦੋਧੀਯੇ ਤਾਕਾ ਤੇਲ ਨਿਕਾਸ। ਸਜਾਮ ਭ੍ਰਮਰ ਸਮ ਭਵਤ ਕਚ ਬ੍ਰਿਧ ਯੁਵਾ ਸਾਭਾਸ ॥ ੬੦੧ ॥**

ਅਖਰੋਟ ਅਧਕੱਚੇ ਜੇਹੇ ਅਰਥਾਤ ਦੋਧੀਏ ਲੈਕੇ ਤਿਨਾਂ ਦਾ ਤੇਲ ਕੱਢ ਲਵੇ। ਫਿਰ ਕੇਸਾਂ ਪਰ ਲਗਾਵੇ ਤਾਂ ਕਾਲੇ ਭੌਰਸਮਾਨ ਕੇਸ ਹੋਨ ਬੁਢਾ ਪੁਰਸ਼

ਜੋਵਨ ਪ੍ਰਤੀਤ ਹੋਵੇ ॥ ੬੦੧ ॥

ਇਤਿ ਸ੍ਰੀ ਬਜਾਧਿ ਬਿਨਾਸਕ ਨਿਬੰਧੇ ਕਵਿ ਸੀਤਲ ਬਿਰਚਤੇ ਅਤੀਸਾਰਾਦਿ ਸੀਸ ਰੋਗ ਪ੍ਰਯੰਤ ਪ੍ਰਤੀਕਾਰ ਨਾਮ ਤ੍ਰਿਤਯਾਧਯਾਯ: ॥ ੩ ॥

ਇਤਿ ਸ੍ਰੀਮਤ ਬਿਆਧ ਬਿਨਾਸਕੇ ਗਣੇਸ਼ਾ ਸਿੰਘ ਵਿਰਚਤਾਯੰ ਭਾਖਾ ਬਾਰਤਕੇ ਅਤੀਸਾਰ ਤੋਂ ਸੀਸ ਰੋਗੰਤੇ ਨਾਮ ਤ੍ਰਿਤੀਓ ਧਯਾਯ ॥ ੩ ॥

---

ਦੋ: ॥ ਪਰਮ ਪੁਰਖ ਪਰਮਾਤਮਾ ਪ੍ਰਿਤਕ ਪ੍ਰਕਾਸ ਪੁਰਾਨ। ਧਰਮ ਧੁਰੰਧਰ ਧੀਰਧਰ ਸ੍ਰੀਨਾਨਕਧਰਧਯਾਨ॥

ਮੰਗਲ ਸਪਸ਼ਟ ਹੈ ॥ ੧ ॥

ਅਬ ਚਤੁ ਸ਼ਸਤ੍ਰ ਪ੍ਰਹਾਰ ਕਰ ਨਰ ਤ੍ਰਿਯ ਬਾਲਕਰੋਗ॥ ਨਸ੍ਰ ਕਰੋਂ ਪਲ ਏਕ ਮੈਂ ਮੇਟੋਂ ਸਭ ਜਗ ਸੋਗ ॥ ੨ ॥

ਅਬ ਚੌਥੇ ਅਧਯਾਯ ਵਿਚ ਵੈਦਕ ਸ਼ਸਤ੍ਰ ਪ੍ਰਹਾਰ ਕਰਕੇ ਪੁਰਖ ਇਸਤ੍ਰੀ ਔਰ ਬਾਲਕਾਂ ਦੇ ਜੋ ਰੋਗ ਹਨ। ਇਕ ਪਲ ਵਿਚ ਇਨ੍ਹਾਂ ਦਾ ਨਾਸ ਕਰਦਾ ਹਾਂ ਅਰ ਸਾਰੇ ਜਗਤ ਦੇ ਸੋਗ ਮੇਟਦਾ ਹਾਂ ॥ ੨ ॥

## ਅਬ ਨਰ ਰੋਗ ਲੱਛਣ ॥

ਦੋ: ॥ ਮੂਤੈ ਬ ਰੰਬਾਰ ਨਰ ਲਿੰਗ ਸਿਥਲ ਰੁਜ ਸੋਮ। ਬਿੰਦ ਕੁਸਾਦਰੁ ਧਾਤ ਹਤ ਮਿਟੈ ਨਾਰਿ ਸੁਖ ਜੋਮ॥੩॥

ਆਦਮੀ ਬਾਰੰਬਾਰ ਮੂਤ੍ਰੇ ਲਿੰਗ ਸਿਥਿਲ (ਢਿੱਲਾ) ਹੁੰਦਾ ਜਾਵੇ ਤਾਂ ਸੋਮ ਰੋਗ ਹੁੰਦਾ ਹੈ। ਬਿੰਦ ਕੁਸ਼ਾਦ ਹੋਕੇ ਧਾਤ ਮਾਰੀ ਜਾਂਦੀ ਹੈ ਔਰ ਇਸਤ੍ਰੀ ਸੁਖ ਵਲੋਂ ਮੁੜ ਬੈਠਦਾ ਹੈ ॥ ੩ ॥

## ਸੋਮ ਰੋਗ ਪ੍ਰਤੀਕਾਰ ॥ ਗੀਤਕਾ

ਅਹਿਫੇਨ ਮਾਸਾ ਏਕ ਲੈ ਬਿਰ ਬਡੋ ਜੈਫਲ ਪਾਯ ਦੈ। ਵਹੁ ਪਾਯ ਦਾਰਮਫਲ ਵਿਖੇ ਕਪਰੌਟਿ ਸਾਤਕਰਾਯਦੈ।

ਪੁਨ ਰਾਖ ਰੈਸੈ ਮਧਜ ਤਾਕੋ ਆਗ ਲਾਯ ਪਕਾਯ ਦੈ ।
ਪਰ ਭਸਮ ਵਹੁ ਨਹਿ ਹੋਨਪਾਵੈਕਾਢਝਾਰਿਪਸਾਯਦੈ॥

ਅਫੀਮ ੧ ਮਾਸਾ ਲੈਕੇ ਵਡੇ ਜਾਯਫਲ ਦੇ ਵਿਚ ਪਾ ਦੇਵੇ । ਫਿਰ ਓਹ ਜਾਯਫਲ ਅਨਾਰ ਦੇ ਫਲ ਵਿਚ ਪਾਵੇ ਉਪਰ ੭ ਕਪਰੋਟੀਆਂ ਕਰੇ । ਕਿਨਾਰੇ ਰਖਕੇ ਗੋਹਿਆਂ ਵਿਚ ਅਗਨੀ ਲਗਾਵੇ । ਪਰ ਓਹ ਸੁਆਹ ਨਾਂ ਹੋ ਜਾਵੇ ਅਧ ਕੱਚੀ ਜੇਹੀ ਕੱਢਕੇ ਸੁਆਹ ਝਾੜਕੇ ਪੀਹ ਲਵੇ ॥ ੪ ॥

ਇਕ ਗੁਜ ਖਾਵੈ ਸਹਤ ਸੌਂ ਰੁਜ ਸੋਮ ਸਲਲ ਪ੍ਰਮੇਹ ਕੋ । ਬਹੁ ਮੂਤ ਹਤ ਬੰਧੇਜ ਰਾਖੈ ਬਲ ਕਰੈ ਸਭ ਦੇਹ ਕੋ । ਨਹ ਲਾਲ ਚੰਦਨ ਫੂਲ ਕਦਲੀ ਤਾਲ ਕੰਦ ਖਜੂਰ ਲੈ । ਪਯ ਸੰਗ ਪੀਵਤ ਪ੍ਰਾਤ ਹੀ ਰੁਜ ਸੋਮ ਨਸ਼ਟ ਜਰੂਰ ਲੈ ॥ ੫ ॥

ਸ਼ਹਤ ਨਾਲ ੧ ਰੱਤੀ ਖੁਲਾਵੇ ਤਾਂ ਸੋਮ ਰੋਗ ਅਰ ਸਾਰੇ ਪ੍ਰਮੇਹ ਰੋਗ ਨਾਸ ਹੋ ਜਾਂਦੇ ਹਨ । ਬਹੁਤਾ ਮੂਤਨਾ ਬੀ ਬੰਦ ਹੋਵੇ ਅਰ ਬੰਧੇਜ ਹੋਵੇ ਔਰ ਭੀ ਸਭ ਸਰੀਰ ਨੂੰ ਤਾਕਤ ਦੇਵੇ । ਅਥਵਾ ਲਾਲ ਚੰਦਨ ਕੇਲੇ ਦਾ ਫੁਲ ਤਾਲਕੰਦ ਖਜੂਰ । ਇਹ ਦੁਧ ਨਾਲ ਪ੍ਰਾਤਾਕਾਲ ਹੀ ਪੀਵੇ ਤਾਂ ਸੋਮ ਰੋਗ ਨਸ਼ਟ ਹੋਵੇ॥੫

ਪੁਨਾ-ਮਧ ਮਾਖ ਆਟਾ ਸਰਕਰਾ ਅਰੁ ਯਸ੍ਟਿ ਕੰਦ ਬਿਦਾਰਕੁਟ । ਨਿਤ ਦੁਗਧ ਸੌਂ ਭਖ ਪ੍ਰਾਤ ਮੈ ਰੁਜ ਸੋਮ ਬਯਾਧਿ ਅਪਾਰ ਟੁਟ । ਨਹ ਯਸ੍ਟਿ ਕੰਦ ਬਿਦਾਰ ਮਿਸਰੀ ਤਾਲਕੰਦ ਖਜੂਰ ਗਹ । ਮਧੁ ਮੇਲ ਕੇ ਨਿਤ ਚਾਟਿਯੇ ਰੁਜ ਸੋਮ ਕੇ ਦੁਖ ਦੂਰ ਲਹ ॥ ੬ ॥

ਸ਼ਹਤ ਮਾਂਹਾਂ ਦਾ ਆਟਾ ਖੰਡ ਮੁਲੱਠੀ ਅਰ ਬਦਾਰੀ ਕੰਦ ਇਹ ਸਭ ਕੁੱਟਕੇ । ਨਿੱਤ ਸਵੇਰੇ ਦੁਧ ਨਾਲ ਖਾਵੇ ਸੋਮਰੋਗ ਭਾਰੀ ਬੀ ਹੋਇਆ ਹੋਵੇ ਤਾਂ ਜਾਂਦਾ ਰਹੇ । ਅਥਵਾ ਮੁਲੱਠੀ ਬਿਦਾਰੀ ਕੰਦ (ਸਿਆਲੀਆਂ) ਮਿਸਰੀ ਤਾਲ ਖਜੂਰ । ਸ਼ਹਤ ਮਿਲਾਕਰ ਨਿਤਪ੍ਰਤਿ ਚਟੀਏ ਤਾਂ ਸੋਮ ਰੋਗ ਦਾ ਦੁਖ ਦੂਰ ਹੋਵੇ ॥

## ਬਿੰਦ ਖੁਸ਼ਾਦ ਕੋ

ਅਸਗੰਧ ਹਰਮਲ ਗੋਖਰੂ ਜਲਵਤ੍ਰਿ ਜੈਫਲ ਮੋਚਰਸ। ਦਧ ਸੇਖ ਰੂਮੀਮਸਤਕੀ ਤਜ ਤੁਖਮ ਗਾਜਰ ਕਮਰ ਕਸ। ਅਰੁ ਸਜਾਮ ਮੂਸਲਿ ਦਲ ਤਮਾਲੈ ਔ ਲਸੂੜੇ ਸਤਾਵਰ। ਪਲ ਪਲ ਸਭੀ ਇਹ ਪੀਸਕੈ ਗਵ ਦੂਧ ਪੰਚ ਜੁ ਸੇਰ ਕਰ ॥ ੭ ॥

ਅਸਗੰਧ ਹਰਮਲ ਗੋਖਰੂ ਜਵਤ੍ਰੀ ਜਾਜਫਲ ਮੋਚਰਸ। ਸਮੁੰਦ੍ਰ ਸੋਖ ਰੂੰਮੀ ਮਸਤਕੀ, ਤਜ ਸਕ, ਗਾਜਰ ਦੇ ਬੀਜ ਅਰ ਕਮਰਕਸ। ਕਾਲੀ ਮੂਸਲੀ ਤਮਾਲ ਪੱਤ੍ਰ ਲਸੂੜੇ ਸਤਾਵਰ। ਇਹ ਸਭ ਚਾਰ ਚਾਰ ਤੋਲੇ ਪੀਹਕੇ ਗੋਕੇ ਪੰਜ ਸੇਰ ਦੁਧ ਵਿਚ ॥ ੭ ॥

ਧਰ ਅਗਨਿ ਖੋਆ ਕਰ ਉਤਾਰੋ ਗੁਟੀ ਮਧੁ ਸੇ ਕਰਖ ਕੀ। ਭਖ ਨਿਸਾ ਮੈ ਨਿਤ ਨਿਜਮ ਕਰ ਸਭ ਬਿੰਦ ਜਾਤੀ ਕਰਖ ਕੀ। ਰੁਜ ਸੋਮ ਨਾਸੈ ਕਾਮ ਚੌਗਨ ਮਿਲੈ ਨਾਰੀ ਹਰਖ ਕੀ। ਨਹ ਰਸਾ ਬਿਖ ਸੋ ਜਿਸਤ ਹਤ ਖਿਪ ਇਲਾ ਭਖ ਗੁੰਜਰਖਕੀ ॥ ੮ ॥

ਪਾਕੇ ਅਗਨੀ ਪਰ ਚਾੜ੍ਹਕੇ ਖੋਯਾ ਕਰਕੇ ਉਤਾਰੇ ਸ਼ਹਤਨਾਲ ੧ ਤੋਲੇ ਦੀ ਗੋਲੀ ਬਨਾਵੇ। ਰਾਤ ਨੂੰ ਨਿਯਮ ਨਾਲ ਇਕ ਖਾਵੇ ਤਾਂ ਬਿੰਦਕੁਸ਼ਾਦ ਰੋਗ ਜਾਵੇ। ਹੋਰ ਸੋਮ ਰੋਗ ਭੀ ਨਾਸ ਹੋਵੇ, ਚੋਗੁਨਾ ਅਗੇ ਨਾਲੋਂ ਕਾਮ ਵਧੇ ਇਸ-ਤ੍ਰੀ ਬੜੀ ਪ੍ਰਸੰਨ ਹੋਕਰ ਮਿਲੇ। ਅਥਵਾ ਬਾਂਸੇ ਦੇ ਰਸ ਨਾਲ ਜਿਸਤ ਮਾਰਕੇ ਵਿਚ ਇਲਾਚੀ ਮਿਲਾਕੇ ਰੱਤੀ ਭਰ ਖਾਵੇ ॥ ੮ ॥

ਪੁਨਾ—ਸਿਵਬੀਜ ਗੰਧਕ ਸੰਖੀਆ ਤੁਥ ਸੁਧਜ ਮਨ-ਸਿਲ ਟੈਂਕਨੰ। ਹਰਤਾਲ ਇਕ ਇਕ ਟੰਕ ਪਿਸ ਪਟ ਨਰਮ ਛਾਣ ਨਸੌਂਕਨੰ । ਤਿਸ ਚੀਰਕੀ ਬੱਤੀ ਕਰੈ

**ਇਕ ਵਲੋ ਧਾਗਾ ਨਾਲ ਹੀ । ਘ੍ਰਿਤ ਪਾਉ ਊਪਰ ਪਾਯ ਦੇਵੇ ਅਨਲ ਨੀਚੇ ਬਾਲਹੀ ॥ ੯ ॥**

ਪਾਰਾ ਗੰਧਕ ਸਿੰਮਲਖਾਰ ਨੀਲਾਥੋਥਾ ਸੁਧ ਮਨਸਿਲ ਸੁਹਾਗਾ। ਅਰ ਹਰਤਾਲ ਇਕ ਇਕ ਟੰਕ ਸਭ ਪੀਹਕੇ ਨਰਮ ਕਪੜੇਪਰ ਲਾਵੇ। ਫਿਰ ਤਿਸ ਕੱਪੜੇ ਦੀ ਬੱਤੀ ਕਰਕੇ ਉਪਰ ਧਾਗਾ ਵਲ ਦੇਵੇ। ਪਾਉ ਭਰ ਘ੍ਰਿਤ ਉਪਰ ਪਾਵੇ ਹੇਠ ਅਗਨੀ ਜਗਾ ਦੇਵੇ ॥ ੯ ॥

**ਧਰ ਤਲੇ ਬੱਤੀ ਕੇ ਕਟੋਰੀ ਘੀ ਪਰੈ ਝਰ ਤਾਹ ਮੈ। ਵਹੁ ਘ੍ਰਿਤ ਲਗਾਵੇ ਲਿੰਗ ਪੈ ਮਿਟ ਬਿੰਦ ਜਾਤੀ ਜਾਹ ਮੈ। ਅਰੁ ਕਰਮ ਕਰ ਕਰ ਭਰਮ ਹਰ ਫਿਰ ਨਰਮ ਇੰਦ੍ਰੀ ਭਵੈ ਨਾ। ਸੁਖ ਸਾਥ ਰਮਨੀ ਰਮਨ ਕਰ ਗਰ ਮਨੀ ਰਮਨੀ ਭਵੇ ਨਾ ॥ ੧੦ ॥**

ਫਿਰ ਹੇਠ ਬੱਤੀ ਦੇ ਇਕ ਕਟੋਰੀ ਧਰੇ ਉਪਰੋਂ ਘ੍ਰਿਤ ਝੜਕੇ ਹੇਠ ਪਵੇਗਾ। ਫਿਰ ਓਹ ਘ੍ਰਿਤ ਲਿੰਗ ਉਤੇ ਲਗਾਵੇ ਤਾਂ ਬਿੰਦ ਕੁਸ਼ਾਦ ਰੋਗ ਮਿਟੇ। ਅਤੇ ਹਥਰਸ ਦੇ ਕਰਮ ਦਾ ਭੀ ਭਰਮ ਜਾਂਦਾ ਰਹੇ ਕਦੇ ਬੀ ਇੰਦ੍ਰੀ ਸੁਸਤ ਨਾ ਹੋਵੇ। ਸੁਖ ਦੇ ਨਾਲ ਇਸਤ੍ਰੀ ਦੇ ਨਾਲ ਰਮਣ ਕਰੇ ਮੁੜ ਕਦੇ ਨਾਂ ਮੂੰਹ ਮੋੜੇ ਗਲ ਦਾ ਹਾਰ ਹੋ ਬਹੇ ॥ ੧੦ ॥

**ਪੁਨਾ-ਦੋ: ॥ ਸਿਤਾ ਕਾਲਪੀ ਏਕ ਪਲ ਸਿਰਸ ਬੀਜ ਪਲਏਕ। ਜਲ ਸੋ ਪਿਸ ਪੀ ਕਰਖ ਇਕ ਬਿੰਦ ਖਸ਼ਾ ਦਰ ਟੇਕ ॥ ੧੧ ॥**

ਬੀਕਾਨੇਰੀ ਮਿਸਰੀ ੧ ਪਲ ਸਰੀਂਹ ਦੇ ਬੀਜ ੧ ਪਲ। ਜਲ ਨਾਲ ਘੋਟਕੇ ੧ ਕਰਖ ਪੀਵੇ ਤਾਂ ਬਿੰਦ ਕੁਸ਼ਾਦ ਰੋਗ ਨੂੰ ਰੋਕ ਦੇਵੇ ॥ ੧੧ ॥

## ਬਾਜੀ ਕਰਨ ਕੋ ॥ ਗੀਤਕਾ

**ਅਸਗੰਧ ਪਥਜਾ ਪੀਪਰੀ ਸੁਤ ਜਾਤਿ ਪਤ੍ਰ ਮਹੌਖਧੀ। ਲਘੁ ਇਲਾ ਮਰਚਾਂ ਲੌਂਗ ਕੇਸਰ ਬੰਗ ਸਭਕੇ ਸਮ**

ਲਧੀ । ਪਿਸ ਟੰਕ ਭਰ ਭਖ ਦੂਧ ਸੋ ਝਟ ਲਿੰਗ ਤੇਜੀ ਕੋ ਕਰੈ । ਬਹੁ ਕਾਮਨੀ ਕੇ ਭੋਗ ਭੋਗੈ ਕਾਮ ਨੀਕੇ ਅਰ ਪਰੈ ॥ ੧੨ ॥

ਅਸਗੰਧ ਹਰੜ ਮਘ ਜਾਫਲ ਸੁੰਢ । ਛੋਟੀ ਇਲਾਯਚੀ ਮਿਰਚਾਂ ਲੌਂਗ ਕੇਸਰ ਇਨ੍ਹਾਂ ਸਭਨਾਂ ਦੇ ਸਮਾਨ ਬੰਗ ਦੀ ਭਸਮ ਮਿਲਾਵੇ । ਸਭਨਾਂ ਨੂੰ ਪੀਹਕੇ ਟੰਕ ਪ੍ਰਮਾਨ ਦੁਧ ਨਾਲ ਖਾਵੇ ਤਾਂ ਇਹ ਝਟ ਪਟ ਲਿੰਗ ਨੂੰ ਤੇਜ ਕਰ ਦੇਵੇ । ਬਹੁਤ ਇਸਤ੍ਰੀਆਂ ਭੋਗੇ ਤੇ ਕਾਮ ਬੀ ਅਛੀ ਤਰਾਂ ਅੜ ਪਵੇ ਅਰਥਾਤ ਬਹੁਤ ਬੰਧੇਜ ਹੋਵੇ ॥ ੧੨ ॥

ਪੁਨਾ-ਲੈ ਸਿਤ ਸਕਾਕਲ ਸਾਲਮਾ ਸਿਲਜੀਤ ਰੂਮੀ ਮਸਤਕੀ ॥ ਬਹੁਫਲੀ ਹਰਮਲ ਮੂਸਲੀ ਜੁਗ ਤੱਜ ਏਲਾ ਦੋ ਤਕੀ । ਬਾਸੀ ਸੁਰੰਜਾ ਔ ਸਤਾਵਰ ਸ੍ਵੇਤ ਚੰਦਨ ਗੋਖਰੂ । ਸਲਜਾਰਪਤ੍ਰ ਸਮੁੰਦ੍ਰਸੋਖੰ ਖਸ ਲਸੂੜੇ ਜੋਕਰੂ॥

ਸਫੈਦ ਸਕਾਕਲ ਸਾਲਬ ਸਿਲਾਜੀਤ ਰੂਮੀ ਮਸਤਕੀ । ਬਹੁ ਫਲੀ ਹਰਮਲ ਦੋਨੋਂ ਮੂਸਲੀਆਂ ਤਜ ਦੋਨੋਂ ਇਲਾਯਚੀਆਂ । ਤਵਾਸੀਰ ਮਿਠੀਆਂ ਸੁਰੰਜਾਂ ਸਤਾਵਰ ਸਫੈਦ ਚੰਦਨ ਭੱਖੜਾ । ਸਲਜਾਰੇ ਦੇ ਪੱਤ੍ਰ ਸਮੁੰਦ੍ਰ ਸੋਖ ਖੱਸ ਲਸੂੜੇ ॥ ੧੩ ॥

ਰਸਮੋਚ ਤਾਲਮਖਾਨ ਲੈ ਸਤ ਸੁਧਾ ਤੋਲਾ ਇਕ ਇਕੈ । ਹਤ ਬੰਗ ਪਾਵੇ ਜੁਗਲ ਤੋਲੇ ਸਿਤਾ ਸਭਕੇ ਸਮ ਮਿਕੈ । ਭਖ ਏਕ ਤੋਲਾ ਦੂਧ ਗਵ ਸੰਵਾ ਅਜਾ ਪੈ ਸੰਗ ਹੀ । ਕਹ ਤਿੱਬ ਬਲਬੰਧੇਜ ਭਵ ਅਰੁ ਬੀਸਮੇਹਵਿਭੰਗਹੀ॥

ਮੋਚਰਸ ਤਾਲਮਖਾਨਾ ਗਿਲੋਯ ਦਾ ਸਤ ਸਭੋ ਇਕ ਇਕ ਤੋਲਾ । ਮਾਰੀ ਹੋਈ ਬੰਗ ਤੋਲੇ ੨ ਪਾਵੇ ਮਿਸਰੀ ਸਭਨਾਂ ਦੇ ਸਮਾਨ ਪਾਵੇ । ਫਿਰ ੧ ਤੋਲਾ ਗੋਕੇ ਦੁਧ ਨਾਲ ਖਾਵੇ ਯਾਂ ਬਕਰੀ ਦੇ ਦੁਧ ਨਾਲ । ਇਹ ਤਿੱਬਵਿਚੋਂ ਕਿਹਾ ਗਿਆਹੈ ਕਿ ਇਸਨਾਲ ਬਲ ਅਰ ਬੰਧੇਜ ਹੁੰਦਾ ਹੈ ਅਤੇ ਬੀਸ ਪ੍ਰਕਾਰ ਦੇ ਪ੍ਰਮੇਹ ਨਸ਼ਟ ਹੁੰਦੇ ਹਨ ॥ ੧੪ ॥

ਕਪ ਕੱਛ ਬਲਜਾ ਗੋਖਰੂ ਗੰਗੇਰਨੀ ਕੀ ਛਿਲ ਗਹੋ।
ਪੂਨ ਲੈ ਸਤਾਵਰ ਤਾਲ ਮੂਲੀ ਤਾਲ ਕੰਦੈ ਮਿਲ ਲਹੋ।
ਪਿਸ ਕਰਖ ਭਰ ਭਖ ਦੂਧ ਗਵਸੋਂ ਸਾਤ ਰਜਨੀ ਤਲ
ਕ ਯੇ। ਗਤ ਬੀਜ ਬੀਰਜ ਸਜਤ ਭਵ ਬੰਧੇਜ ਰਾਖ
ਸਬਲ ਕਯੇ ॥ ੧੫ ॥

ਕੌਂਚ ਬੀਜ ਅਸਗੰਧ ਭਖੜਾ ਗੰਗੇਰਨ ਦੀ ਛਿਲ। ਸਤਾਵਰ ਤਾਲ ਕੀ ਮੂਲੀ ਤਾਲ ਕੰਦ। ਪੀਹਕੇ ਤੋਲਾ ਭਰ ਗੋਕੇ ਦੁਧ ਨਾਲ ਖਾਵੇ ਪਰ ਸੱਤ ਰਾਤਾਂ ਤਕ ਇਸ ਤਰਾਂ ਕਰੇ। ਜਿਸਦੀ ਧਾਤੂ ਜਾਂਦੀ ਰਹੀ ਹੋਵੇ ਓਹ ਮੁੜ ਕੇਮ ਹੋਵੇ ਅਰ ਬੰਧੇਜ ਤੇ ਬਲ ਬੀ ਕਰ ਦੇਵੇ ॥ ੧੫ ॥

## ਧਾਤ ਛੀਨਕੇ ॥

ਦੋਹ॥ਕੌਚ ਉਟੰਗਨ ਪਾਨਜਰ ਗੋਖਰੂ ਪਲ ਪਲਆਨ।
ਕੰਦ ਬਿਦਾਰੀ ਸਤਾਵਰ ਬਲਾਬੀਜ ਦੁਗਨਾਨ ॥੧੬॥

ਕੌਂਚਬੀਜ ਉਟੰਗਨ ਦੇ ਬੀਜ ਪਾਨ ਦੀ ਜੜ੍ਹ ਭਖੜਾ ਇਹ ਚਾਰ ਚਾਰ ਤੋਲੇ। ਬਿਦਾਰੀ ਕੰਦ ਸਤਾਵਰ ਅਰ ਖਰੈਟੀ ਦੇ ਬੀਜ ਇਹ ਸਭੇ ਦੁਗਨੇ ੨।

ਆਸਗੰਧ ਪਲ ਤੀਨ ਲੈ ਏਲਾ ਤੱਜ ਤਮਾਲ । ਕਨਾਂ
ਆਮਰੇ ਮੂਸਲੀ ਕੁੰਕਮ ਬੰਸਜ ਭਾਲ ॥ ੧੭ ॥

ਅਸਗੰਧ ੧੨ ਤੋਲੇ ਇਲਾਯਚੀ ਤਜ ਤਮਾਲ ਪਤ੍ਰ। ਮਘਾਂ ਆਵਲੇ ਸਫੈਦ ਮੂਸਲੀ ਕੇਸਰ ਤਵ ਸ਼ੀਰ ॥ ੧੭ ॥

ਗਜਕੇਸਰ ਛਰ ਛਿੰਨਰੁਹਿ ਚੰਦਨ ਲਾਲ ਲਵੰਗ॥ਚਾਰ
ਚਾਰ ਧੇ ਟੰਕ ਸਭ ਪੀਸੀ ਚੂਰਨ ਅੰਗ ॥ ੧੮ ॥

ਨਾਗਕੇਸਰ ਛੜ ਗਿਲੋਯ ਲਾਲ ਚੰਦਨ ਲੌਂਗ। ਇਹ ਸਭੀ ਚਾਰ ਚਾਰ ਟੰਕ ਲੈਕੇ ਪੀਸ ਕੇ ਚੂਰਨ ਕਰੇ ॥ ੧੮ ॥

ਇਕ ਵਿੰਸਤ ਪੁਟ ਦੀਜਿਯੇ ਸਿੰਬਲ ਰਸ ਕੀ ਤਾਹਿ।

**ਬੀਸ ਕੁਸਾ ਰਸ ਭਾਵਨਾ ਪਿਸ ਸੁਕਾਯ ਧੁਪ ਮਾਂਹਿ ॥**

ਫਿਰ ਇਨ੍ਹਾਂ ਨੂੰ ਸਿੰਮਲ ਦੇ ਰਸ ਦੀਆਂ ੨੧ ਪੁਠਾਂ ਦੇਵੇ। ਫਿਰ ਬੀਸ ਕੁਸ਼ਾ ਦੇ ਰਸ ਦੀਆਂ ਭਾਵਨਾ ਦੇਵੇ ਫਿਰ ਧੁਪੇ ਸੁਕਾਕੇ ਪੀਹ ਲਵੇ ॥ ੧੯ ॥

**ਸਭ ਸਮ ਸਿਤਾ ਮਿਲਾਯਕੈ ਪੈ ਸੋ ਖਾਵੇ ਨਿੱਤ। ਬੀਜ ਨਸ਼ਟ ਸਹ ਬੀਜ ਭਵ ਧਾਤ ਨ ਜਾਵਤ ਮਿੱਤ ॥ ੨੦ ॥**

ਇਨ੍ਹਾਂ ਸਭਨਾਂ ਦੇ ਸਮਾਨ ਮਿਸਰੀ ਮਿਲਾਕੇ ੧ ਪੈਸਾ ਭਰ ਨਿਤ ਖਾਵੇ। ਜਿਸਦਾ ਬੀਰਜ ਨਾਸ ਹੋ ਚੁਕਾ ਹੋਵੇ ਓਹ ਬੀਰਜ ਵਾਲਾ ਹੋਜਾਵੇ, ਜੇਕਰ ਧਾਤ ਜਾਂਦੀ ਹੋਵੇ ਤਾਂ ਓਹ ਭੀ ਬੰਦ ਕਰੇ ॥ ੨੦ ॥

**ਕਾਮ ਦੇਵ ਇਸ ਨਾਮ ਹੈ ਇਕ ਸਤ ਨਾਰਿ ਭੁਗਾਯ। ਕਹਯੋ ਧਨੰਤਰਿ ਆਪ ਯਹਿ ਲਿੰਗ ਰੋਗ ਸਭ ਘਾਯ॥**

ਇਸ ਚੂਰਨਦਾ ਨਾਮ "ਕਾਮ ਦੇਵ" ਹੈ ਇਹ ਇਕੋਤ੍ਰ ਸੌ ਇਸਤ੍ਰੀਆਂ ਨਾਲ ਭੋਗ ਕਰਾ ਸਕਦਾਹੈ। ਇਹ ਧਨੰਤ੍ਰ ਨੇ ਆਪ ਕਿਹਾ ਹੈ ਲਿੰਗ ਦੇ ਸਭ ਰੋਗਾਂ ਨੂੰ ਨਾਸ ਕਰਨੇ ਹਾਰਾ ਹੈ ॥ ੨੧ ॥

**ਪੁਨ-ਕਵਿਸੀਤਲ ਇਕ ਭੇਖਜੀ ਕਹੈ ਸੁਨੋ ਬਰਬੇਦ। ਰਾਖੇ ਸਦਾ ਦੁਰਾਯਕੈ ਧਨ ਜਸ ਲਹੇ ਅਕੈਦ ॥ ੨੨ ॥**

ਇਕ ਹੋਰ ਦਵਾਈ ਸੁਣੋਂ! । ਇਸ ਨੂੰ ਛਿਪਾਕੇ ਰਖੇ ਤਾਂ ਧਨ ਤੇ ਜਸ ਅਨੋਖਾ ਲਵੇ ॥ ੨੨ ॥

**ਰੰਭਾ ਕੰ ਤਰੂ ਤਲੇ ਤੇ ਬਾਪੀ ਲਿਜੈ ਨਿਕਾਸ। ਧੋਯ ਸਲਲ ਸੋ ਕੁਤਰ ਕਰ ਛਾਯ ਸੁਕਾ ਪਿਸ ਤਾਸ ॥ ੨੩ ॥**

ਕੇਲੇ ਦੇ ਬ੍ਰਿਛ ਹੇਠ ਬਾਪੀ (ਪਾਣੀ) ਹੁੰਦੀ ਹੈ ਉਹ ਕਢ ਲੈਣੀ। ਉਸ ਨੂੰ ਪਾਣੀ ਨਾਲ ਧੋਕੇ ਕੁਤਰ ਕਰ ਛਾਵੇਂ ਸੁਕਾ ਲਵੇ ॥ ੨੩ ॥

**ਤਾ ਸਮ ਖੰਡਸੁਪੈਦ ਖਿਪ ਜਲਸੋ ਭਖਿਯੇ ਪ੍ਰਾਤ। ਚਾਵਲ ਪੈ ਘ੍ਰਿਤ ਖੰਡ ਪਥ ਮਿਟਤ ਧਾਤ ਜੋ ਜਾਤ ॥ ੨੪ ॥**

ਉਸ ਦੇ ਬਰਾਬਰ ਚਿਟੀ ਖੰਡ ਪਾਕੇ ਜਲ ਨਾਲ ਪ੍ਰਾਤਾ ਕਾਲ ਖਾਵੇ। ਦੁਧ ਚਾਵਲ ਦਾ ਖੰਡ ਪਾਕੇ ਪੱਥ ਕਰੇ ਤਾਂ ਧਾਤੂ ਸਭਤਰਾਂਦੀ ਜਾਂਦੀ ਬੰਦ ਹੋਵੇ॥

ਪੁਨਾ-ਮਾਖਚੂਨ ਪਲ ਏਕ ਲੈ ਘ੍ਰਿਤ ਮਧ ਖੰਡ ਮਿਲਾਯ। ਸਮ ਚਾਰੇ ਚਟ ਧਾਤ ਬਢ ਜਾਤੀ ਧਾਤ ਠਰਾਯ ॥

ਮਹਾਂ ਦੀ ਦਾਲ ਦਾ ਆਟਾ ੪ ਤੋਲੇ ਘੇਉ ਸ਼ਹਤਤੇ ਖੰਡ ਮਿਲਾਵੇ। ਇਹ ਚਾਰੇ ਇਕੋ ਵਜਨ ਚਟੇ ਤਾਂ ਧਾਤੂ (ਮਣੀ)ਵਧੇ ਅਤੇ ਜਾਂਦੀ ਧਾਤੂ ਠਹਰਜਾਵੇ ॥

## ਹਬਰਸ ਕੋ

ਤ੍ਰੈ ਪੈਸੇ ਭਰ ਸਜਾਮ ਤਿਲ ਗੋਖਰੂ ਟੰਕ ਜੁ ਤੀਨ। ਸੇਰ ਦੂਧ ਕੀ ਖੀਰ ਭਖ ਹਸਤ ਕਰਮ ਦੁਖ ਛੀਨ ॥ ੨੬ ॥

ਤਿੰਨ ਪੈਸੇ ਭਰ ਕਾਲੇ ਤਿਲ ਭਖੜਾ ੩ ਟੰਕ। ਸੇਰ ਦੁਧ ਵਿਸਦੀ ਖੀਰ ਬਣਾ ਕਰ ਖਾਵੇ ਤਾਂ ਹਬਰਸ ਦਾ ਦੁਖ ਜਾਂਦਾ ਰਹੇ ॥ ੨੬ ॥

ਪੁਨਾ-ਗਰੀ ਜਵਾਯਨਗੁੜ ਤਿਲੌ ਪੈਸੇ ਸਰਸਰਆਨ। ਤ੍ਰੈ ਸਾਤੇ ਲਗ ਖਾਇ ਨਿੱਤ ਹਸਤ ਕਰਮ ਦੁਖ ਹਾਨ ॥

ਗਰੀ ਅਜਵਾਇਨ ਗੁੜ ਅਰ ਤਿਲ ਇਹ ਪੰਜ੨ ਪੈਸੇ ਭਰ। ਇਨ੍ਹਾਂ ਨੂੰ ਨਿਤ, ੩ ਸਾਤੇ ਖਾਵੇ ਤਾਂ ਹਬਰਸ ਦਾ ਬਿਕਾਰ ਮਿਟ ਜਾਵੇ ॥ ੨੭ ॥

ਪੂਨਾ—ਚੌਪਈ ॥ ਅਕਰਕਰਾ ਜੈਫਲ ਕੰਕੋਲ। ਕਨਾ ਸੂੰਠਿ ਪਦਮਾਖ ਜੁ ਟੋਲ। ਕ੍ਰਿਸਨਾਗਰ ਕੇਸਰ ਲਾਵੰਗ। ਤ੍ਰਿਕ ਤ੍ਰਿਕ ਟੰਕ ਸਭੀ ਲੈ ਅੰਗ ॥ ੨੮ ॥

ਅਕਰਕਰਾ ਜਾਫਲ ਸਰਦਚੀਨੀ। ਮਘ ਸੁੰਢ ਕੋਲਡੋਡੇ। ਕਾਲਾ ਚੰਦਨ ਕੇਸਰ ਲੌਂਗ। ਇਹ ਸਭ ਤਿੰਨ ਤਿੰਨ ਟੰਕ ॥ ੨੮ ॥

ਦਾਰੂ ਕੇ ਸਮ ਕੱਥ ਰਲਾਯ। ਕੱਥ ਸਮਾਨ ਸਿਤਾ ਸਿਤ ਪਾਯ। ਮਧੁ ਸੋਂ ਗੁਟੀ ਟੰਕ ਕੀ ਜਾਨ। ਸਿਤਾ ਦੂਧ ਸੋ ਸੰਧਜਾ ਖਾਨ ॥ ੨੯ ॥

ਇਨ੍ਹਾਂ ਸਭਨਾਂ ਸਮਾਨ ਕੱਥ ਰਲਾਵੇ। ਕੱਥ ਦੇ ਬਰਾਬਰ ਦੀ ਸਫੇਦ ਮਿਸਰੀ ਪਾਵੇ। ਸ਼ਹਤ ਨਾਲ ੧ ਟੰਕ ਦੀ ਗੋਲੀ ਕਰੇ। ਮਿਸਰੀ ਮਿਲੇ ਦੁਧ ਨਾਲ ਸੰਧਜਾ ਨੂੰ ਖਾਵੇ ॥ ੨੯ ॥

**ਹਸਤ ਕਰਮ ਦੁਖ ਧਾਤ ਜੁ ਛੀਨ। ਬੀਜ ਨਸ੍ਰ ਰੁਜ ਸਭ ਮਿਟ ਚੀਨ। ਏਕ ਪਹਿਰ ਬੰਧੇਜ ਰਹਾਯ। ਰਮੈ ਕਾਮਨੀ ਅਤਿ ਸੁਖ ਪਾਯ॥ ੩੦॥**

ਇਸ ਨਾਲ ਹਥਰਸ ਦਾ ਦੁਖ ਧਾਤ ਦੀ ਖੀਣਤਾ। ਨਾਸ ਹੋਯਾ ਹੋਯਾ ਬੀਰਜ, ਇਹ ਸਭ ਨਾਸ ਹੁੰਦੇ ਹਨ। ਫਿਰ ਇਸ ਨਾਲ ੧ ਪਹਿਰ ਬੰਧੇਜ ਰਹੇ। ਅਤੇ ਇਸਤ੍ਰੀ ਨਾਲ ਬੜਾ ਸੁਖ ਪਾਕੇ ਕ੍ਰੀੜਾ ਕਰੇ॥ ੩੦॥

**ਪੁਨਾ-ਲਘ ਸ੍ਰਿੰਬਲ ਜੜ ਛਿਲ ਕੋ ਨੀਰ। ਖੰਡ ਪਾਯ ਅਰ ਸਪਤਕ ਧੀਰ। ਹਸਤ ਕਰਮ ਹਤ ਬੀਰਜ ਬਾਢ। ਲਿੰਗ ਬਿਖੇ ਤੇਜੀ ਭਵ ਡਾਢ॥ ੩੧॥**

ਛੋਟੇ (ਢਾਈ ਕੁ ਸਾਲ ਦੇ) ਸਿੰਮਲ ਦੀ ਜੜ੍ਹ ਦੀ ਛਿਲ ਦਾ ਰਸ। ਖੰਡ ਪਾਕੇ ਪੀਵੇ ਸਾਤਾ ਕੁ ਤਕ ਧੀਰਜ ਕਰੇ। ਹਥਰਸ ਦਾ ਕਸੂਰ ਨਾਸ ਹੋਵੇ ਤੇ ਬੀਰਜ ਵਧੇ। ਅਰ ਲਿੰਗ ਵਿਚ ਡਾਢਾ ਬਲ ਪੈਦਾ ਕਰੇ॥ ੩੧॥

## ਨਿਮਰਦ ਕੋ

**ਬਿਖ ਜਪਾਲ ਤੋਲੇ ਅਠ ਆਠ। ਕੁਚਲੇ ਤੋਲੇ ਚਾਰ ਜੁ ਮਾਠ। ਸਭਕੋ ਕੂਟੀ ਦਰੜ ਕਰਾਯ। ਮਿਸਟ ਤੇਲ ਤੋਲੇ ਚਤੁ ਪਾਯ॥ ੩੨॥**

ਮਿੱਠਾ ਤੇਲੀਆ ਜਮਾਲ ਗੋਟੇ ਦੇ ਬੀਜ, ਅਠ ਅਠ ਤੋਲੇ। ਕੁਚਲਾ ੪ ਤੋਲੇ। ਸਭਨਾਂ ਨੂੰ ਦਰੜਾ ਜੇਹਾ ਕੁੱਟਲਵੇ। ਫਿਰ ੪ ਤੋਲੇ ਮਿਠਾ ਤੇਲ ਪਾਕੇ॥

**ਤੇਲ ਪਤਾਲ ਯੰਤ੍ਰ ਕਰ ਕਾਢ। ਮਲੈ ਲਿੰਗ ਪਰ ਤੇਜੀ ਬਾਢ। ਜੋ ਪਾਕੈ ਤੌ ਘੀਯ ਲਗਾਯ। ਰੋਗ ਨਿਮਰਦੀ ਛਿਨ ਮੈਂ ਜਾਯ॥ ੩੩॥**

ਇਸ ਦਾ ਪੁਨਾ ਪਾਤਾਲ ਜੰਤ੍ਰ ਨਾਲ ਤੇਲ ਕਢ ਲਵੇ। ਓਹ ਤੇਲ ਲਿੰਗ ਉਤੇ ਮਲੇ ਤਾਂ ਤੇਜੀ ਬਹੁਤ ਵਧੇ। ਜੇ ਕਦੇ ਪੱਕ ਜਾਵੇ ਤਾਂ ਗੋਕਾ ਘਿਓ ਲਗਾਵੇ। ਥੋੜੇ ਚਿਰ ਵਿਚ ਹੀ ਨਮਰਦੀ ਦਾ ਰੋਗ ਨਾਸ ਹੋ ਜਾਂਦਾ ਹੈ। ੩੩॥

**ਪੁਨਾ-ਦੋਹ॥ ਸਾਂਨੇ ਮ੍ਰਿਤਕ ਮਗਾਯਕੈ ਪਿੱਤੇ ਤਾਹਿ ਨਿ-ਕਾਲ। ਭਾਂਜਨ ਖਿਪ ਤਲ ਅਨਲ ਧਰ ਨਿਕਸਤ ਤੇਲ ਸੁਖਾਲ ॥ ੩੪ ॥**

ਮਰੇ ਹੋਏ ਸਾਨ੍ਹੇ ਮੰਗਾਇਕੇ ਓਨ੍ਹਾਂ ਦੇ ਪਿੱਤੇ ਕੱਢ ਲਵੇ । ਪਾਤ੍ਰ ਵਿਚ ਪਾਕੇ ਅਗਨੀ ਪਰ ਚਾੜ੍ਹਕੇ ਤਲੇ ਇਸ ਤਰਾਂ ਇਨ੍ਹਾਂ ਦਾ ਸੁਖਾਲਾ ਤੇਲ ਨਿਕਲ ਆਉਂਦਾ ਹੈ ॥ ੩੪ ॥

**ਸੀਮ ਬਚਾ ਕਰ ਲਿੰਗ ਲਿਪ ਬੰਧ ਪਾਨ ਪਤ ਫੇਰ। ਰੋਗ ਨਮਰਦੀ ਜਾਤ ਨਸ ਰਮਨੀ ਦੇਰ ਨ ਟੇਰ॥ ੩੫॥**

ਸੀਉਣ ਬਚਾਇਕੇ ਲਿੰਙ ਪਰ ਲੇਪ ਕਰੇ ਫਿਰ ਉਪਰ ਪਾਨ ਦਾ ਪਤ੍ਰ ਬੰਨ੍ਹ ਦੇਵੇ । ਇਸ ਤਰਾਂ ਨਮਰਦੀ ਦਾ ਰੋਗ ਭਜ ਜਾਂਦਾ ਹੈ ਇਸਤ੍ਰੀ ਨੂੰ ਬਿਨਾ ਦੇਰੀ ਤੇ ਬੁਲਾਵੇ ॥ ੩੫ ॥

**ਪੁਨਾ-ਕਵਿਸੀਤਲ ਕਹਿ ਪਜਾਜ਼ ਕੁਟ ਮਿਸ਼ਟ ਤੇਲ ਖਿਪਤਾਯ। ਕਰੋ ਟਕੋਰ ਜੁ ਲਿੰਗ ਪਰ ਰੋਗ ਨਿਮਰਦੀ ਜਾਯ ॥ ੩੬ ॥**

ਗੰਢਿਆਂ ਨੂੰ ਕੁੱਟਕੇ ਮਿਠੇ ਤੇਲ ਵਿਚ ਪਾਕੇ ਗਰਮ ਕਰੇ। ਫਿਰ ਲਿੰਗ ਪਰ ਟਕੋਰ ਕਰੇ ਤਾਂ ਬੀ ਨਮਰਦੀ ਰੋਗ ਜਾਂਦਾ ਹੈ ॥ ੩੬ ॥

**ਪੁਨਾ-ਚਰਬੀ ਕੁਰਕਟ ਕੀ ਗਹੋ ਵਾ ਕਪੋਤ ਵਿਟਆਨ। ਦੋਨੋਂ ਮੈਂ ਮਧੁ ਮੇਲ ਲਿਪ ਲਿੰਗ ਨਮਰਦੀ ਹਾਨ॥੩੭**

ਕੁਕੜ ਦੀ ਚਰਬੀ ਯਾ ਕਬੂਤ੍ਰ ਦੀ ਬਿੱਠ ਲੇਵੇ। ਦੋਹਾਂ ਵਿਚੋਂ ਕੋਈ ਹੋਵੇ ਸ਼ਹਤ ਮਿਲਾਕੇ ਲਿੰਙ ਪਰ ਲੇਪ ਕਰੇ ਤਾਂ ਬੀ ਨਮਰਦੀ ਜਾਂਦੀ ਹੈ॥ ੩੭

**ਪੁਨਾ-ਆਫੂ ਮ੍ਰਿਗ ਮਦ ਸਮ ਘਸੀ ਲੇਪ ਲਿੰਗ ਪਰ ਲਾਯ। ਭੋਗ ਸਮੈ ਤੇਜੀ ਬਢੈ ਰੋਗ ਨਿਮਰਦੀ ਜਾਯ ॥**

ਅਫੀਮ ਕਸਤੂਰੀ ਸਮਾਨ ਲੈਕਰ ਘੋਟ ਲਵੇ ਪੁਨਾ ਲਿੰਙ ਪਰ ਲੇਪ ਲਗਾ ਦੇਵੇ। ਭੋਗ ਸਮੇਂ ਇਸ ਨਾਲ ਤੇਜੀ ਵਧਦੀ ਹੈ ਅਤੇ ਨਿਮਰਦੀ ਦਾ

ਰੋਗ ਜਾਂਦਾ ਰਹਿੰਦਾ ਹੈ ॥ ੩੮ ॥

## ਲਿੰਗ ਬਧਾਵਨ ਕੋ॥ ਤੋਟਕ

**ਗਵ ਕੋ ਘ੍ਰਿਤ ਸਿੰਬਲ ਗੂੰਦ ਗਹੋ। ਲਿਪ ਮੂਸਲ ਕੇ ਸਮ ਲਿੰਗ ਲਹੋ। ਨਹ ਮੂਰ ਇਟੇਂਸਿਟ ਗੂੰਦ ਨਿਮੇਂ। ਖਿਪ ਤੇਲ ਕਰੰਜਕ ਲੇਪ ਦਿਮੇਂ ॥ ੩੯ ॥**

ਗੋਤਾ ਘੇਉ ਸਿੰਮਲ ਦਾ ਗੂੰਦ। ਲੇਪ ਕਰੇ ਤਾਂ ਮੋਹਲੇ ਜਿੱਡਾ ਲਿੰਗ ਹੋ ਜਾਵੇ। ਯਾਂ ਇਟ ਸਿਟ ਦੀ ਜੜ੍ਹ ਨਿੰਮ ਦਾ ਗੂੰਦ। ਮੀਚਕੇ ਦੇ ਤੇਲ ਵਿਚ ਪਾ ਕੇ ਲੇਪ ਕਰੇ ਤਾਂ ਵਧੇ ॥ ੩੯ ॥

**ਪੁਨਾ-ਮਰਚਾਂ ਤਿਲ ਧਾਵਨ ਬ੍ਰਿਧ ਫਲਾ।ਸਿਖਰੀ ਜਵ ਕੁਠ ਕਨਾਂ ਜੁ ਅਲਾ। ਅਸਗੰਧਰੁ ਸੇਂਧਰ ਸਰਖਪਲੈ। ਤੁਗਰੈ ਅਰ ਮਾਖ ਮਧੂ ਖਿਪ ਲੈ ॥ ੪੦ ॥**

ਯਾਂ, ਮ੍ਰਿਚ ਤਿਲ ਬਡੀਕੰਡਿਆਰੀ ਦੇ ਫਲ। ਪੁਟਕੰਡਾ ਇੰਦ੍ਰਜੌਂ ਕੁੱਠ ਮਘ। ਅਸਗੰਧ ਸੇਂਧਾ ਨਿਮਕ ਸਰਸੋਂ।ਤਗਰ ਅਰ ਮਾਂਹ ਤੇ ਸ਼ਹਿਤ ਪਾਲਵੇ॥

**ਪਿਸ ਲਿੰਗ ਕਿ ਊਪਰ ਲੇਪ ਕਰੋ। ਦਿਨ ਬਿੰਸਤ ਕੋ ਪਰਮਾਨ ਧਰੋ। ਤਬ ਦੀਰਘ ਔ ਅਸਥੂਲ ਭਵੈ। ਪਿਖ ਨਾਰਿ ਡਰੈ ਨਹਿ ਸੇਜ ਅਵੈ ॥ ੪੧ ॥**

ਬਰੀਕ ਪੀਸਕੇ ਲਿੰਗ ਪਰ ਲੇਪ ਕਰੇ। ਬੀਸ ਕੁ ਦਿਨ ਤਕ ਕਰਦਾ ਜਾਵੇ। ਲੰਮਾ ਤੇ ਮੋਟਾ ਹੋ ਜਾਵੇ। ਇਸ ਲੰਮੇ ਨੂੰ ਦੇਖਕੇ ਇਸਤ੍ਰੀ ਸੇਜਾ ਦੇ ਨੇੜੇ ਹੀ ਨਹੀਂ ਢੁਕੇ ॥ ੪੧ ॥

**ਪੁਨਾਦੋਹ॥ਮਨਸਿਲਸੋਮਨਸਾਧਨੀਕੁਸ੍ਰਸੁਹਾਗਾਆਨ। ਪੱਕ੍ਵ ਕਰੀ ਤਿਲ ਤੇਲ ਮਲ ਬਧੈ ਲਿੰਗ ਗਜ ਸਾਨ ॥**

ਮਨਸਿਲ ਹੜਤਾਲ ਵਰਕੀ ਕੁੱਠ ਸੁਹਾਗਾ। ਇਨਾਂ ਨੂੰ ਤਿਲਾਂ ਦੇ ਤੇਲ ਵਿਚ ਪਕਾਕੇ ਸ ਫ ਕਰੇ ਫਿਰ ਤੇਲ ਲਿੰਗ ਪਰ ਮਾਲਸ਼ ਕਰੇ ਤਾਂ ਲਿੰਗ ਹਾਥੀ ਦੇ ਸੁੰਡ ਜਿੰਨਾ ਵਧ ਜਾਵ ॥ ੪੨ ॥

## ਲਿੰਗ ਸਥੂਲ ਕੋ

ਤੋਟਕ ॥ ਬ੍ਰਹਤੀਫਲ ਨੀਰ ਕਪੂਰ ਰਤੀ। ਮਧੁ ਮੇਲ ਲਿਪੇ ਫੂਲ ਲਿੰਗ ਅਤੀ। ਕਿ ਮਜਿਸ੍ਰ ਸਰੋ ਅਸਗੰਧ ਗਹੋ। ਘਸ ਜੈਫਲ ਕੇ ਯੁਤ ਲੇਪ ਲਹੋ ॥ ੪੩ ॥

ਕੰਡਿਆਰੀ ਦੇ ਫਲਾਂ ਦਾ ਪਾਣੀ ਅਰ ਕਪੂਰ ਪ੍ਰੀਤੀ ਸਹਿਤ। ਸ਼ਹਿਤ ਮਿਲਾਕੇ ਅਤਜੰਤ ਲਿੰਙ ਪਰ ਲੇਪ ਕਰੇ। ਯਾ ਮਜੀਠ ਸਰਸੋਂ ਅਸਗੰਧ। ਜਾਯਫਲ ਰਗੜਕੇ ਲੇਪ ਜਲ ਨਾਲ ਕਰੇ ॥ ੪੩ ॥

ਪੁਨਾ-ਮਰਚਾਂ ਦਲ ਕੀਕਰ ਅਖਜ ਫਲੈ। ਇਨ ਤੀਨਨ ਕੋ ਸਮ ਕੱਥ ਮਿਲੈ। ਗੁਟਿ ਪਾਨ ਰਸੈਂ ਲਬਸੋਂ ਲਿਪ ਦੇ। ਫੂਲ ਲਿੰਗ ਅਤੀ ਭਗ ਮੈ ਨ ਪਵੇ ॥ ੪੪ ॥

ਮਰਚਾਂ ਕਿੱਕਰ ਦੇ ਪੱਤੇ ਬਹੇੜੇ ਦਾ ਫਲ। ਇਨਾਂ ਤਿੰਨਾਂ ਜਿੰਨੀ ਕੱਥ ਮਿਲਾਕੇ। ਪਾਨ ਦੇ ਰਸ ਨਾਲ ਘੋਟਕੇ ਗੋਲੀ ਕਰੇ ਫਰ ਥੁੱਕ ਨਾਲ ਲੇਪ ਕਰਨਾ। ਇਸ ਨਾਲ ਲਿੰਙ ਫੁੱਲਕੇ ਕਿੱਡਾ ਹੀ ਵੱਡਾ ਹੋ ਜਾਂਦਾ ਹੈ ॥ ੪੪ ॥

ਪੁਨ-ਅਰਨੀ ਸੰਭਾਲੂ ਗੋਖਰੁ ਪਾ। ਅਸ੍ਵਾ ਪਦ ਬੀਜਰੁ ਪਾਨ ਅਪਾ। ਰਸ ਗੋਭੀ ਤਾਲਮਖਾਨ ਖਿਪੋ। ਪਿਸ ਲਿੰਗ ਕਿ ਊਪਰ ਲੇਪ ਲਿਪੋ ॥ ੪੫ ॥

ਅਰਨੀ = ਬਣਾਂ ਭੁਖੜਾ। ਧਤੂਰੇ ਦੇ ਬੀਜ ਪਾਨ ਦਾ ਜਲ। ਗੋਭੀ ਦਾ ਰਸ ਤਾਲਮਖਾਨਾ। ਪੀਹ ਕਰ ਲਿੰਙ ਪਰ ਲੇਪ ਕਰੇ ॥ ੪੫ ॥

ਪੁਨ ਤਾਪਰ ਏਰੰਡ ਪਾਤ ਬਧਾ। ਅਸਥੂਲ ਭਵਾ ਅਤਿ ਲਿੰਗਲਧਾ। ਪਿਖ ਵਾ ਰਮਨੀ ਤਿਨਕੋ ਜਬਹੀ। ਫਿਰ ਤੇ ਭਜ ਦੂਰ ਗਈ ਤਬਹੀ ॥ ੪੬ ॥

ਉਪਰ ਅਰਿੰਡ ਦਾ ਪਤ੍ਰ ਬੰਨ੍ਹੇ। ਲਿੰਗ ਮੋਟਾ ਹੋ ਜਾਵੇ। ਇਸਤ੍ਰੀ ਇਹ ਦਸ਼ਾ ਦੇਖਕੇ। ਪਾਸੋਂ ਦੂਰ ਨੱਠ ਜਾਂਦੀ ਹੈ ॥ ੪੬ ॥

ਪੁਨਾਦੇਸ਼॥ਕਾਹੀ ਲੇਦ ਸਤਾਵਰੀ ਆਸਗੰਧ ਤਿਲਤੇਲ।
ਪਕ੍ਰ ਕਰੀ ਮਲ ਸੰਮਤਜ ਲਿੰਗ ਬ੍ਰਿਲ ਕਰ ਖੇਲ॥੪੭

ਕਾਹੀ ਲੇਧ ਸਤਾਵਰ ਅਸਗੰਧ ਤਿਲਾਂ ਦਾ ਤੇਲ। ਪਕਾ ਕੇ ਸੀਰੁਣ ਬਚਾ ਕੇ ਮਾਲਿਸ਼ ਕਰੇ ਇਹ ਬ. ਲਿੰਙ ਦੇ ਮੋਟੇ ਹੋਣ ਦਾ ਇਕ ਤਮਾਸ਼ਾ ਹੈ॥ ੪੭॥

ਅਸਥੰਭਨ ਕੋ॥ ਅੜਿਲ

ਕਟੁ ਤੋਰੀ ਕੇ ਬੀਜ ਪੀਸ ਜਲ ਸੰਗ ਹੀ। ਪਗ ਤਲ ਮਰਦਨ ਕੀਜ ਘਟੀ ਦ੍ਵੈ ਚੰਗ ਹੀ। ਤ੍ਰਿਯ ਸਿਜਜਾ ਪਰ ਭੋਗ ਬੀਜ ਨਹ ਛੂਟ ਹੈ। ਹੋ ਜਕ ਧਰ ਧਾਰੈ ਪੈਰ ਤਬੈ ਸੁਖ ਟੂਟ ਹੈ॥ ੪੮॥

ਕੌੜ' ਤੋਰੀ ਦੇ ਬੀਜ ਜਲ ਨਾਲ ਪੀਹਕੇ। ਦੋ ਘੜੀ ਪ੍ਰਯੰਤ ਪੈਰਾਂ ਦੀਆਂ ਤਲੀਆਂ ਪਰ ਚੰਗਾ ਲੇਪ ਕਰੇ। ਜਮੀਨ ਪਰ ਪੈਰ ਨਾ ਧਰੇ ਸੇਜਾ ਤੇ ਬੈਠਾਹੀ ਇਸਤ੍ਰੀ ਭੋਗੀ ਜਾਵੇ ਤਾਂ ਬੀਰਜ ਨਹੀਂ ਛੁਟਦਾ। ਫਿਰ ਜਦੋਂ ਪ੍ਰਿਥਵੀ ਪਰ ਪੈਰ ਲਾਵੇ ਤਦੋਂ ਇਸ ਅਨੰਦ ਤੋਂ ਛੁਟਕਾਰਾ ਹੋਊ॥ ੪੮॥

ਪੁਨਾ-ਇਟਸਿਟ ਪਗਕੋ ਲੇਪ ਜਬੈ ਸੁਕ ਜਾਵਹੀ। ਤਬ ਰਮਨੀਕ ਭੋਗ ਬੀਜਨਹ ਆਵਹੀ। ਲੰਵੇ ਭੋਗ ਅਨੰਦ ਥਕਤ ਹ੍ਵੈ ਜੋਰਹੇ। ਤੈ ਜਲਧੋਵੈ ਪੈਰ ਖਲਾਸੀ ਕੋ ਲਹੇ॥

ਪੈਰਾਂ ਨੂੰ ਇਟਸਿਟ ਦਾ ਲੇਪ ਕਰੇ ਜਦੋਂ ਲੇਪ ਸੁਕਜਾਵੇ। ਤਦੋਂ ਇਸਤ੍ਰੀ ਨੂੰ ਭੋਗਣ ਲਗੇ ਇਸ ਨਾਲ ਬੀਰਜ ਬਾਹਰ ਨਹੀਂ ਡਿਗ ਸਕਦਾ। ਇਸ ਤਰਾਂ ਭੋਗ ਦਾ ਆਨੰਦ ਲੈਂਦਾ ਰਹੇ ਭਾਵੇਂ ਜੋਰ ਲਾ ਲਾਕੇ ਥਕੇ ਪਰੰਤੂ ਬੀਰਜ ਨਹੀਂ ਛੁਟਦਾ। ਜੇ ਫਿਰ ਜਲ ਨਾਲ ਪੈਰ ਧੋਵੇ ਤਾਂ ਖਲਾਸ ਹੁੰਦਾ ਹੈ॥੪੯॥

ਪੁਨ-ਕਾਕਜੰਘ ਜੜ ਸ੍ਵੇਤ ਕਮਲ ਗਹ ਸੇਤਹੀ। ਆਹੂ ਭੀ ਬਿਚ ਪਾਇ ਨੀਰ ਘਸ ਲੇਤਹੀ। ਪੁਰਖ ਨਾਭਿ ਮੈ ਲੇਪ ਭੋਗ ਕਰ ਨਾਰਿਸੋਂ। ਹੋ ਧੋਏ ਬਿਨਾ ਨ ਛੂਟ ਰਮੈ

ਤਿਹ ਪਜਾਰਸੋਂ ॥ ੫੦ ॥

ਚਿੱਟੀ ਕਾਕਜੰਘੀ ਦੀ ਜੜ੍ਹ ਚਿੱਟੇ ਹੀ ਕਮਲ ਡੋਡੇ। ਵਿਚ ਅਫੀਮ ਬੀ ਪਾ ਲਵੇ ਪੁਨਾ ਜਲ ਨਾਲ ਘੋਟਕੇ। ਫਿਰ ਪੁਰਖ ਦੀ ਧੁੰਨੀ ਨੂੰ ਇਸ ਦਾ ਲੇਪ ਕਰੇ ਅਤੇ ਇਸਤ੍ਰੀ ਨਾਲ ਪੁਨਾ ਭੋਗ ਕਰਨ ਨੈ ਚਿੰਬੜ ਪਵੇ। ਲੇਪ ਧੋਏ ਤੋਂ ਬਿਨਾਂ ਨਹੀਂ ਛੁਟਕਾਰਾ ਹੁੰਦਾ ਇਸਤ੍ਰੀ ਨੂੰ ਪਜਾਰ ਨਾਲ ਭੋਗੀ ਜਾਵੇ ॥ ੫੦ ॥

ਪੁਨਾ-ਪਾਰਾ ਲਾਖ ਹਫੀਮ ਕਨਕ ਕੇ ਬੀਜਹੀ। ਚੰਦੂਕ ਜਲ ਸੋਂ ਲੇਪ ਨਾਭਿ ਨਰਕੀਜ ਹੀ। ਨਾਰੀਜੰਘਲਿਪਾ ਯ ਸੰਗ ਕਰ ਤਾਂਹਿਕੇ। ਹੋ ਧੋਏ ਬਿਨਾ ਨ ਛੂਟ ਕੂਟ ਭਗ ਵਾਹ ਕੇ ॥ ੫੧ ॥

ਪਾਰਾ ਲਾਖ ਅਫੀਮ ਤੇ ਧਤੂਰੇ ਦੇ ਬੀਜ। ਅਤ ਮੁਸ਼ਕ ਕਪੂਰ ਇਨਾਂ ਦਾ ਜਲ ਨਾਲ਼ ਆਦਮੀ ਦੀ ਨਾਭੀ ਪਰ। ਅਰ ਇਸਤ੍ਰੀ ਦੀਆਂ ਜੰਘਾਂ ਪਰ ਲੇਪ ਕਰੇ, ਫਿਰ ਸੰਗਤ ਕਰੇ। ਇਹ ਧੋਏ ਤੋਂ ਬਗੈਰ ਨਹੀਂ ਛੁਟ ਸਕਦੇ ਇਸਤ੍ਰੀ ਦੀ ਭਗ ਨੂੰ ਕੁੱਟੀ ਜਾਵੇ ॥ ੫੧ ॥

ਪੁਨਾ-ਸ੍ਵਾਨ ਸ੍ਵਾਨਨੀ ਸੰਗ ਰਵੀਦਿਨ ਦੇਖਕੈ। ਜੁਗਲ ਪੂੰਛ ਲੈ ਵਾਲ ਤਵੀਤੈ ਮੇਖਕੈ। ਬੰਦਨ ਭੀ ਬਿਚ ਪਾਯ ਬੰਧ ਕਟ ਭੋਗਬੋ। ਹੋ ਲਾਹੇ ਬਿਨਾ ਨ ਛੂਟ ਨਾਰਿ ਸੁਖ ਹੋਗ ਬੋ ॥ ੫੨ ॥

ਕਾਲਾ ਕੁੱਤਾ ਤੇ ਕੁੱਤੀ ਦਾ ਮੇਲ ਹੋਯਾ ਐਤਵਾਰ ਦੇ ਦਿਨ ਵੇਖਕੇ। ਦੋਹਾਂ ਦੀ ਪੂੰਛ ਦੇ ਰੋਮ ਲੈਕੇ ਤਾਵੀਜ਼ (ਤਬੀਤ) ਵਿਚ ਮੜ੍ਹਾ ਲਵੇ। ਵਿਚ ਥੋੜਾ ਜੇਹਾ ਸੰਧੂਰ ਪਾ ਲਵੇ, ਫਿਰ ਲੱਕ ਨਾਲ ਬੰਨ੍ਹਕੇ ਭੋਗ ਕਰੇ। ਇਸਦੇ ਬਿਨਾਂ ਉਤਾਰੇ ਤੇ ਨਹੀਂ ਛੁਟਦਾ ਇਸ ਤਰਾਂ ਇਸਤ੍ਰੀ ਨੂੰ ਸੁਖ ਬਹੁਤ ਹੁੰਦਾ ਹੈ ॥ ੫੨ ॥

ਪੂਨਾ-ਹਰਮਲ ਆਛੌ ਆਨ ਸ੍ਰਿਸਾਹ। ਚਾਰਹੀ। ਸੇਰ ਦੂਧਮੇਂ ਡਾਰ ਜੋ ਖੋਆ ਮਾਰਹੀ॥ਆਨੂ ਮਾਸਾ ਮੇਲ ਰਾਤ ਕੋ ਖਾਵਹੈ। ਹੋ ਪੈ ਸੋਂ ਮਾਸੇਚਾਰ ਸਥੰਭਨ ਪਾਵਹੈ॥੫੩

ਫੰਗੀ ਹਰਮਲ ੪ ਸਿਰਸ਼ਾਹੀ। ਇਕ ਸੇਰ ਦੁਧ ਵਿਚ ਪਾਕੇ ਘੋਟਾ ਮਾਰ ਲਵੇ। ਇਕ ਮਾਸ਼ਾ ਹਫੀਮ ਮਿਲਾਕੇ ਰਾਤ ਨੂੰ ਦੁਧ ਨਾਲ ਖਾਵੇ ਤਾਂ ਬੀ ਬੰਧੇਜ ਹੁੰਦਾ ਹੈ॥ ੫੩ ॥

ਪੁਨਾ-ਗੀਤਕਾ॥ ਅਹਿਫੇਨ ਮਾਸੇ ਚਾਰ ਲੈ ਬਟਬੀਜ ਪੈਸੇ ਚਾਰ ਭਰ। ਬਸੁ ਟੰਕ ਖੀਲਾਂ ਚਨਕੀ ਅਰੁ ਭੰਗ ਪੈਸਾ ਏਕ ਕਰ। ਸੂਤ ਜਾਤ ਪੈਸਾ ਏਕਭਰ ਗੁਟਿਰਸਾ ਨਿੰਬੂ ਸੰਗ ਧਰ। ਭਖ ਸੋਮ ਕਰਕਾ ਕਰਮ ਨਾਸੇ ਰਾਖ ਹੈ ਬੰਧੇਜ ਬਰ॥ ੫੪॥

ਅਫੀਮ ੪ ਮਾਸੇ ਬੋੜ੍ਹ ਦੇ ਬੀਜ ੪ ਪੈਸੇ ਭਰ। ੮ ਟੰਕ ਛੋਲੇ ਦੀਆਂ ਖਿਲਾਂ ਭੰਗ ੧ ਪੈਸਾ ਭਰ। ਜਾਫਲ ੧ ਪੈਸਾ ਭਰ ਨਿੰਬੂ ਦੇ ਰਸ ਨਾਲ ਗੋਲੀ ਬਨਾਵੇ। ਇਕ ਦਮੜੀ ਭਰ ਦੀ, ਖਾਵੇ ਤੇ ਇਸਤ੍ਰੀ ਦਾ ਸੋਮ ਰੋਗ ਨਾਸ ਹੋਵੇ ਅਤੇ ਹਥਰਸ ਦਾ ਦੋਖ ਮਿਟੇ ਅਰ ਬੰਧੇਜ ਕਰੇ ॥ ੫੪ ॥

ਪੁਨਾ-ਫਲ ਮਾਲਤੀ ਅਹਿਫੇਨ ਸਿੰਗੂਫ ਅਕਰ ਕਰ ਤ੍ਰੁਟਿ ਕੂੰਜ ਕੀ। ਸਮ ਭਾਗ ਪੀਸੇ ਖਰਲ ਮੈ ਮਧ ਸੰਗ ਗੋਲੀ ਗੁੰਜਕੀ। ਨਿਸ ਖਾਯ ਘ੍ਰਿਤਮੈਂ ਪਥ੍ਯ ਕਰ ਬੰਧੇਜ ਰਾਖੇ ਚੰਗ ਹੀ। ਨਹ ਸਿਤਾ ਪੈ ਸੋਂ ਭਖ ਸਤਾਵਰ ਤ੍ਰਿਯਾ ਸਤ ਰਮ ਰੰਗ ਹੀ॥ ੫੫॥

ਜਾਯਫਲ ਅਫੀਮ ਸਿੰਗਰਫ ਅਕਰਕਰਾ ਛੋਟੀ ਇਲਾਯਚੀ ਤਿਲ। ਸਮਾਨ ਭਾਗ ਲੈਕੇ ਖਰਲ ਵਿਚ ਪੀਹ ਕਰ ਸ਼ਹਤ ਨਾਲ ਗੋਲੀ ਇਕ ਰੱਤੀ ਦੀ ਕਰੇ। ਰਾਤ ਨੂੰ ਘਿਓ ਵਿਚ ਖਾਵੇ ਪਰ ਪੱਥ ਰਖੇ ਇਹ ਚੰਗਾ ਬੰਧੇਜ ਰੱਖਦੀ ਹੈ। ਯਾਂ ਮਿਸ਼ਰੀ ਮਿਲੇ ਦੁਧ ਨਾਲ ਸਤਾਵਰ ਖਾਵੇ ਆਨੰਦ ਨਾਲ ਸੌ ਇਸਤ੍ਰੀ ਦਾ ਰਮਣ ਕਰੇ॥ ੫੫ ॥

ਪੁਨਾ-ਅਹਿਫੇਨ ਮ੍ਰਿਗਮਦ ਹਿੰਗਲੂ ਸੂਤਜਾਤਿ ਕੁੰਕਮ ਭੰਗਾ ਲੈ। ਅਰੁ ਅਕਰਕਰ ਗੁਟਿ ਸਹਿਤਸੈਂ ਕਰ ਬੰਧ

**ਨ ਰਤੀ ਅੰਗਲੈ। ਇਸ ਨਾਮ ਗੋਲੀ ਕਲਾਨਿਧਿ ਬੰਧੇਜ ਪਰ ਇਹ ਤੇਜ ਹੈ। ਨਹ ਖੁਰਕ ਕੈਂਡੂ ਗਿਰਿ ਉਟੰਗਨ ਖੰਡ ਪੈ ਸੋ ਲੇਜ ਹੈ॥ ੫੬॥**

ਅਫੀਮ ਕਸਤੂਰੀ ਸਿੰਗਰਫ ਜਾਫਲ ਕੇਸਰ ਭੰਗ। ਅਕਰਕਰਾ ਲੈਕੇ ਸ਼ਹਤ ਨਾਲ ਗੋਲੀ ਕਰੇ ਇਕ ਰੱਤੀ ਪ੍ਰਮਾਣ ਇਸ ਦਾ ਵਜਨ ਹੈ। ਇਸ ਗੋਲੀ ਦਾ ਨਾਮ "ਕਲਾਨਿਧ ਵਟੀ" ਹੈ ਇਹ ਬੰਧੇਜ ਦੇ ਮਾਮਲੇ ਵਿਚ ਬਹੁਤੀ ਤੇਜ ਹੈ। ਯਾਂ ਕੌਂਚ ਬੀਜ ਦੀ ਗਿਰੀ ਉਟੰਗਣ ਦੇ ਬੀਜ ਖੰਡ ਦੁਧ ਨਾਲ ਖਾਵੇ ਬੰਧੇਜ ਹੋਵੇ (ਅਥਵਾ ਇਸ ਜਗਾ ਖੁਰਕ ਨਾਮ ਤਿਲ ਬ੍ਰਿਛ ਦਾ ਹੈ ਕੈਂਡੂ ਨਾਮ ਕੌਂਚ ਬੀਜ ਦਾ ਹੈ ਕਾਮ ਕੌਤੂਹਲ ਗੁਟਕਾ ਵਿਚ ੬੨ ਛੰਦ ਵਿਚ ਅਗੇ ਦੇਖੋ ਤੇ ਇਹ ਅਰਥ ਆਯੁਰਵੇਦੀ ਕੋਸ਼ ਕੋ ਦੇਖ ਕਰ ਹੋ ਸਕਦਾ ਹੈ) ਅਰ ਉਟੰਗਣ ਦੇ ਬੀਜਾਂ ਦੀ ਗਿਰੀ ਖੰਡ ਮਿਲੇ ਦੁਧ ਨਾਲ ਲਵੇ ਤਾਂ ਬੰਧੇਜ ਹੋਵੇ॥ ੫੬॥

**ਪੁਨਾ-ਰਿਤ ਭੰਜਨ ਗੁਟਿਕਾ॥ ਜਲਵਤ੍ਰਿ ਜੈਫਲ ਭੰਗ ਏਲਾ ਅਕਰਕਰ ਮ੍ਰਿਗਮਦ ਗਹੋ। ਦਿਵ ਫੂਲ ਕੇਸਰ ਦਾਲਚੀਨੀ ਕੌਂਚਬੀ ਈਂਗਰਲ ਹੋ। ਮ੍ਰਿਤਗਗਨ ਰੂਮੀ ਮਸਤਕੀ ਅਹਿਫੇਨ ਆਵਿਧ ਸੋਖ ਪਾ। ਸਭਕੂਟ ਸੂਖਮ ਕਰੈ ਚੂਰਨ ਕਰਖ ਇਕ ਇਕ ਜੋਖ ਪਾ॥੫੭॥**

ਜਵਤ੍ਰੀ ਜਾਫਲ ਭੰਗ ਇਲਾਯਚੀ ਅਕਰਕਰਾ ਕਸਤੂਰੀ। ਲੌਂਗ, ਕੇਸਰ, ਦਾਰਚੀਨੀ, ਕੌਂਚਬੀਜ, ਸਿੰਗਰਫ। ਮ੍ਰਿਤ ਅਭ੍ਰਕ ਰੂਮੀ ਮਸਤਕੀ ਅਫੀਮ ਸਮੁੰਦ੍ਰ ਸੋਖ। ਇਹ ਸਭ ਕੁਟਕੇ ਬ੍ਰੀਕ ਕਰੇ ਇਕ ਇਕ ਕਰਖ ਤੋਲ ਕੇ ਚੀਜਾਂ ਲਵੇ॥ ੫੭॥

**ਇਕ ਨਾਲਕੇਰ ਜੁ ਆਨ ਆਛਾ ਫੋੜ ਗੋਲਾ ਕਾਢਿਯੇ। ਤਿਹ ਛਿਦ੍ਰ ਕਰ ਬਿਚ ਪਾਯ ਚੂਰਨ ਖੀਰ ਬਟ ਭਰ ਗਾਢਿਯੇ। ਜਬ ਸੂਕਜਾਵੇ ਖੀਰ ਵਹੁ ਤਬ ਦੁਗਧ ਗਵ ਕੋ ਆਨਿਯੇ। ਪੈ ਮਫ ਜੁ ਕੱਚਾ ਡੋਲ ਮੈਂ ਬਿਚ ਡਾਹਿ**

ਗੋਲਾ ਠਾਨਿਯੇ ॥ ੫੮ ॥

ਫਿਰ ਇਕ ਹਛਾ ਨਾਲਯੇਰ ਲਿਆਕੇ ਉਸ ਨੂੰ ਭੰਨਕੇ ਵਿਚੋਂ ਗਰੀ ਦਾ ਗੋਲਾ ਕਢ ਲਏ। ਉਸ ਗੋਲੇ ਵਿਚ ਛੇਕ ਕਰਕੇ ਵਿਚ ਚੂਰਨ ਭਰ ਦੇਵੇ ਫਿਰ ਉਸ ਵਿਚ ਬੋਹੜ ਦਾ ਦੁਧ ਚੋਵੇ। ਜਦੋਂ ਓਹ ਦੁਧ ਸੁਕ ਜਾਵੇ ਤਾਂ ਫੇਰ ਗਊ ਦਾ ਦੁਧ। ਕੱਚਾ ਮਣ ਪ੍ਰਮਾਣ ਲਵੇ ਓਹ ਕੜਾਹੀ ਵਿਚ ਭਰਕੇ ਵਿਚ ਗੋਲਾ ਪਾਵੇ॥੫੯

ਧਰਅਗਨਿਦੂਧ ਸੁਕਾਯਕੈਪਿਸਵਾਯ ਗੋਲਾਲੀਜਿਯੇ।
ਮਿਲ ਜਾਯ ਖੋਆ ਔਰ ਗੋਲਾ ਤੌ ਸਿਤਾ ਮਧ ਦੀਜਿਯੇ।
ਪਰ ਵਜਨ ਸਭਤੇ ਦੁਗਨ ਦੁਗਨਾ ਗੁਟੀ ਪੈਸੇ ਪੰਚਕੀ।
ਨਿਤ ਖਾਯ ਸੰਧਯਾ ਸਮੇ ਮੈ ਬੰਧੇਜ ਬਲਤਨ ਸੰਚ ਕੀ॥

ਅਗਨ ਪਰ ਧਰਕੇ ਦੁਧ ਸੁਕਾ ਦੇਵੇ ਫਿਰ ਗੋਲਾ ਪੀਹ ਲਵੇ। ਜਦੋਂ ਗੋਲਾ ਤੇ ਖੋਆ ਰਲ ਜਾਵੇ ਤਾਂ ਫਿਰ ਮਿਸਰੀ ਤੇ ਸ਼ਹਤ ਭੀ ਪਾਵੇਵੇ। ਇਹਨਾਂ ਦੋਹਾਂ ਦਾ ਵਜਨ ਸਭਨਾਂ ਨਾਲੋਂ ਦੂਨਾ ਦੂਨਾ, ਮਗਰੋਂ ਗੋਲੀ ਪੰਜ ਪੈਸੇ ਭਰ ਦੀ ਬੰਨ੍ਹੇ। ਰੋਜ ਤ੍ਰਿਕਾਲਾਂ ਨੂੰ ਖਾਵੇ ਬੰਧੇਜ ਅਤੇ ਬਲ ਦਾ ਸੰਗ੍ਰਹ ਕਰੇ ॥੫੯॥

ਪੁਨਾ-ਸਿੰਘ ਬਾਹਨੀ ॥ ਅਸਗੰਧ ਪੀਪਰ ਨਾਗਕੇਸਰ ਅਕਰਕਰ ਛਰ ਮਸਤਕੀ। ਕਪ ਕੱਛੁ ਜੈਫਲ ਗਿਰਿ ਉਟੰਗਨ ਮਾਲ ਕੰਗਨਿ ਭੀਤਕੀ। ਖਸਖਾਸ ਗੋਖਰੂ ਸਰਦਚੀਨੀ ਬੀਜ ਮੂਲੀ ਬਹੁਫਲੀ। ਪੁਨ ਆਨ ਤਾਲ ਮਖਾਨ ਮ੍ਰਿਗਮਦ ਔ ਕੁਲੰਜਨ ਬਿਚ ਰਲੀ॥ ੬੦ ॥

ਅਸਗੰਧ ਮਘ ਨਾਗਕੇਸਰ ਅਕਰਕਰਾ ਛੜ ਰੂਮੀ ਮਸਤਕੀ। ਕੌਂਚ ਬੀਜ ਜਾਯਫਲ ਉਟੰਗਣਦੇ ਬੀਜ ਮਾਲਕੰਗਣੀ। ਖਸਖਸ ਭਖੜਾ ਸਰਦਚੀਨੀ ਮੂਲੀ ਦੇ ਬੀਜ ਬਹੁਫਲੀ। ਤਾਲਮਖਾਨਾ ਕਸਤੂਰੀ ਪਾਨ ਦੀ ਜੜ ॥ ੬੦ ॥

ਸਭ ਤੋਲ ਮਾਸੇ ਆਠ ਅਠ ਅਹਿਫੇਨ ਮਾਸੇ ਚਾਰ ਲੈ। ਪਟਛਾਨ ਚੂਰਨ ਕਰੋ ਯਾਕੋ ਫੇਰ ਬਿਧਿ ਇਮ ਧਾਰ ਲੈ। ਗਹ ਤੀਨ ਪੈਸੇ ਭਰ ਜੁ ਪੋਸਤ ਭੇਵ ਰਾਤੀ ਰਾਖਿ

ਯੇ। ਦਿਨ ਨੀਰ ਲੇਹੁ ਨਿਤਾਰਕੇ ਤਿਸ ਬੀਚ ਚੂਰਨ ਨਾਖਿਯੇ॥ ੬੧ ॥

ਸਭ ਤੋਲ ਵਿਚ ਅਠ ਅਠ ਮਾਸੇ ਤੇ ਅਫੀਮ ੪ ਮਾਸੇ। ਇਸਦਾ ਚੂਰਣ ਕਰਕੇ ਬਸਤ੍ਰ ਵਿਚ ਛਾਣ ਲਵੇ ਫਿਰ ਇਸਤਰਾਂ ਕਰੇ। ਪੋਸਤ ੩ ਪੈਸੇ ਭਰ ਲੈਕੇ ਰਾਤ ਨੂੰ ਭੇਉਂ ਛਡੇ। ਦਿਨੇ ਉਸਦਾ ਪਾਣੀ ਨਿਤਾਰ ਲਵੇ ਉਸ ਵਿਚ ਚੂਰਨ ਪਾ ਦੇਵੇ॥ ੬੧ ॥

ਦੋਹ॥ ਪੁਨ ਮਧੁ ਘ੍ਰਿਤ ਸੇ ਗੁਟੀ ਕਰ ਵਜਨ ਜੁ ਮਾਸੇ ਚਾਰ। ਜੁਗਲ ਜਾਮ ਬੰਧੇਜ ਭਵ ਦੁਗਧਸੰਗ ਭਖਕਾਰ॥

ਫਿਰ ਸ਼ਹਤ ਤੇ ਘਿਓ ਨਾਲ ਗੋਲੀ ੪ ਮਾਸੇ ਦੀ ਬਣਾਵੇ। ਦੁਧ ਨਾਲ ਖਾਵੇ ੨ ਪਹਰ ਤਕ ਬੰਧੇਜ ਹੋਵੇ॥ ੬੨ ॥

## ਪੁਨਾ-ਕਾਮ ਕੌਤੂਹਲ ਗੁਟਕਾ॥ ਗੀਤਕਾ

ਜਲਵਤ੍ਰਿ ਏਲਾ ਕਨਾਂ ਗੋਖਰੁ ਸਰਦਚੀਨੀ ਮਸਤਕੀ। ਬਿਚ ਪ ਯ ਕੌਡ੍ਰ ਫੂਲ ਚੰਪਕ ਔ ਕੁਲੰਜਨ ਭੀਤਕੀ। ਇਹ ਟੰਕ ਅਠ ਅਠ ਅ ਨਕੇ ਦਿਵਫੂਲ ਸਿਰਸਾਹੀ ਰਲਾ। ਸਭ ਕੂਟ ਕਪੜੇ ਛਾਨਕਰ ਤ੍ਰੈ ਟੰਕ ਹਿਮ ਮ੍ਰਿਗ ਮਦ ਮਿਲਾ॥ ੬੩ ॥

ਜਵਤ੍ਰੀ ਇਲਾਯਚੀ ਮਘ ਭਖੜਾ ਸਰਦਚੀਨੀ ਮਸਤਕੀ। ਕੌਂਚ ਬੀਜ ਦੀ ਗਿਰੀ ਚੰਬੇਦੇ ਫੁਲ ਪਾਨਜੜ। ਇਹ ਅਠ ੨ ਟੰਕ ਤੇ ਲੌਂਗ ੧ ਸਿਰਸਾਹੀ ਪਾਵੇ। ਸਭਕੁੱਟਕੇ ਕਪੜ ਛਾਣਕਰਕੇ ੩ਟੰਕ ਕਪੂਰ ਅਰ ਕਸਤੂਰੀਮਿਲਾਵੇ॥

ਦੋਹ॥ ਕੁੰਕਮ ਜਲ ਸੇ ਗੁਟੀਕਰ ਭੋਜਨ ਪੀਛੈ ਖਾਯ। ਨਾਮ ਕਾਮਕੌਤੂਹਲੀ ਜਾਮ ਕਾ ਦਖਵਾਯ॥ ੬੪ ॥

ਕੇਸਰ ਦੇ ਜਲ ਨਾਲ ਗੋਲੀ ਕਰੇ ਭੋਜਨ ਦੇ ਮਗਰੋਂ ਖਾਏ। ਇਸਦਾ ਨਾਮ 'ਕਾਮ ਕੌਤੂਹਲ' ਹੈ ਇਕ ਪਹਰ ਤਕ ਬੰਧੇਜ ਰਖਦੀ ਹੈ॥ ੬੪ ॥

## ਸਿੰਘਬਾਹਨੀ ॥ ਗੀਤਕਾ ॥

ਅਜਮੋਦ ਮਾਜੂ ਮੋਠਜੜ ਜਲਵਤ੍ਰਿ ਜੈਫਲ ਬਰਚ ਲੈ। ਅਹਿਫੇਨ ਕੇਸਰ ਮਸਤਕੀ ਈਂਗਰ ਸਮੁੰਦਰ ਸੋਖਲੈ। ਦਿਵਫੂਲ ਕ੍ਰਿਚਲੈ ਔ ਸੰਗਿਸਰੀ ਟੰਕ ਇਕ ਇਕ ਆ-ਨਿਯੈ। ਹਰਮਲ ਦੁ ਟੰਕ ਮ੍ਰਿਗਾਂਡਜਾ ਹਿਮ ਮਾਸ ਇਕ ਇਕ ਨਾਨਿਯੈ ॥ ੬੫ ॥

ਅਜਮੋਦ ਮਾਜੂ ਫਲ ਮੋਠਾਂ ਦੀ ਜੜ੍ਹ ਜਵਤ੍ਰੀ ਜਾਯਫਲ ਵਰਚ। ਅਫੀਮ ਕੇਸਰ ਮਸਤਕੀ ਸਿੰਗਰਫ ਸਮੁੰਦ੍ਰ ਸੋਖ। ਲੌਂਗ ਕੁਚਲੇ ਸੰਗਿਸਰੀ ਇਹ ਇਕ ਇਕ ਟੰਕ। ਹਰਮਲ ੨ ਟੰਕ ਕਸਤੂਰੀ ਕਪੂਰ ਇਕ ਇਕ ਮਾਸਾ ॥ ੬੫ ॥

ਦੋ: ॥ ਸਰਬ ਪੀਸ ਮਧੁ ਸੰਗ ਗੁਟਿ ਬੇਰ ਸਮਾਨ ਅਸੋ ਜਾਪ੍ਰਿਥਮ ਸੇਰਹਿਵ ਦੂਧਅਚ ਪੁਨਭਖ ਪਹਰਬੰਧੇਜ॥

ਸਭੋ ਪੀਹਕੇ ਗੋਲੀ ਸ਼ਹਤ ਨਾਲ ਬੇਰ ਪ੍ਰਮਾਣ ਬਨਾਵੇ। ਪਹਿਲੇ ਡੂਢ ਸੇਰ ਦੁਧ ਪੀਵੇ ਪਿਛੋਂ ਗੋਲੀ ਖਾਵੇ ਤਾਂ ਪਹਰ ਤਕ ਬੰਧੇਜ ਰਹੇ ॥ ੬੬ ॥

ਪੁਨਾ-ਗੀਤਕਾ ॥ਖਸਖਾਸ ਤਾਲਮਖਾਨ ਲੈ ਅਰਗਿਰੀ ਬਾਨਰ ਬੀਜਹੀ। ਗਹਿ ਗੂੰਦ ਸੱਠੀ ਕੇਰ ਚਾਵਲ ਸ੍ਵੈਤ ਸੱਕਰ ਲੀਜਹੀ। ਸਭ ਪੀਸ ਗੋ ਘ੍ਰਿਤ ਮਸਲਕੇ ਨਿਤ ਖਾਯ ਪੈਸਾਭਰ ਜਬੈ।ਗਵਦੂਧ ਊਪਰ ਪਾਨਕਰ ਬੰਧੇਜ ਬਲ ਹ੍ਵੈ ਬਰ ਤਬੈ ॥ ੬੭ ॥ ਇਤਿ ਨਰ ਚਕਿਤਸਾ ॥

ਖਸਖਸ ਤਾਲਮਖਾਨਾ ਕੌਂਚ ਬੀਜ ਦੀ ਗਿਰੀ। ਕਿੱਕਰ ਦਾ ਗੂੰਦ ਸਠੀ ਦੇ ਚਾਵਲ ਸਫੇਦ ਸ਼ੱਕਰ। ਸਭੋ ਪੀਹਕੇ ਗੋਕੇ ਘਿਓ ਵਿਚ ਮਲਕੇ ਨਿੱਤ ਪੈਸਾ ਭਰ ਖਾ ਲਵੇ। ਉਪਰੋਂ ਗੋਕਾ ਦੁਧ ਪੀਵੇ ਇਸ ਨਾਲ ਬੰਧੇਜ ਅਰ ਬਲ ਬਹੁਤ ਵਧਦਾ ਹੈ ॥ ੬੭ ॥ ਇਤਿ ਨਰ ਚਕਿਤਸਾ ॥

---

## ਅਬ ਇਸਤ੍ਰੀ ਚਕਿਤਸਾ ॥ ਪ੍ਰਦਰ ਰੋਗ ਲੱਛਣ ॥

ਦੋਹ ॥ ਜਬ ਕਲ ਛੂਟੇ ਤੀਯਕੀ ਤਬ ਜਲ ਰੁਧਰ ਪ੍ਰਵਾਹ। ਮਨਮਥ ਮੰਦਰਤੇ ਚਲੈ ਤਨ ਟੂਟਤ ਪ੍ਰਦਰਾਹ॥ ੬੮

ਜਦੋਂ ਇਸਤ੍ਰੀ ਦੀ ਕਲ (ਲੋਹੂ ਜਾਣ ਵਾਲੀ) ਛੁਟੇ ਤਾਂ ਜਲਵੇ ਪ੍ਰਵਾਹ ਵਤ ਲਹੂ ਬਹ ਤਰੇ ਹੈ। ਯੋਨੀ ਦੇ ਰਸਤੇ ਅਰ ਸਰੀਰ ਟੁਟੇ, ਇਸ ਨੂੰ ਪ੍ਰਦਰ ਕਿਹਾ ਜਾਂਦਾ ਹੈ ॥ ੬੮ ॥

## ਰਕ੍ਤਪ੍ਰਦਰ-ਪ੍ਰਤੀਕਾਰ

ਦੋਹ ॥ ਚੰਦਨ ਰਾਈ ਨੈਨ ਸ੍ਰਿਕ ਤੰਦਲ ਜਲ ਸੇ ਖਾਯ। ਵਾ ਬ੍ਰਿਖ ਰਸ ਮਧੁ ਮੇਲ ਅਰ ਰਕ੍ਤ ਪ੍ਰਦਰ ਨਸਜਾਯ॥

ਚੰਦਨ ਰਾਈ ਨੇਤ੍ਰਬਾਲਾ ਚਾਵਲਾਂ ਦੇ ਪਾਣੀ ਨਾਲ ਖਾਵੇ। ਯਾਂ ਬਾਂਸੇ ਦੇ ਰਸ ਵਿਚ ਸ਼ਹਤ ਪਾਕੇ ਪੀਵੇ ਤਾਂ ਲਹੂ ਦਾ ਪ੍ਰਦਰ ਰੋਗ ਨਸ਼ਟ ਹੋ ਜਾਵੇ ॥

ਪੁਨਾ-ਰਸਵਤ ਔ ਤਵਰਾਜ ਲੈ ਜਰ ਚੌਲਾਈ ਮੇਲ। ਤੰਦਲ ਜਲਸੋਂ ਪੀਯ ਨਿਤ ਰਕ੍ਤ ਪ੍ਰਦਰ ਦਖਰੇਲ॥੭੦

ਰਸੌਂਤ ਸ਼ੀਰ[illegible]ਸ਼ਤ ਅਰ ਚੌਲਾਈ ਦੀ ਜੜ। ਚਾਵਲਾਂ ਦੇ ਧੋਣ ਨਾਲ ਨਿਤ ਪ੍ਰਤ ਪੀਵੇ ਤਾਂ ਰਕਤ ਪ੍ਰਦਰ ਦਾ ਦੁਖ ਨਾਂ ਰਹੇ ॥ ੭੦ ॥

ਪੁਨਾ-ਗਿਟਕ ਜਾਮਨੂੰ ਪੀਸ ਕਰ ਪੁਰੀ ਦੁ ਪੈਸਾ ਮਾਨ। ਤੀਨਪੁਰੀ ਦੈ ਦਿਨ ਬਿਖੇ ਸੀਤ ਸਲਲ ਦੁਖਹਾਨ॥੭੧

ਜਾਮੁਣ ਦੀ ਗਿਟਕ ਪੀਹਕੇ ਦੋ ਪੈਸਾ ਭਰ ਦੀ ਪੁੜੀ ਕਰਕੇ। ਦਿਨ ਵਿਚ ੩ ਪੁੜੀਆਂ ਠੰਢੇ ਜਲ ਨਾਲ ਦੇਵੇ ਤਾਂ ਪ੍ਰਦਰ ਰੋਗ ਨਾਸ ਹੋਵੇ ॥ ੭੧ ॥

ਸ੍ਵੇਤ ਪ੍ਰਦਰ ਕੋ ॥ ਕਾਕਜੰਘ ਜਰ ਆਨਕੈ ਵਾ ਜਰਲੇਹੁ ਕਪਾਸ। ਤੰਦਲ ਜਲਸੋਂ ਪੀਯ ਨਿਤ ਸ੍ਵੇਤਪ੍ਰਦਰਕੋਨਾਸ॥

ਕਾਕਜੰਘੀ ਦੀ ਜੜ੍ਹ ਅਥਵਾ ਕਪਾਹ ਦੀ ਜੜ੍ਹ ਲੈਕੇ। ਚਾਵਲਾਂ ਦੇ ਧੋਣ ਨਾਲ ਨਿਤਪ੍ਰਤੀ ਪੀਵੇ ਸਫੈਦ ਪ੍ਰਦਰ (ਜੋ ਯੋਨੀ ਰਸਤੇ ਚਿਟਾ ਪਾਣੀ ਨਿਕਲਦਾ ਹੈ, ਜਿਸ ਨਾਲ ਯੋਨੀ ਸਿਮ ਸਿਮ ਕਰਦੀ ਰਹਿੰਦੀ ਹੈ) ਉਸ ਦਾ ਭੀ ਨਾਸ

ਹੁੰਦਾ ਹੈ ॥ ੧੨ ॥

ਪੁਨਾ-ਧਾਵੈ ਧਾਤ੍ਰੀ ਦਾਰਵੀ ਪ੍ਰਥਕ ਪ੍ਰਥਕ ਕਰ ਕ੍ਵਾਥ।
ਤੀਨ ਜੋਗ ਮਧੁ ਮੇਲ ਅਰ ਸ੍ਵੇਤ ਪ੍ਰਦਰ ਦੁਖ ਆਥ॥

ਧਾਵਿਆਂ ਦੇ ਫੁਲ ਆਵਲੇ ਦਾਰਹਲਧੀ ਇਨ੍ਹਾਂ ਦਾ ਵਖੋ ਵਖਰਾ ਕਾੜ੍ਹਾ ਕਰਕੇ। ਇਨ੍ਹਾਂ ਫਿਰ ਤਿੰਨਾਂ ਹੀ ਯੋਗਾਂ ਵਿਚ ਸ਼ਹਤ ਮਿਲਾਕੇ ਪੀਵੇ ਤਾਂ ਸਫੈਦ ਪ੍ਰਦਰ ਝਰਨਾ ਬੰਦ ਹੋਵੇ ॥ ੧੩ ॥

## ਸਰਬ ਪ੍ਰਦਰ ਕੋ ॥ ਨਰਾਜ

ਕਿਰਾਤ ਮੋਘ ਦਾਰਵੀ ਰਸੌਂਤ ਔ ਮਲੂਰ ਲੈ। ਭਿਲਾ ਤਕਾ ਸ੍ਰਿੰਗਾ ਟਕਾ ਕਰਾਯ ਕ੍ਵਾਥ ਤੂਰ ਲੈ। ਮਿਲਾਯ ਖਜੋਦ੍ਰ ਤਾਸਮੈ ਪਿਲਾਯ ਪ੍ਰਾਤ ਨਾਰ ਕੋ। ਮਿਟਾਯ ਸਰਬ ਪ੍ਰਦਰ ਕੋ ਅਨੰਦ ਕੰਦ ਕਾਰਕੋ ॥ ੧੪ ॥

ਚਿਰਾਯਤਾ ਮੁਥਰਾਂ ਦਾਲਹਲਧੀ ਰਸੌਂਤ ਬਿਲਗਿਰੀ। ਭਿਲਾਵੇ ਸਿੰ-ਘਾੜੇ ਇਨਾਂ ਦਾ ਝਟ ਕਾੜ੍ਹਾ ਕਰ ਲਵੇ। ਓਸ ਵਿਚ ਸ਼ਹਤ ਪਾਕੇ ਪ੍ਰਾਤਾਕਾਲ ਇਸਤ੍ਰੀ ਨੂੰ ਪਿਲਾ ਦੇਵੇ। ਇਹ ਸਰਬ ਪ੍ਰਕਾਰ ਦੇ ਪ੍ਰਦ੍ਰਾਂ ਨੂੰ ਮਿਟਾ ਦੇਂਦਾ ਹੈ ਅਰ ਆਨੰਦ ਦੇ ਕਰਨੇਹਾਰਾ ਹੈ ॥ ੧੪ ॥

ਪੁਨਾ-ਮਹੇਸ਼ ਪੂਤ ਬਾਹਨੰ ਪਿਸਾਯ ਤਾਸ ਮੇਙਨਾਂ। ਛਿ ਮਾਸ ਮਾਨ ਛੱਕਿਯੇ ਅਜਾ ਕਿ ਦੂਧ ਸੋਂ ਗਨਾਂ। ਕਿ ਲੈ ਪਿਸਾਯ ਅਰਕ ਫੂਲ ਪ੍ਰਾਤ ਪੀ ਜਲੋਸਨੰ। ਕਰਾਯ ਸਾਤ ਰੋਜ ਮੈ ਮਿਟਾਯ ਪ੍ਰਦਰ ਜੋਸ਼ਨੰ ॥ ੧੫ ॥

ਸ਼ਿਵਜੀ ਦੇ ਪੁਤ੍ਰ ਗਨੇਸ਼ ਦਾ ਬਾਹਨ (ਚੂਹਾ) ਤਿਸਦੀਆਂ ਮੇਂਙਣਾਂ ਪੀਹ ਕੇ। ੬ ਮਾਸੇ ਪ੍ਰਮਾਣ ਬੱਕਰੀ ਦੇ ਦੁਧ ਨਾਲ ਛੱਕੇ। ਯਾਂ ਅੱਕ ਦੇ ਫੁੱਲ ਪੀਹ ਲਵੇ ਪ੍ਰਾਤਾਕਾਲ ਗਰਮ ਜਲ ਨਾਲ ਪੀਵੇ। ਇਹ ਸੱਤ ਦਿਨ ਕਰੇ ਤਾਂ ਭੀ ਪ੍ਰਦਰ ਦਾ ਜੋਸ਼ ਮਿਟਦਾ ਹੈ ॥ ੧੫ ॥

ਪੁਨਾ-ਦੁਟੰਕ ਅੰਬ ਬੀਜ ਲੈ ਦੁ ਟੰਕ ਸ੍ਵੇਤ ਜੋ ਸਿਤਾ।

ਮਿਲਾਯ ਨੀਰ ਤੰਦਲੰ ਬਿਨਾਸ ਪ੍ਰਦ੍ਰ ਕੋ ਕਿਤਾ । ਕਿ ਲੈ ਸੁਪੇਦ ਚਾਵਲੰ ਮਤੰਗਕੇਸਰੀ ਗਹੇ। ਖੁਲਾਯ ਪਾਬ ਸਾਬ ਹ ਜੁ ਸਾਤ ਰੋਜ ਕੋ ਲਹੇ ॥ ੧੬ ॥

ਦੋ ਟੰਕ ਅੰਬ ਦੀ ਗਿਟਕ ਦੀ ਗਿਰ, ਉਸ ਵਿਚ ੨ ਟੰਕ ਸਫੈਦ ਮਿਸਰੀ ਪਾਵੇ । ਚਾਵਲਾਂ ਦੇ ਧੋਣ ਦਾ ਜਲ ਮਿਲਾਕੇ ਪੀਵੇ ਤਾਂ ਪ੍ਰਦਰ ਦਾ ਨਾਸ ਹੀ ਹੋਯਾ ਜਾਣੋ । ਅਥਵਾ ਚਿਟੇ ਚਾਵਲ ਲਏ ਤੇ ਨਾਗਕੇਸਰ । ਦੋਨੋਂ ਪੀਹਕੇ ਜਲ ਨਾਲ ਖੁਲਾ ਦੇਵੇ ਇਸ ਤਰਾਂ ਸਾਤਾ ਕਰੇ ॥ ੧੬ ॥

ਪੁਨਾ-ਦੋ: ॥ ਆਨ ਮਜੀਠ ਰੁ ਆਵਲੇ ਟੰਕ ਟੰਕ ਪਰਮਾਨ।ਸਿਤਾ ਟੰਕ ਜਲ ਤੰਦਲੰ ਖਾਯ ਪ੍ਰਦਰ ਰੁਜਹਾਨ।

ਮਜੀਠ ਆਵਲੇ ਟੰਕ ਟੰਕ ਲਵੇ । ਟੰਕ ਮਿਸਰੀ ਇਹ ਸਭ ਚਾਵਲਾਂ ਦੇ ਧੋਣ ਨਾਲ ਖਾਵੇ ਤਾਂ ਪ੍ਰਦਰ ਰੋਗ ਨਾਸ ਹੋਵੇ॥ ੧੧ ॥

## ਯੋਨਿ ਸੂਲ ਕੋ ॥ ਸ੍ਵੈਯਾ ॥

ਜੜ ਆਨ ਜਵਾਸਕ ਟੰਕ ਤ੍ਰਿਕੰ ਜਲ ਸੀਤਲ ਸੋ ਭੁਖ ਸੀਤਲ ਭਾਖੇ। ਨਰਬਾਨਰ ਬੀਜ ਸੁਰੇਂਦ੍ਰ ਜੁ ਵਾਰਨਿ ਔ ਸਿਖਰੀ ਜਲ ਸੋਂ ਪਿਸ ਆਖੇ। ਭਗ ਮੈ ਦੈ ਬਰਤ ਕਰੀ ਤਿਨਕੀ ਸਭ ਸੂਲ ਮਿਟੇ ਬਿਚ ਯੋਨਿ ਜੁ ਲਾਖੇ। ਕਿ ਕਪਾਸ ਕਿ ਪਾਤ ਹਰ ਪਿਸਕੈ ਮਿਟ ਸੂਲ ਗੁਟੀ ਕਰ ਜੈ ਭੁਗ ਰਾਖੇ ॥ ੧੮ ॥

ਜਵਾਹੇਂ ਦੀ ਜੜ੍ਹ ੩ ਟੰਕ ਲੈ ਆਵੇ ਸਰਦ ਪਾਣੀ ਨਾਲ ਖਾ ਲਵੇ । ਅਥਵਾ ਕੌਂਚ ਬੀਜ ਇੰਦ੍ਰ ਜੌਂ ਵਾਰਨਿ ਕਹੀਏ ਖੱਬਲ ਘਾਸ ਯਾ ਖੱਸ, ਪੁਟ ਕੰਡਾ ਜਲ ਨਾਲ ਪੀਸਕ । ਤਿਨ੍ਹਾਂ ਦੀ ਬੱਟੀ ਕਰਕੇ ਭਗ ਵਿਚ ਦੇਵੇ ਤਾਂ ਯੋਨੀ ਦਾ ਸੂਲ ਮਿਟੇ । ਯਾਂ ਕਪਾਹ ਦੇ ਹਰੇ ਪੱਤ੍ਰ ਪੀਹਕੇ ਗੋਲੀ ਕਰਕ ਜੇ ਕਦੇ ਭਗ ਵਿਚ ਰੱਖੇ ਤਾਂ ਸੂਲ ਮਿਟ ਜਾਵੇ ॥ ੧੮ ॥

ਪੁਨਾ-ਦੋ: ॥ ਬੀਜ ਇਰਿੰਡਰੁ ਨਿੰਮ ਪਤ ਜਲ ਕੇ ਸੰਗ

ਪਿਸਾਯ। ਭਗ ਕੇ ਭੀਤਰ ਲੇਪ ਕਰ ਜੋਨਿ ਸੂਲ ਮਿਟ ਜਾਯ

ਅਰਿੰਡ ਦੇ ਬੀਜ ਨਿੰਮ ਦੇ ਪੱਤ੍ਰ ਜਲ ਨਾਲ ਪੀਹਕੇ। ਭਗ ਦੇ ਅੰਦਰ ਲੇਪ ਕਰੇ ਤਾਂ ਯੋਨੀ ਦਾ ਸੂਲ ਮਿਟ ਜਾਵੇ ॥ ੭੯ ॥

ਨਾਰੀ ਗਰਭ ਸ੍ਰਵਤੇ ਕੋ ॥ ਦੋਹਰਾ ॥

ਦ੍ਵੈ ਪੈਸਾ ਭਰ ਸਿਤਾ ਸਿਤ ਹੁਰਮਚਿ ਪੈਸਾ ਆਧ। ਸੀਤ ਸਲਲ ਸੋਂ ਪਾਨ ਕਰ ਗਿਰਤ ਗਰਭ ਕੋ ਸਾਧ ॥ ੮੦

ਦੋ ਪੈਸੇ ਭਰ ਸ਼ਕਰ ਹੁਰਮਚੀ ਧੇਲਾ ਭਰ। ਸਰਦ ਪਾਣੀ ਨਾਲ ਪੀਵੇ ਤਾਂ ਗਿਰਦਾ ਗਰਭ ਥੰਮ ਜਾਵੇ ॥ ੮੦ ॥

ਪੁਨਾ-ਸੂਖਮ ਏਲਾ ਟੰਕ ਤ੍ਰੈ ਏਕ ਕਬੂਤ੍ਰ ਬੀਠ। ਤੰਦੁਲ ਜਲ ਸੇ ਪੀਯ ਨਿਤ ਸ੍ਰਵਤ ਗਰਭ ਧਰ ਈਠ ॥ ੮੧॥

ਛੋਟੀ ਇਲਾਯਚੀ ੩ ਟੰਕ ਇਕ ਟੰਕ ਕਬੂਤਰ ਦੀ ਬਿੱਠ। ਚਾਵਲਾਂ ਦੇ ਧੋਣ ਨਾਲ ਨਿੱਤ ਪੀਵੇ ਸ੍ਰਵਦਾ (ਚੋਂਦਾ, ਗਰਭ ਠਹਿਰ ਜਾਵੇ ॥ ੮੧ ॥

ਪੁਨਾ-ਚੰਦਨ ਬਾਲ ਜੋ ਖੰਡ ਸਿਤ ਟੰਕ ਜੁ ਤੀਨ ਪਿਸਾਯ। ਸੰਗ ਸਲਲ ਕੇ ਖਾਯ ਨਿਤ ਸ੍ਰਵੈ ਨ ਗਰਭ ਕਦਾਯ॥

ਚੰਦਨ ਮੁਸ਼ਕ ਬਾਲਾ ਚਿੱਟੀ ਖੰਡ ਇਹ ੩ ਟੰਕ ਪੀਹਕੇ। ਪਾਣੀ ਨਾਲ ਨਿੱਤ ਖਾਵੇ ਕਦੇ ਬੀ ਗ੍ਰਭ ਨਹੀਂ ਸ੍ਰਵਦਾ ਹੈ ॥ ੮੨ ॥

ਪੁਨਾ-ਮੌਲੀ ਤਾਗਿਕ ਬਿੰਸ ਗਹਿ ਤਿਯ ਸਿਖ ਪਗ ਲੌ ਮੇਪ। ਤਾਕੇ ਵਟ ਕਰ ਗੰਠ ਦੈ ਗਿਨ ਕੇ ਸਪ੍ਤ ਅਛੇਪ ॥

ਇਕੀ ਤਾਰਾਂ ਮੌਲੀ ਦੀਆਂ ਇਸਤ੍ਰੀ ਦੇ ਸਿਰ ਤੋਂ ਪੈਰਾਂ ਤਕ ਨਾਪਲਵੇ। ਉਸਨੂੰ ਵੱਟਕੇ ਗੰਢਾਂ ਦੇਵੇ ਗਿਣਕੇ ਸੱਤ ਇਕ ਰਸ ॥ ੮੩ ॥

ਸਪ੍ਤ ਸਪ੍ਤ ਪੜ੍ਹ ਮੰਤ੍ਰ ਤਿਹ ਗੁੱਗਲ ਧੂਪੀ ਦੇਹੁ। ਰਵਿ ਦਿਨ ਬਨਿਤਾ ਬਾਂਧ ਕਟ ਗਰਭ ਸ੍ਰਵਤ ਧਰ ਲੇਹੁ॥੮੪

ਯਬ ਮੰਤ੍ਰ॥ "ਓ ਬਾਂਧੇ ਮੇਰੇ ਬਾਂਧੇ ਕਾਲੀ ਬਾਂਧੇ ਸਕਾਲੀ

ਬਨਰਾਈ ਬਾਂਧੋ ਨਦੀ ਵਹੰਤੇ ਨੀਰ ਬਾਂਧੋ ਸਵਾਕੋਟ ਕੋ
ਸਰੀਰ ਹਾਡਕੀ ਧਣਹੁ ਉਡੀਸਜਣ ਕਾ ਬਾਣ ਬਾਂਧਰੋ
ਰਗ ਤੀਆ ਅਮਕੀ ਕਾ ਗਰਭ ਮਤ ਦੈ ਜਾਣ" ॥੮੪

ਸੱਤ ਸੱਤ ਬਾਰ ਉਸ ਪਰ ਮੰਤ੍ਰ ਪੜ੍ਹਕੇ ਗੁੱਗਲ ਦੀ ਧੂੰਣੀ ਦੇਵੇ। ਐਤ ਵਾਰ ਦੇ ਦਿਨ ਇਸਤ੍ਰੀ ਦੇ ਲੱਕ ਨਾਲ ਬੰਨ੍ਹੇ ਤਾਂ ਗ੍ਰਭ ਸ੍ਰਵਦਾ ਰੁਕੇ ॥ ੮੪ ॥

ਪੁਨਾ-ਦੋ: ॥ ਸੂਤ ਕੁਮਾਰੀ ਕਾ ਗਹੇ ਇਕਸੌ ਅਠ ਪਢ
ਮੰਤ੍ਰ ਪ੍ਰਾਤਕਾਲ ਰਵਿ ਦਿਨ ਤ੍ਰਿਯਾ ਕਟਮੈ ਬੰਧਸੁਤੰਤ੍ਰ॥
ਯਥਾ ਮੰਤ੍ਰ ॥ ਓਂਰਕ੍ਤੇ ਰਕ੍ਤ ਵਾਤੇਹੁ ਫੁਟ ਸ੍ਵਾਹਾ: ॥੮੫॥

ਕ੍ਵਾਰੀ ਕੁੜੀਦੇ ਕੱਤੇ ਸੂਤ ਦਾ ਧਾਗਾ ਲੈਕੇ ਉਸ ਪਰ ੧੦੮ ਬਾਰ ਮੰਤ੍ਰ ਪੜ੍ਹੇ। ਪ੍ਰਾਤਾਕਾਲ ਐਤਵਾਰ ਦੇ ਦਿਨ ਇਸਤ੍ਰੀ ਕਮਰ ਨਾਲ ਆਪੇ ਬੰਨ੍ਹਲਵੇ॥

## ਗਰਭਮੈ ਕਰੰਗ ਮ੍ਰਿਤਕੋ ਛੋੜੇਕੋ ॥

ਅੜਿਲ ॥ ਬਿਸਖਪਰਾ ਤਿਨ ਟੰਕ ਅਜਾਕੇ ਦੂਧਹੀ ।
ਤੀਨ ਦਿਵਸ ਕਰ ਪਾਨ ਸੁਸਕ ਭਵ ਸੂਧ ਹੀ।ਵਾ ਸ਼ੋਰਾ
ਸਿਤ ਖੰਡ ਆਠ ਅਠ ਟੰਕ ਹੀ। ਹੋ ਸਾਤ ਦਿਵਸ ਲੌ
ਖਾਯ ਕਰੰਗੈ ਛੰਕ ਹੀ ॥ ੮੬ ॥

ਬਿਸਖਪਰਾ ੩ ਟੰਕ ਬੱਕਰੀ ਦੇ ਦੁਧ ਨਾਲ। ਤਿੰਨ ਦਿਨ ਪੀਵੇ ਸੁਕਾ ਗ੍ਰਭ ਸਿੱਧ ਹੋਵੇ। ਅਥਵਾ ਸ਼ੋਰਾ ਸਫੈਦ ਖੰਡ ਅਠ ਅਠ ਟੰਕ। ਸੱਤ ਦਿਨਤਕ ਖਾਵੇ ਗ੍ਰਭ ਦੀ ਕੁਰੰਗਤਾ ਜਾਵੇ ॥ ੮੬ ॥

## ਸਜੀਵ ਫੋੜਾ ਫੂਲਨ ਕੋ

ਮੂੰਢ ਸਤਾਵਰ ਯਸ੍ਰਿ ਆਸਗੰਧਿ ਲੀਜਿਯੇ।ਭ੍ਰਿੰਗਰਾਜ
ਖਿਪ ਸੰਗ ਅਜਾ ਦੂਧ ਪੀਜਿਯੇ। ਸਪ੍ਤ ਰੋਜ ਜਬ ਕਰੈ
ਗਰਭਨੀ ਨਾਰਿ ਜੋ।ਹੋ ਸੁਸਕ ਜੁ ਫੋੜਾ ਪੇਟ ਫੂਲ ਤਤ

ਕਾਰ ਜੈ ॥ ੮੭ ॥

ਸੁੰਢ ਸਤਾਵਰ ਮੁਲੱਠੀ ਅਸਗੰਧ। ਡੰਡਾਰਾ ਪਾਕਰ ਬੱਕਰੀ ਦੇ ਦੁਧ ਨਾਲ ਪੀਵੇ। ਇਸੇ ਤਰਾਂ ਸੱਤ ਦਿਨ ਤਕ ਜਦ ਗ੍ਰਭਨੀ ਇਸਤ੍ਰੀ ਕਰੇ। ਤਾਂ ਸੁਸਕ ਹੋਣਾ ਛੋਡ, ਪੇਟ ਫੁਲਨਾ ਤਤਕਾਲ ਹੀ ਬੰਦ ਹੋਵੇ ॥ ੮੭ ॥

ਪੁਨਾ-ਕਮਲਬੀਜ ਮਦ ਮਾਖ ਸਿਘਾੜੇਆਨਿਯੇ।ਜੀਰਾ ਟੰਕ ਚੁਤਾਲਿ ਮੇਲ ਪਿਸਵਾਨਿਯੇ। ਟੰਕ ਤੀਨ ਨਿਤ ਖਾਯ ਦੂਧ ਗਵ ਸੰਗਹੀ। ਹੋ ਫੂਲੇ ਸੂਕਾ ਜੀਵ ਗਰਭ ਭੁਵ ਚੰਗਹੀ॥ ੮੮ ॥

ਕਮਲ ਦੇ ਡੋਡੇ ਮਦ ਕਹੀਏ ਕਸਤੂਰੀ ਮਾਂਹ ਸਿੰਘਾੜੇ। ਜੀਰਾ ਇਹ ੪੪ ਟੰਕ ਮਿਲਾਕਰ ਪੀਹ ਲਵੇ। ਫਿਰ ੩ ਟੰਕ ਨਿੱਤਖਾਵੇ ਗੋਕੇ ਦੁਧ ਨਾਲ। ਗਰਭ ਦਾ ਜੀਵ ਸੁਸਕ ਹੋਣ ਤੋਂ ਬਚਕੇ ਹਰਾ ਭਰਾ ਹੋਵੇ ॥ ੮੮ ॥

## ਨਾਰੀ ਕੋ ਫੂਲ ਆਵਨ ਕੋ

ਤਿਲ ਗੁੜ ਮੂਲ ਇਰਿੰਡ ਨਿੰਮਪਤ ਭਾਰਗੀ।ਸਪ੍ਰੋਜ ਪਿਵ ਕ੍ਵਾਬ ਫੂਲ ਯੁਤ ਨਾਰਗੀ। ਕਿਲੈ ਨੁਸ਼ਾਦਰਕੁੱਠ ਟੰਕ ਤਿਨ ਤੀਨਹੀ। ਹੋ ਦਸ ਦਿਨ ਘ੍ਰਿਤ ਸੋ ਚਾਟ ਫੂਲ ਤ੍ਰਿਯ ਚੀਨਹੀ॥ ੮੯ ॥

ਤਿਲ ਗੁੜ ਇਰਿੰਡ ਦੀ ਜੜ੍ਹ ਨਿੰਮ ਦੇ ਪੱਤ੍ਰ ਭੜਿੰਗੀ। ਸੱਤ ਦਿਨ ਤਕ ਕਾੜ੍ਹਕੇ ਇਸਤ੍ਰੀ ਨੂੰ ਪਿਲਾਵੇ ਰਿਤਵੰਤੀ ਹੋਵੇ। ਯਾ ਨੌਸ਼ਾਦਰ ਕੁੱਠ ਤਿੰਨ ਤਿੰਨ ਟੰਕ। ਦਸ ਦਿਨ ਘਿਓ ਨਾਲ ਚੱਟੇ ਤਾਂ ਇਸਤ੍ਰੀ ਫੁਲਵੰਤੀ ਹੋਵੇ ॥ ੮੯ ॥

ਪੁਨਾ-ਤ੍ਰੈਮੇਜਕ ਜਲ ਪੀਸ ਬਰਤ ਭਗ ਰਾਖਿਯੇ। ਵਾ ਚਪਲਾ ਜਵਖਾਰ ਮੈਨਫ ਕੁ ਭਾਖਿਯੇ। ਦੰਤੀ ਕੀਕਰ ਬੀਜ ਦੂਧ ਲੈ ਬੋਹਰੀ। ਹੋ ਤ੍ਰੈਮੇਜਕ ਗੁੜ ਮੇਲ ਕਨਾ ਤ੍ਰਿਯ ਜੋਹਰੀ॥ ੯੦ ॥

ਤੁੰਮੇਂ ਦੀ ਜੜ ਪਾਣੀ ਨਾਲ ਪੀਹਕੇ ਬੱਟੀ ਕਰੇ, ਅਰ ਭਗ ਵਿਚ ਰਖੇ ਅਥਵਾ ਮਘਾਂ ਜੌਂਖਾਰ ਰਾੜਾ। ਜਪੋਲੋਟੇ ਦੀ ਜੜ ਕਿੱਕਰ ਦੀ ਛਿੱਲ ਦੁਧ। ਤੁੰਮੇ ਦੀ ਜੜ ਗੁੜ ਮਘਾਂ ਤਿਲ ਕਾਲੇ ॥ ੯੦ ॥

**ਸੋ:॥ਏ ਸਭ ਭੇਖਜ ਪੀਸ ਕਰ ਗੁਟਿਕਾ ਭਗ ਰਾਖਿਯੇ। ਗਏ ਫੂਲ ਫਿਰ ਦੀਸ ਸਕਲ ਬੇਦਨਾ ਨਾਸਭੈ ॥੯੧॥**

ਏ ਸਭ ਦਵਾਈਆਂ ਪੀਹਕੇ ਗੋਲੀ ਭਗ ਵਿਚ ਰਖੇ। ਬੰਦ ਹੋਏ ਫੁਲ ਫਿਰ ਆਏ ਦੇਖੋ, ਖੇਦ ਕੁਛ ਬੀ ਨਾਂ ਹੋਵੇ ॥ ੯੧ ॥

**ਪੁਨਾ-ਦੋ: ॥ ਏਕ ਪਾਉ ਤਿਲ ਸਜਾਮਗਹਿ ਸੇਰ ਨੀਰ ਕਰ ਕ੍ਵਾਥ। ਰਾਖ ਚਹਾਰਮ ਪ੍ਰਾਤ ਪਿਵ ਨਾਰੀ ਭਵ ਰਿਤ ਸਾਥ ॥ ੯੨ ॥**

ਇਕ ਪਾਓ ਭਰ ਕਾਲੇ ਤਿਲ ਸੇਰ ਭਰ ਜਲ ਵਿਚ ਕਾੜ੍ਹਾ ਕਰੇ। ਚੌਥਾ ਹਿਸਾ ਰਹੇ ਪ੍ਰਾਤਾਕਾਲ ਇਸਤ੍ਰੀ ਪ ਵੇ ਤਾਂ ਰਿਤਵੰਤੀ ਹੋਵੇ॥ ੯੨ ॥

**ਰਿਤੁ ਨਾਸਕੋ ॥ ਕਾਬਤ**

**ਸਿੰਬਲ ਕਿੰਸਕ ਫੂਲ ਖੈਰ ਕੀ ਤ੍ਵਚਾ ਮਗਾਵੇ। ਅਰਕ ਕੂੰਮਲੀ ਪੀਸ ਟੰਕ ਸਰ ਪੁਰੀ ਬਨਾਵੇ । ਪੈਸੇ ਪੰਚ ਸਨੇਹ ਤਾਹ ਮੈ ਪੁਰੀ ਘਲਾਵੇ। ਰਿਤਕੇ ਸਮੇ ਪਿਲਾਯ ਫੂਲ ਤਬ ਨਸ੍ਟ ਲਖਾਵੇ ॥ ੯੩ ॥**

ਸਿੰਬਲ ਦੇ ਤੇ ਕੇਸੂ ਦੇ ਫੁਲ ਖੈਰ ਬ੍ਰਿਛ ਦੀ ਛਿਲ। ਅੱਕ ਦੀਆਂ ਕੂੰਮਲੀਆਂ ਪੀਹਕੇ ਪੰਜ ਟੰਕ ਦੀ ਪੁੜੀ ਬਣਾਵੇ। ਪੰਜ ਪੈਸੇ ਭਰ ਤੇਲ ਲੈਕੇ ਉਸ ਵਿਚ ਪੁੜੀ ਘੋਲ ਦੇਵੇ। ਰਿਤ ਦੇ ਵਕਤ ਪਿਲਾਵੇ ਤਾਂ ਫੁਲ ਨਾਸ ਕਰੇ॥੯੩॥

**ਪੁਨਾ-ਰਿਤਕੇ ਸਮੇ ਪਿਲਾਯ ਤੱਕ੍ਰ ਸੋਂ ਫੂਲ ਜੁ ਕੇਸੂ । ਵਾ ਸਰਪੰਖਾ ਮੂਲ ਕਰਖ ਤੰਦਲ ਜਲ ਦੇਸੂ। ਵਾ ਜਲ ਬੇਹੇ ਸੰਗ ਸੂਰਨਗੇਰੂ ਤਿਨ ਟੰਕਾ। ਤੀਨ ਜੋਗ ਕਰ**

**ਨਾਰਿ ਨਾਸ ਰਿਤ ਕਰੇ ਨਿਸੰਕਾ ॥ ੯੪ ॥**

ਰਿਤੂ ਦੇ ਵਕਤ ਲੱਸੀ ਨਾਲ ਕੇਸੂ ਦੇ ਫੁੱਲ ਪਿਲਾਵੇ ਤਾਂਬੀ ਫੁਲ ਨਾਸ ਕਰੇ। ਯਾ ਸਰਪੰਖਾ (ਮਹਾਂ ਬੂਟੀ) ਦੀ ਜੜ ਕਰਖ ਪ੍ਰਮਾਣ ਚਾਵਲਾਂ ਦੇ ਧੋਣ ਨਾਲ ਦੇਵੇ। ਯਾਂ ਬਾਸੀ ਪਾਣੀ ਨਾਲ ਸੋਨਾਗੇਰੀ ੩ ਟੰਕ। ਇਹ ਤਿੰਨੇ ਯੋਗ ਇਸਤ੍ਰੀ ਦੀ ਰਿਤੂ ਦਾ ਨਾਸ਼ ਕਰਨਹਾਰੇ ਨਿਸੰਦੇਹ ਹਨ ॥ ੯੪ ॥

**ਰੰਡੀ ਇਸਤ੍ਰੀ ਗਰਭ ਨ ਧਰੈ ॥**

**ਚੂਰਨ ਰੰਜਾ ਦਾਲ ਏਕ ਪੈਸਾ ਭਰ ਲਿੱਜੈ। ਦ੍ਵੈ ਪੈਸਾ ਭਰ ਤੇਲ ਤੀਨ ਦਿਨ ਪੀਵਨ ਕਿੱਜੈ। ਗਰਭ ਭਵੈ ਨਹਿ ਨਾਰਿ ਯਾਰ ਜੋ ਬਹੁਤ ਰਮਾਵੈ। ਪਤੀਵੰਤ ਨਹ ਕਰੈ ਨਹੀ ਤੌ ਔਤਰ ਜਾਵੈ ॥ ੯੫ ॥**

ਰੱਤਕਾਂ ਦੀ ਦਾਲ ਦਾ ਚੂਰਣ ੧ ਪੈਸਾ * ਭਰ ਲਵੇ। ਦੋ ਪੈਸਾ ਭਰ ਤੇਲ ਇਹ ਤਿੰਨ ਦਿਨ ਪੀਵੇ। ਇਸਤ੍ਰੀ ਨੂੰ ਫਿਰ ਗਰਭ ਨਹੀਂ ਹੋ ਸਕਦਾ ਭਾਵੇਂ ਬਹੁਤੇ ਹੀ ਯਾਰਾਂ (ਦੋਸਤਾਂ) ਨਾਲ ਰਮਣ ਕਰਦੀ ਫਿਰੇ। ਪਤੀ ਵਾਲੀ ਨਾ ਕਰੇ ਜੇ ਕਰੇ ਤਾਂ ਔਤਰ ਜਾਵੇਗੀ ॥ ੯੫ ॥

**ਪੁਨਾ-ਸਰਖਪ ਸਿੰਬਲ ਫੂਲ ਨੀਰ ਮੈ ਲੇਹੁ ਉਬਾਲੀ। ਖਿਪ ਸਨੇਹ ਰਿਤਕਾਲ ਪੀਯ ਗਰਭਨ ਭਵ ਖਾਲੀ। ਕਿ ਲੈ ਦੁਪਹਿਰੀ ਫੂਲ ਸਹਤ ਕਾਂਜੀ ਪਿਲਵਾਵੈ। ਰਮੈ ਜੁ ਯਾਰ ਹਜਾਰ ਨਾਰਿ ਨਹ ਗਰਭ ਧਰਾਵੈ ॥੯੬॥**

ਸਰਸੋਂ ਸਿੰਬਲ ਦੇ ਫੁਲ ਜਲ ਵਿਚ ਉਬਾਲ ਲਵੇ। ਵਿਚ ਤੇਲ ਪਾਕੇ ਰਿਤੂ ਕਾਲ ਦੇ ਸਮੇਂ ਪੀਵੇ ਤਾਂ ਗਰਭ ਨਹੀਂ ਹੋ ਸਕਦਾ ਖਾਲੀ ਰਹੇ। ਯਾਂ ਦੁਪਹਿਰੀ ਦੇ ਫੁਲ ਲੈਕੇ ਕਾਂਜੀ ਦੇ ਨਾਲ ਪਿਲਾਵੇ। ਫਿਰ ਚਾਹੇ ਹਜਾਰ ਨਾਲ ਰਮਣ ਕਰੇ ਤਾਂ ਭੀ ਇਸਤ੍ਰੀ ਗਰਭ ਨਹੀਂ ਧਾਰੇ ॥ ੯੬ ॥

**ਪੁਨਾ-ਦੇਵਦਾਲ ਯਵ ਕਰਖਪੀਸ ਜਲ ਸੋਂ ਪਿਲਵਾਵੈ ਵਾ ਇਰਿੰਡ ਕੇ ਪਾਤ ਕਿਧੋ ਕੂਮਲ ਅਨਵਾਵੈ। ਅਸੂ**

* ਮਾਤ੍ਰਾ ਅਧਿਕ ਹੈ ਸੋਚ ਕੇ ਵਰਤੋ ॥

ਅੰਗੁਰੀ ਮੇਪੁ ਯੋਨਕੇ ਮਧਜ ਧਸਾ ਦੈ। ਗਰਭਵਤੀ ਕੇ
ਗਰਭ ਝਟਕ ਦੈ ਧਰਨ ਗਿਰਾ ਦੈ॥ ੯੭ ॥

ਘੱਘਰਵੇਲ ਇੰਦ੍ਰ ਜੌਂ ਕਰਖ ਮਾਤ੍ਰ ਪੀਹਕੇ ਜਲ ਨਾਲ ਪਿਲਾ ਦੇਵੇ। ਅਥਵਾ ਇਰਿੰਡ ਦੇ ਪਤ੍ਰ ਯਾਂ ਕੁੰਮਲੀਆਂ ਮੰਗਾਵੇ। ਅੱਠ ਅੰਗੁਲ ਪ੍ਰਮਾਣ ਨਾਪ ਕੇ ਯੋਨੀ ਦੇ ਵਿਚ ਕਰਕੇ ਧੁਸਾ ਦੇਵੇ। ਤਾਂ ਗਰਭਣੀ ਦਾ ਗਰਭ ਧਰਤੀ ਪਰ ਡਿਗਜਾਵੇ ॥ ੯੭ ॥

ਪੁਨਾ-ਮਧੁ ਘ੍ਰਿਤ ਬੀਜ ਪਲਾਸ ਪੀਸ ਲਿਪ ਰਿਤ ਯੁਤ
ਭਗਮੈ। ਅਥਵਾ ਸੇਂਧਾ ਮਾਖ ਤੇਲ ਗੁਟਿ ਭਗ ਰਖ
ਜਗਮੈ। ਕਿਧੋਂ ਬਾਲਕੇ ਦੰਤ ਪ੍ਰਿਥਮ ਟੂਟਾ ਮਢ ਲੀਜੈ।
ਨਾਰੀ ਕੇ ਕਟ ਬਾਂਧ ਜੋਗ ਤ੍ਰਿਨ ਬਾਂਝਨਿ ਕੀਜੈ॥੯੮॥

ਸ਼ਹਤ ਘਿਉ ਪਲਾਹਦੇ ਬੀਜ ਪੀਹਕੇ ਰਿਤੁਵੰਤੀ ਭਗ ਪਰ ਲੇਪ ਕਰੇ। ਅਥਵਾ ਸੇਂਧਾ ਨਿਮਕ ਮਾਂਹ ਅਰ ਤੇਲ ਦੀ ਗੋਲਾ ਕਰਕੇ ਭਗ ਵਿਚ ਰੱਖੇ। ਅਥਵਾ ਬਾਲਕ ਦਾ ਦੰਦ ਜੋ ਪਹਿਲੇ ਟੁਟੇ ਓਹ ਤਵੀਜ਼ ਵਿਚ ਮਢਾ ਲਵੇ। ਫਿਰ ਇਸਤ੍ਰੀ ਲੱਕ ਨਾਲ ਬੰਨ੍ਹੇ, ਇਹ ਤਿੰਨੇ ਯੋਗ ਬੰਧਜ ਕਰਨ ਵਾਲੇ ਹਨ ॥੯੮

ਪੁਨਾ-ਪੁਖ ਨਿਛਤ੍ਰ ਜਰ ਉਮਾ ਆਨ ਨਾਰੀ ਕਟ ਬਾਂਧੋ।
ਕਿ ਲੈ ਚੁਲਾਈ ਬੀਜ ਪੀਸ ਜਲ ਤੰਦਲ ਸਾਧੋ। ਰਿਤ
ਕੇ ਸਮੈ ਪਿਲਾਯ ਨਾਰਿ ਕੋ ਬੰਝ ਕਰਾਵੈ। ਵਾ ਗਵਾਖ
ਕੇ ਮੂਲ ਯੋਨਿ ਧਰ ਗਰਭ ਮਿਟਾਵੈ ॥ ੯੯ ॥

ਪੁਖ ਨਿਛਤ੍ਰ ਵਾਲੇ ਦਿਨ ਉਮਾ ਕਹੀਏ ਅਲਸੀ ਦੀ ਜੜ੍ਹ (ਇਸ ਲੀਏ ਦੇਖੋ ਆਯੁਰ ਵੇਦੀ ਕੋਸ਼ ਪ੍ਰਿਸ਼ਟ੧੬) ਲਿਆਕੇ ਇਸਤ੍ਰੀਦੀ ਕਮਰ ਬੰਨ੍ਹ ਦੇਵੇ। ਅਥਵਾ ਚੌਲਾਈ ਦੇ ਬੀਜ ਚਾਵਲਾਂ ਦੇ ਜਲ ਨਾਲ ਘੋਟਕੇ। ਰਿਤੂ ਦੇ ਸਮੇਂ ਪਿਲਾਇ ਦੇਵੇ ਤਾਂ ਇਸਤ੍ਰੀ ਬੰਧਜਾ ਹੋ ਜਾਂਦੀ ਹੈ। ਅਥਵਾ ਤੁੰਮੇ ਦੀ ਜੜ੍ਹ ਯੋਨੀ ਵਿਚ ਧਰੇ ਤਾਂ ਗਰਭ ਦਾ ਨਾਮ ਨਿਸ਼ਾਨ ਮਿਟੇ ॥ ੯੯ ॥

## ਨਾਰੀ ਕੇ ਤਨ ਕੀ ਦੁਰਗੰਧ ਮਿਟਾਵਨੇ ਕੋ ॥ ਸ੍ਵੈਯਾ ॥

ਘਨ ਚੰਦਨ ਨਾਗਰ ਲੋਦ ਸਿਵਾ ਜਵ ਮੋਲ ਉਸੀਰ ਮਲੋ

ਤਨਮੈ। ਨਹ ਸ੍ਰੀਫਲ ਮੂਲ ਕਰੰਜਕ ਬੀ ਪ੍ਰਮਬਾਨਿੰਬੂ ਪਿਸਵੇ ਬਨਮੈ। ਕਵਿ ਸੀਤਲ ਵਾ ਮਰਚਾਂ ਵਚਸੈਂਧਵ ਕੁਟ੍ਰ ਨਿਸਾ ਯੁਗ ਪੀਸਨਿਮੈ। ਤ੍ਰਿਨ ਜੋਗ ਪਿਸਾ ਜਲ ਲੇਪ ਕਰੋ ਤਨਕੀ ਦੁਰਗੰਧ ਮਿਟੇ ਜਨਮੈ॥ ੧੦੦॥

ਮੋਥਾ, ਚੰਦਨ ਲਾਲ, ਸੁੰਢ, ਲੋਧ, ਹਰੜ, ਜੌਂ, ਅਰ ਖੱਸ, ਮਿਲਾਕੇ ਘੋਟ ਕਰ ਸਰੀਰ ਪਰ ਵਟਨਾ ਮਲ। ਯਾਂ ਨਕਯੰਰ ਦੀ ਜੜ੍ਹ ਮੀਚਕੇ ਦੇ ਬੀਜ ਹਰੜ ਨਿੰਬੂ ਦੇ ਜਲ ਨਾਲ ਪੀਹਕੇ ਮਲੇ। ਯਾਂ ਮ੍ਰਚਾਂ ਵਚ ਸੈਂਧਾਨਿਮਕ ਕੁਠ ਹਲਦੀਆਂ ਦੋਨੋਂ ਪੀਹ ਕੇ। ਇਹ ਤਿੰਨੇ ਯੋਗ ਜਲ ਨਾਲ ਘੋਟਕੇ ਲੇਪ ਕਰੇ ਸਰੀਰ ਦੀ ਦੁਰਗੰਧੀ ਬਹੁਤ ਜਲਦੀ ਮਿਟੇ॥ ੧੦੦॥

ਪੁਨਾ-ਛਰ ਚਦਨ ਕੁਸਠਰੁ ਕੁਲਬ ਭੁਨਾ ਬ੍ਰਿਖ ਦਾਰਿਚਿਨੀ ਪਿਸਕੇ ਤਨਧੂਰੋ॥ ਕਿ ਕਨਾ ਖਸ ਚੰਦਨ ਔ ਗੁੜ ਲੈ ਪਤ ਨਿੰਮ ਰਸਾ ਤਨ ਲੇਪਨ ਪੂਰੋ। ਫਲ ਦਾਰਮ ਬਾਲਕ ਲੋਦ ਨਿਮੰ ਮਧ ਨੀਰ ਪਿਸਾਯ ਲਿਪੇ ਤਨ ਰੂਰੋ। ਕਵਿ ਸੀਤਲ ਏ ਤ੍ਰਿਕ ਜੋਗ ਭਲੇ ਤਨਕੀ ਦੁਰ ਗੰਧ ਕਰੈਂ ਸਭ ਦੂਰੋ॥ ੧੦੧॥

ਛੜ ਚੰਦਨ ਲਾਲ ਕੁਠ ਕੁਲਬ ਭੁੰਨੇ ਹੋਏ ਬਾਂਸਾ ਦਾਰਚੀਨੀ ਪੀਹਕੇ ਸਰੀਰ ਪਰ ਧੂੜੇ। ਯਾਂ ਮਘਾਂ ਖੱਸ ਚੰਦਨ ਅਰ ਗੁੜ ਨਿੰਮ ਦੇ ਪਤ੍ਰਾਂ ਦਾ ਰਸ ਲੈਕੇ ਸਰੀਰ ਨੂੰ ਲੇਪ ਕਰੇ। ਯਾਂ ਅਨਾਰਫਲ ਮੁਸ਼ਕ ਬਾਲਾ ਲੋਧ ਨਿੰਮ ਸ਼ਹਿਦ ਵਿਚ ਪੀਹਕੇ ਸਰੀਰ ਪਰ ਲੇਪ ਕਰੇ ਤਾਂ ਸ਼ੁੱਧ ਹੋਵੇ। ਏਹ ਤਿੰਨੇ ਯੋਗ ਅਛੇ ਸਰੀਰ ਦੀ ਦੁਰਗੰਧੀ ਨੂੰ ਦੂਰ ਕਰਦੇ ਹਨ॥੧੦੧॥

ਪੁਨਾ-ਸੁਰਦਾਰ ਕਲਿੰਗ ਰੁ ਕੇਸਰ ਚੰਦਨ ਕੁਠ ਲਵੰਗ ਸਰੋਜ ਧਰਾਕਾਮਧੁ ਸੋਂ ਗੁਟਕਾ ਕਰ ਧੂਪ ਦਿਜੈ ਕਵਿ ਸੀਤਲ ਦੇਹ ਦੁਰਗੰਧ ਦੁ ਫਾਕਾ। ਅਥਵਾ ਛਰ ਚੰਦਨ

ਚੰਦੂਕ ਕੁੰਕਮ ਮੇਘ ਮੁਲੱਠਿ ਮ੍ਰਿਗਾਂਡਜ ਤਾਕਾ।
ਅਗਰੈ ਨਖੁ ਡਾਰ ਸਿਲਾਰ ਮਿਲਾ ਤਨ ਧੂਪ ਦ੍ਰੁਗੰਧ
ਕੋ ਮੂਲ ਜੁ ਘਾਕਾ ॥ ੧੦੨ ॥

ਦੇਵਦਾਰ ਇੰਦ੍ਰਜੌਂ ਕੇਸਰ ਚੰਦਨ ਕੁਠ ਲੌਂਗ ਕਮਲ ਦੇ ਫੁਲ ਧਾਰਨ ਕਰੇ। ਸ਼ਹਤ ਨਾਲ ਗੋਲੀ ਕਰਕੇ ਧੂਪ ਦੇਵੇ ਤਾਂ ਦੇਹ ਦੀ ਦੁਰਗੰਧੀ ਦੋ ਫਾੜ (ਅਰਥਾਤ ਨਾਸ) ਹੋ ਜਾਂਦੀ ਹੈ। ਅਥਵਾ ਛੜ ਚੰਦਨ ਮੁਸ਼ਕਪੂਰ ਕੇਸਰ ਮੋਥਾ ਮੁਲੱਠੀ ਕਸਤੂਰੀ। ਅਗਰ ਨਖੂ ਸਿਲਾਰਾ ਮਿਲਾਕੇ ਸਰੀਰ ਨੂੰ ਧੂਪ ਦੇਵੇ ਤਾਂ ਦੁਰਗੰਧੀ ਦਾ ਮੂਲ ਨਾਸ਼ ਹੋਵੇ ॥ ੧੦੨ ॥

## ਯੋਨਿ ਦ੍ਰੁਗੰਧ ਕੋ

ਨਿੰਮ ਤ੍ਰਚਾ ਕਲਕਾ ਭਗ ਧੋ ਪੁਨ ਗੁੱਗਲ ਘੀ ਮਿਸਰੀ
ਗੁੜ ਆਨੋ। ਸਾਂਝ ਸਮੈ ਭਗ ਧੂਪ ਦਿਜੈ ਪਤਿ ਭੋਗ
ਭੁਗਾਯ ਸੁਗੰਧ ਬਧਾਨੋ। ਵਾ ਗਜ ਕੇਸਰ ਬ੍ਰਿਛ ਜੁਅਰ
ਜਨ ਨਿੰਮ ਤ੍ਰਚਾ ਸੁਰਦਾਰ ਪ੍ਰਮਾਨੋ। ਧੂਰਤ ਭੀ ਪਿਸ
ਕ੍ਵਾਥ ਕਰੋ ਕਹਿ ਸੀਤਲ ਸਾਰਿ ਲਿਪੇ ਭਗ ਥਾਨੋ॥੧੦੩

ਨਿੱਮ ਦੀ ਛਿਲ ਦੇ ਕੜ੍ਹੇ ਨਾਲ ਭਗ ਧੋਵੇ ਪੁਨਾ ਗੁਗਲ ਘਿਓ ਮਿਸਰੀ ਗੁੜ। ਇਨ੍ਹਾਂ ਦਾ ਸੰਧਯਾ ਸਮਯ ਯੋਨੀ ਨੂ ਧੂਪ ਦੇਵੇ ਫਿਰ ਪਤੀ ਭੋਗ ਭੋਗੇ ਤਾਂ ਸੁਗੰਧੀ ਵਧੇ ਹੈ। ਅਥਵਾ ਨਾਗ ਕੇਸਰ ਅਰਜਨ ਬ੍ਰਿਛ ਦੀ ਛਿੱਲ ਨਿੰਮ ਦੀ ਛਿੱਲ ਦੇਵਦਾਰ। ਧਤੂਰਾ ਪੀਹਕੇ ਕਾੜ੍ਹਾ ਕਰੇ ਇਸਨਾਲ ਭਗ ਸਥਾਨ ਪਰ ਲੇਪ ਕਰੇ ਅਰਥਾਤ ਪਖਾਲਨ ਕਰੇ ਤੋ ਦੁਰਗੰਧੀ ਮਿਟੇ ॥ ੧੦੩ ॥

## × ਨਾਰੀ ਦ੍ਰਵਣ ਕੋ

ਅਮਲ ਫਲ ਬੰਦਨ ਖਜੇ ਦ੍ਰਮਿਲਾ ਰਮਣੀ ਬਿਚ ਯੋਨਿ ਕਿ
ਲੇਪ ਠਟੇ। ਨਹ ਘਘਰ ਬੇਲ ਪਿਸਾ ਮਧ ਸੋਂ ਭਗ ਮਧ
ਲਗਾ ਦ੍ਰਵ ਨਾਰਿ ਝਟੇ। ਕਹਿ ਸੀਤਲ ਧਾਵਨ ਬੀਜ

ਕਨਾਂ ਮਰਚਾਂ ਅਰ ਧੂਰਤ ਲੋਦ ਰਟੇ। ਮਧੁ ਮੇਲ ਪਿਸਾ ਨਰ ਲਿੰਗ ਲਿਪਾ ਜਬ ਭੋਗ ਕਰੈ ਤਬ ਤੀਯ ਲਟੇ ॥

ਇੰਮਲੀ ਦੇ ਫਲ ਸੰਧੂਰ ਸ਼ਹਤ ਮਿਲਾਕਰ ਇਸਤ੍ਰੀ ਦੀ ਭਗ ਵਿਚ ਲੇਪ ਕਰੇ ਤਾਂ ਭੋਗ ਕਾਲ ਤੁਰਤ ਦ੍ਰਵ ਜਾਵੇ। ਅਥਵਾ ਘੱਘਰਵੇਲ ਸ਼ਹਤਨਾਲ ਪੀਹਕੇ ਯੋਨੀ ਵਿਚ ਲੇਪ ਕਰੇ ਤਾਂ ਨਾਰੀ ਝਟ ਪਟ ਦ੍ਰਵ ਆਵੇ। ਅਥਵਾ ਕੰਡਿਆਰੀ ਫਲ ਦੇ ਬੀਜ, ਮਘ ਮਿਰਚਕਾਲੀ ਧਤੂਰਾ ਤੇ ਲੋਧ। ਸ਼ਹਤ ਮਿਲਾਕੇ ਪੀਹਕੇ ਆਦਮੀ ਲਿੰਗ ਪਰ ਲੇਪ ਕਰੇ ਜਦ ਫਿਰ ਭੋਗ ਕਰੇ ਤਾਂ ਇਸਤ੍ਰੀ ਤੁਰਤ ਦ੍ਰਵ ਕਰ ਨਿਹਸੱਤ ਹੋ ਜਾਵੇ ॥ ੧੦੪ ॥

ਪੁਨਾ ਦੋ:॥ ਬਿਨਕਬੂਤਰਫਟਕੜੀ ਕੱਥਪਾਨਰਸਪੀਸ॥ ਪੁੰਗੀ ਸਮ ਗੁਟਿ ਖਾਯ ਤ੍ਰਿਯ ਭੋਗ ਕਰਤ ਦ੍ਰਵਤੀਸ ॥

ਜੰਗਲੀ ਕਬੂਤ੍ਰ ਦੀ ਵਿੱਠ ਫਟਕਰੀ ਕੱਥ ਪਾਨ ਦੇ ਰਸ ਨਾਲ ਪੀਹੇ। ਸੁਪਾਰੀਦੇ ਬਰਾਬਰਦੀ ਗੋਲੀਕਰਕੇ ਇਸਤ੍ਰੀ ਖਾਵੇ ਤਾਂ ਭੋਗਕਰਦੀ ਦ੍ਰਵ ਪਵੇ॥

## ਨਾਰੀ ਬੰਝ ਭੇਦ

ਦੋ:॥ ਜਨਮ ਬਾਝਨੀ ਪ੍ਰਿਥਮ ਦੁਤਿ ਕਾਕ ਬਾਂਝਨੀ ਬੂਝ॥ ਮ੍ਰਿਤਵਤਸਾ ਤ੍ਰਿਤਿਚਤਰਥੀ ਨਾਲਪ੍ਰਬ੍ਰਤਸੂਝ॥ ੧੦੬

ਇਕ ਜਨਮ ਬਾਝਨੀ, ਦੂਜੀ ਕਾਕ ਬਾਂਝਨੀ। ਤੀਜੀ ਮ੍ਰਿਤ ਵਤਸਾ, ਚੌਥੀ ਨਾਲ ਪ੍ਰਵਾਹ, ਇਉਂ ੪ ਭੇਦ ਬੰਧਿਆ ਦੇ ਹਨ ॥ ੧੦੬ ॥

ਪ੍ਰਿਥਮ ਅਗਰਭਨਿਦੁਤੀ ਇਕ ਸੁਤ ਜਨਬੰਝਰਹਾਯ॥ ਤ੍ਰਿਤਿ ਕੇ ਬਾਲ ਨ ਮਗਰ ਲਗ ਚੌਥ ਸੁਤਾ ਹੀ ਜਾਯ॥

ਮੁੱਢਤੋਂ ਹੀ ਗਰਭ ਨਾ ਹੋਵੇ ਇਹ ਜਨਮ ਬਾਂਝਨੀ, ਇਕ ਬਾਰ ਜਨਮੇਂ ਫਿਰ ਨਾ ਗਰਭ ਧਰੇ ਇਹ ਕਾਕ ਬਾਂਝਨੀ। ਤੀਸਰੀ ਦੇ ਬਾਲਕ ਮਗਰ ਹੀ ਨਹੀਂ ਲਗਦੇ ਸੋ ਮ੍ਰਿਤ ਵਤਸਾ, ਚੌਥੀ ਨੂੰ ਕੰਨਜਾਂਹੀ ਪੈਦਾ ਹੋਣ ਸੋ ਨਾਲ ਪਰਾ, ਬ੍ਰਿਤ ਕਹਾਉਂਦੀ ਹੈ ॥ ੧੦੭ ॥

## ਬਾਂਝਨੀ ਯੋਨਿ ਸੁੱਧ ਕਰਨ ਕੋ

ਕ:॥ ਜੈਫਲ ਸਮੁੰਦ੍ਰ ਸੋਖ ਖੇਪਾ ਅਖਰੋਟ ਆਨ ਪਿਸ

ਤਾ ਜਰਨ ਸਜਾਮ ਗਿਰੀ ਲੈ ਬਦਾਮ ਕੀ। ਨਿਵਜੇ ਲ ਵੰਗ ਜਾਤਕੋਸ ਔ ਕਮਰਕਸ ਪੀਸ ਸਭ ਪੋਟਲੀ ਜੁ ਰਾਮ ਅਭਿਰਾਮ ਕੀ। ਦਿਨ ਮੈਂ ਤ੍ਰਿਕਾਲ ਧਰੈ ਪੋਟਲੀ ਮਝਾਰ ਯੋਨਿ ਸੀਤਲ ਕਹਤ ਸੁੱਧਜ ਭਵੈ ਭੂਮਿ ਕਾਮ ਕੀ। ਜੋਹੀ ਭਗ ਮਾਹਿ ਕਛੂ ਗਰਮੀ ਲਖਾਵੈ ਤੌ ਰਖਾਵੈ ਜਲ ਫੋਹਾ ਘ੍ਰਿਤ ਧੋਈ ਭੌ ਅਰਾਮਕੀ॥ ੧੦੮॥

ਜਾਇਫਲ ਸਮੁੰਦ੍ਰ ਸੋਖ ਗਰੀ ਅਖਰੋਟ ਪਿਸਤਾ ਕਾਲਾ ਜੀਰਾ ਬਾਦਾਮ ਦੀ ਗਿਰੀ। ਨਿਉਜੇ ਦੀ ਗਿਰੀ ਲੌਂਗ ਜਾਤੀਕੋਸ ਨਾਮ ਜਾਇਫਲ (ਦਾ ਆਯੁਰ ਵੇਦੀ ਕੋਸ਼ ਮੇਂ ਹੈ ਪਰੰਤੂ ਇਸ ਜਗਾ ਜਾਤੀਕੋਸ ਨਾਮ ਜਵਤ੍ਰੀ ਅਰਥ ਕਰਨਾ ਕਿਉਂਕਿ ਇਹ ਪ੍ਰਯਗ ਮਘਦਾ ਹੈ ਉਸ ਜਗਾ ਸਾਫ ਜਵਤ੍ਰੀ ਕਹੀ ਹੈ) ਅਰ ਕਮਰ ਕਸ ਪੀਸਕੇ ਪੋਟਲੀਆਂ ਸੋਹਣੀ ਲੀਰ ਵਿਚ ਤਿੰਨ ਬੰਨ੍ਹੇ। ਦਿਨ ਵਿਚ ਤਿੰਨ ਬਾਰ ਪੋਟਲੀ ਯੋਨੀ ਵਿਚ ਰੱਖੇ ਤਾਂ ਕਾਮ ਦੀ ਭੂਮੀ ਅਰਥਾਤ ਯੋਨੀ ਸੁੱਧ ਹੋਵੇ। ਜੇ ਇਸ ਨਾਲ ਕੁਛ ਭਗ ਵਿਚ ਗਰਮੀ ਪ੍ਰਤੀਤ ਹੋਵੇ ਤਾਂ ਜਲ ਨਾਲ ਧੋਏ ਹੋਏ ਘਿਉ ਦਾ ਫੋਹਾ ਵਿਚ ਰਖੇ ਤਾਂ ਆਰਾਮ ਹੋਵੇ॥ ੧੦੮॥

ਪੁਨਾ-ਅੜਿਲ॥ ਖੀਲਾਂ ਚਨਕ ਮਗਾਯ ਜੁ ਮੇਥੀ ਭੂੰਨ ਦੈ। ਭਗ ਮੈ ਰਿਤ ਦਿਨ ਤੀਨ ਪੋਟਲੀ ਤੁੰਨ ਦੈ। ਕਰ ਮੱਜਨ ਉਠ ਪ੍ਰਾਤ ਰੀਤ ਇਹ ਧਾਰਕੈ। ਹੋ ਗਰਭ ਵਤੀ ਹ੍ਵੈ ਨਾਰਿ ਪਤੀ ਸੇ ਪਜਾਰਕੈ॥ ੧੦੯॥

ਛੋਲਿਆਂ ਦੀਆਂ ਖਿਲਾਂ ਅਰ ਭੁੰਨੇ ਹੋਏ ਮੇਥੀ ਦੇ ਬੀਜ। ਇਨ੍ਹਾਂ ਦੀ ਪੋਟਲੀ ਬਨਾ ਕਰ ਫੁਲਾਂ ਦੇ ਔਣ ਸਮਯ ਭਗ ਵਿਚ ਤੇ ਦੇਵੇ। ਫਿਰ ਪ੍ਰਾਤਾ ਕਾਲ ਉਠਕੇ ਸ਼ਨਾਨ ਕਰੇ, ਪਰ ਪਹਿਲੇ ਇਹ ਕਾਰ ਕਰ ਲਵੇ। ਫਿਰ ਪਤੀ ਸੰਗ ਕਰੇ ਤਾਂ ਇਸਤ੍ਰੀ ਗਰਭ ਵੰਤੀ ਹੋਵੇ॥ ੧੦੯॥

ਪੁਨਾ-ਲਘੁ ਬੈਂਗਨ ਕਰ ਫਾਰ ਤੀਨ ਤਲ ਘੀਯ ਮੈ। ਪੀਸੀ ਹੀਂਗ ਲਗਾਇ ਜਬੈ ਹ੍ਵੈ ਸੀਯ ਮੈ। ਭਗਮੈ ਧਰਿ

ਰਿਤਕਾਲ ਦਿਵਸ ਤਿਨ ਤੀਕ ਹੀ। ਹੋ ਸੁੱਧ ਯੋਨਿਤਬ
ਹੋਯ ਗਰਭ ਭੁਵ ਠੀਕ ਹੀ ॥ ੧੧੦ ॥

ਛੋਟੇ ਬਤਾਊਂ ਦੀਆਂ ਤਿੰਨ ਫਾੜੀਆਂ ਕਰਕੇ ਘਿਓ ਵਿਚ ਤਲ ਲਵੇ। ਪੀਸ ਕਰ ਉਸ ਪਰ ਰੰਧਕ ਮਲੇ ਜਬ ਕੁਛ ਸਰਦ ਹੋ ਜਾਵੇ। ਤਾਂ ਭਗ ਵਿਚ ਫੁੱਲਾਂ ਦੇ ਸਮਯ ਦੇ ਲਵੇ ਦਿਨ ਤਿੰਨ ਤਕ। ਇਸ ਤਰਾਂ ਯੋਨੀ ਸੁੱਧ ਹੋ ਜਾਵੇ ਤਾਂ ਨਿਸਚੇ ਕਰਕੇ ਗਰਭ ਹੋਵੇ ॥ ੧੧੦ ॥

## ਸੰਤਾਨ ਕੋ—ਸ੍ਵੈਯਾ ॥

ਮਿਸਰੀ ਗਜ ਕੇਸਰ ਮੋਰਸਿਖਾ ਸਪਤਾ ਸਪਤਾ ਸਭ
ਟੰਕ ਗਹੋ।ਅਰੁ ਕੁੰਕਮੁ ਟੰਕ ਜੁ ਚਾਰ ਮਿਲਾ ਬਿਮਲਾ
ਪਿਸ ਤੀਨ ਪੁਰੀ ਕਰਹੋ। ਰਿਤੁ ਮੱਜਨ ਕਾਲ ਭਖੇ ਅ
ਬਲਾ ਇਕਰੰਗ ਗਊ ਦੁਧ ਮੇਲਕਹੋ। ਸੁਭ ਬਾਲਕਕੇ
ਕਰਤੇ ਦਿਨ ਤ੍ਰੈ ਇਹ ਖਾਯਤ੍ਰਿਯਾ ਸੰਤਾਨਲਹੋ॥੧੧੧

ਮਿਸਰੀ ਨਾਗਕੇਸਰ ਮੋਰਸਿਖਾ ਇਹ ਸਤ ਸਤ ਟੰਕ। ਅਰ ਕੇਸਰ ੪ ਟੰਕ ਉਜਲਤਾਈ ਸੇ ਪੀਸ ਕਰ ਤਿੰਨ ਪੁੜੀਆਂ ਬਨਾ ਲਵੇ। ਰਿਤੁਕਾਲ ਸ਼ਨਾਨ ਮਗਰੋਂ ਇਕ ਰੰਗ ਦੀ ਗਊ ਦੇ ਦੁਧ ਨਾਲ ਖਾਵੇ ਇਹ ਇਸ ਦਾ ਮੇਲ ਕਿਹਾ ਹੈ। ਚੰਗੇ ਬਾਲਕ ਦੇ ਹੱਥੋਂ ਲੈਕੇ ਖਾਵੇ ਇਸ ਤਰਾਂ ਤਿੰਨ ਦਿਨ ਕਰੇ ਤਾਂ ਇਸਤ੍ਰੀ ਸੰਤਾਨ ਲਵੇ ॥ ੧੧੧ ॥

ਪੁਨਾ-ਕਵਿ ਸੀਤਲ ਵਾਰਰਵੀ ਲਖਕੈ ਸਰ ਅੰਗਮਗਾ
ਯ ਲਵੋ ਸਰਪੰਖਾ। ਇਕ ਰੰਗ ਗਊ ਦੁਧ ਬੀਚ ਮਿਲਾ
ਪਿਸਵਾ ਕਨਕਾ ਕਰਤੇ ਸੁਭ ਲੀਖਾ। ਰਿਤ ਮੱਜਨ ਕੈ
ਅਰ ਸਾਤ ਦਿਨਾ ਪਬ ਚਾਵਲ ਮੂੰਗ ਸਦਾ ਤ੍ਰਿਯਭੱਖਾ
ਦਿਨ ਨੀਂਦ ਉਦੇਗ ਅਤੰਕ ਤਜੇ ਸੁਤ ਸੁੰਦਰ ਹ੍ਵੈ ਗੁਨ
ਵੰਤ ਅਸੀਖਾ ॥ ੧੧੨ ॥

ਐਤਵਾਰ ਦਾ ਦਿਨ ਵੇਖਕੇ ਸਰਪੰਖਾ (ਮਹਾਂ ਬੂਟੀ) ਦਾ ਪੰਚਾਂਗ ਮੰਗਾ ਲਵੇ। ਇਕ ਰੰਗ ਵਾਲੀ ਗਊ ਦੇ ਦੁਧ ਵਿਚ ਮਿਲਾ ਕੇ ਕੰਨਜਾਂ ਦੇ ਹਥ ਦੇ ਪਿਸਾਵੇ। ਰਿਤੂ ਦਾ ਸ਼ਨਾਨ ਕਰੇ ਸਤ ਦਿਨ ਤਕ ਖਾਵੇ ਪੱਥ ਇਸਦਾ ਦੁਧ ਚਾਵਲ ਇਸਤ੍ਰੀ ਖ ਵੇ। ਦਿਨ ਦੀ ਨਿੰਦ੍ਰਾ ਉਦ੍ਵੇਗ ਸ਼ੋਕ ਭਯ ਤਿਆਗੇ ਤਾਂ ਪੁਤ੍ਰ ਅਨੇਕਾਂ ਗੁਨਵੰਤ ਪੈਦਾ ਹੋਵੇ॥ ੧੧੨॥

**ਪੁਨਾ-ਪੰਕਜ ਆਮਲ ਬੀਜ ਤਮਾਲ ਰੁ ਕੇਸਰ ਨਾਗ ਗਹੋ ਰਤ ਚੰਦਨ। ਚੰਦਨ ਪਾ ਪਿਸ ਮਾਸ ਤ੍ਰਿਕੇ ਤ੍ਰਿਕ ਨੀਰ ਗੁਟੀ ਤਿਨ ਟੰਕ ਕਰੰਦਨ। ਨਾਰਿ ਭਖੇ ਰਿਤੁ ਅੰਤ ਦਿਨਾ ਗਵਕੇ ਦੁਧ ਸੋ ਕਵਿਸੀਤਲ ਵੰਦਨ। ਨੰਦ ਨ ਹੋਤ ਅਮੰਦਸੁਖੰਦਨ ਪਾਪਨਿਕੰਦਨ ਭੌ ਜਗਬੰਦਨ॥**

ਕਮਲ ਬੀਜ ਆਵਲੇ ਦੇ ਬੀਜ ਤਮਾਲਪਤ੍ਰ ਨਾਗਕੇਸਰ ਰਕਤ ਚੰਦਨ। ਸਫੈਦ ਚੰਦਨ ਪਾਕਰ ਪੀਹੇ ਅਰ ਤਿੰਨ ਤਿੰਨ ਮਾਸ਼ੇ ਭਰ ਲਵੇ ਅਰ ਜਲ ਨਾਲ ਗੋਲੀ ਟੰਕ ਦੀ ਕਰੇ। ਤੇ ਤਿੰਨ ਦਿਨ ਖਾਵੇ (ਇਸ ਜਗਾ ੩ ਟੰਕ ਖਾਣੀ ਕਹੀ ਹੈ ਸੋ ਕਵੀ ਦੀ ਭੁੱਲ ਹੈ ਦੇਖੋ ਮੇਘ) ਇਸਤ੍ਰੀ ਰਿਤੂ ਦੇ ਅੰਤ ਵਾਲੇ ਦਿਨ ਖਾਵੇ ਗੋਕੇ ਦੁਧ ਨਾਲ ਖਾਵੇ। ਤਾਂ ਅਨੇਕ ਸੁਖ ਦੇਣੇ ਵਾਲਾ ਪਾਪ ਦੇ ਕਟਣ ਵਾਲਾ ਜਗਤ ਵਿਚ ਮਸ਼ਹੂਰ ਕਰਨੇ ਵਾਲਾ ਪੁਤ੍ਰ ਪੈਦਾ ਹੋਵੇ॥੧੧੩॥

**ਪੁਨਾ ਦੋਹ॥ ਚਤੁ ਸਿਰਸਾਹੀ ਸਿੰਧਫਲ ਵੱਛੀ ਮੂਤਪਿਸਾਯ। ਗੁਟੀ ਪੰਚ ਇਕ ਰੋਜ ਭਖ ਮੂੰਗ ਭਾਤ ਪਥਖਾਯ॥**

ਚਾਰ ਸਿਰਸਾਹੀਆਂ ਸਮੁੰਦਰ ਫਲ ਵੱਛੀ ਦੇ ਮੂਤ੍ਰ ਦੇ ਨਾਲ ਪੀਹਕੇ। ਪੰਜ ਗੋਲੀਆਂ ਕਰੇ ਅਤੇ ਇਕ ਰੋਜ ਦੀ ਖਾਵੇ ਮੂੰਗ ਤੇ ਚਾਵਲਾਂ ਦਾ ਪੱਥ ਕਰੇ॥

**ਪੁਨਾ-ਸਰਪੰਖਾ ਬਟ ਜਟਾ ਗਹ ਏਕ ਵਰਨ ਗੋ ਖੀਰ। ਕਰਖ ਮਾਨ ਭਖ ਬਾਲਕਰ ਮੁਖ ਗਨੇਸ਼ ਪਢ ਧੀਰ॥**

ਸਰਪੰਖਾ (ਮਹਾਂ ਬੂਟੀ) ਬੋਹੜ ਦੀ ਦਾੜ੍ਹੀ ਇਕ ਰੰਗ ਦੀ ਗਊ ਦੇ ਦੁਧ ਨਾਲ। ਇਕ ਕਰਖ ਭਰ ਖਾਵੇ ਪਰੰਤੂ ਬਾਲਕ ਦੇ ਹੱਥੋਂ ਲਵੇ ਅਰੁ ਗਣੇਸ਼ ਦਾ ਮੰਤ੍ਰ ਇਹ "ਓਮੀ ਸ੍ਰੀ ਗਣੇਸ਼ਾਯਨਮਹ" ਪਹਲੇ ਪੜ੍ਹ ਲਵੇ॥ ੧੧੫॥

**ਰਿਤੁ ਮੱਜਨ ਕੇ ਅੰਤ ਮੈ ਇਹ ਬਿਧਿ ਕਰੇ ਜੁ ਨਾਰਿ ।**
**ਪਤਿ ਸੰਗਤ ਕਰ ਸੁਤ ਲਹੇ ਭਾਗਵਾਨ ਗੁਨਕਾਰ ॥**

ਰਿਤੂ ਸ਼ਨਾਨ ਦੇ ਮਗਰੋਂ ਇਸ ਤਰਾਂ ਜੋਹੜੀ ਇਸਤ੍ਰੀ ਕਰੇ । ਫਿਰ ਪਤੀ ਦੀ ਸੰਗਤ ਕਰੇ ਤਾਂ ਭਾਗਵਾਨ ਸੁੰਦਰ ਪੁਤ੍ਰ ਪੈਦਾ ਹੋਵੇ ॥ ੧੧੬ ॥

**ਪੁਨਾ—ਸਰਪੰਖਾ ਜਰ ਆਨਕੈ ਵਾ ਸਿਤ ਧਾਵਨ ਮੂਰ ।**
**ਸਲਲ ਸੰਗ ਅਰ ਪ੍ਰਿਥਮਵਤ ਗਰਭ ਨਾਰਿਧਰਤੂਰ ।**

ਸਰਪੁੰਖਾ (ਮਹਾਂ ਬੂਟੀ) ਦੀ ਜੜ ਲਿਆਕੇ ਯਾਂ ਚਿਟੀ ਕੰਡਿਆਰੀ ਦੀ ਜੜ । ਪਹਿਲੇ ਦੀ ਤਰਾਂ ਅਰਥਾਤ ਰਿਤੂ ਸ਼ਨਾਨ ਦੇ ਮਗਰੋਂ ਖਾਵੇ ਅਰ ਪਤੀ ਦੀ ਸੰਗਤ ਕਰੇ ਤਾਂ ਤੁਰਤ ਗਰਭਵੰਤੀ ਹੋਵੇ ॥ ੧੧੭ ॥

**ਪੁਨਾ-ਰਵਿ ਦਿਨ ਪੁਖਜ ਨਿਛਤ੍ਰ ਮੈ ਦੇਵਦਾਰ ਜੜ ਲਜਾਇ । ਤੋਲਾ ਇਕ ਗਵ ਦੂਧ ਸੋ ਭਖ ਤ੍ਰਿਯ ਗਰਭ ਧਰਾਯ ॥ ੧੧੮ ॥**

ਐਤਵਾਰ ਦੇ ਦਿਨ ਪੁਖ ਨਿਛੱਤ੍ਰ ਹੋਵੇ ਤਾਂ ਦੇਵਦਾਰਦੀ ਜੜ ਲੈ ਆਵੇ । ਇਕ ਤੋਲਾ ਭਰ ਗਊ ਦੇ ਦੁਧ ਨਾਲ ਖਾਵੇ ਤਾਂ ਇਸਤ੍ਰੀ ਗਰਭ ਧਾਰਨ ਕਰੇ ॥

**ਕਾਕ ਬਾਂਝਨੀ ਕੋ ॥ ਦੋਹਰਾ ॥**

**ਪੁਖ ਨਿਛਤ੍ਰ ਰਵਿ ਦਿਵਸ ਮੈ ਆਸਗੰਧ ਜਰ ਆਨ ।**
**ਪੀਸੋ ਮਹਖੀ ਦੂਧਸੋਂ ਜੁਗਲ ਕਰਖਪਰਮਾਨ॥੧੧੯**

ਪਖ ਨਿਛੱਤ੍ਰ ਐਤਵਾਰ ਵਾਲੇ ਦਿਨ ਅਸਗੰਧ ਦੀ ਜੜ੍ਹ ਲੈ ਆਵੇ । ਮਹੀਂ ਦੇ ਦੁਧ ਨਾਲ ਪੀਹਕੇ ੨ ਕਰਖ ਮਾਤ੍ਰਾ ਦਾ ਪ੍ਰਮਾਣ ਕਰੇ ॥ ੧੧੯ ॥

**ਸਾਤ ਦਿਵਸ ਲੌ ਖਾਇ ਤ੍ਰਿਯ ਰਿਤੁ ਸਨਾਨ ਕੇ ਅੰਤ ।**
**ਗਰਭਲਹੇ ਝਟਕਾਮਨੀ ਜੌਪਤਿ ਕ੍ਰਿਪਾਕਰੰਤ॥੧੨੦**

ਸੱਤਾਂ ਦਿਨਾਂ ਤਕ ਇਸਤ੍ਰੀ ਰਿਤੂ ਦੇ ਸ਼ਨਾਨ ਪਿਛੋਂ ਖਾਵੇ । ਤੁਰਤ ਹੀ ਗਰਭ ਧਾਰਣ ਕਰੇ ਭਰ ਜੇ ਕੁਛ ਪਤੀ ਭੀ ਕ੍ਰਿਪਾ ਕਰੇ ॥ ੧੨੦ ॥

ਕਾਕ ਬਾਂਝਨੀ ਉਦਰ ਸੁੱਧੀ ਕੋ

ਨਰਾਜ॥ ਤ੍ਰਿਵੀ ਨਿਪਾਲ ਖੰਡਲੇ ਦੁ ਟੰਕ ਟੰਕ ਤੋਲਮੇ। ਤ੍ਰੀਕੇ ਦਿਨਾ ਪਿਲਾ ਮਿਲਾ ਗਊ ਕਿ ਪੈ ਨਿਰੋਲ ਮੈ । ਦੁਕਾਲ ਖਾਇ ਦੂਧ ਭਾਤ ਰੀਤ ਯੋ ਰਿਤੰਤ ਮੈਂ। ਅਮੋ ਲ ਲੋਲ ਲਾਲ ਹੈ ਕਰੈ ਕਲੋਲ ਕੰਤ ਮੈ॥ ੧੨੧ ॥

ਤ੍ਰਿਵੀ ਦੀ ਛਿੱਲ ਅਰ ਚਿਰਾਯਤੇ ਦੇ ਪੱਤ੍ਰ ਅਤੇ ਖੰਡ ਚਿਟੀ ਦੋ ਦੋ ਟੰਕ ਪ੍ਰਮਾਣ ਤੋਲਕੇ ਮੰਗਾਵੇ। ਪੀਹਕੇ ਤਿੰਨ ਦਿਨ ਰਿਤੂ ਸਮਾਯ ਪੀਵੇ ਸਾਫ ਗਊ ਦੇ ਦੁਧ ਨਾਲ ਮੇਲਕੇ। ਦੋਨੋ ਵਕਤ ਦੁਧ ਚਾਵਲ ਖਾਵੇ ਇਹ ਕੰਮ ਨਿਰੰਤਰ ਕਰੇ। ਅਮੋਲਕ ਸੁੰਦਰ ਬੱਚਾ ਪੈਦਾ ਹੋਵੇ ਪਰ ਪਤੀ ਨਾਲ ਖੂਬ ਕਲੋਲ ਕਰਦੀ ਰਹੇ॥ ੧ ੧॥

ਮ੍ਰਿਤਵਤਸਾ ਕੋ॥ ਸ੍ਵੈਯਾ ॥

ਸੁਰਦਾਰ ਹੁਤਾਸਨ ਦਾਰਨਿਸਾ ਲਘ ਏਲ ਨਿਸਾ ਅਜ ਮੋਦ ਮੁਲੱਠੀ। ਚਪਲਾ ਪਿਤਪਾਪਰ ਕੀਟਰਿਪੂ ਪਦ ਮਾਖ ਕੁਸੁੰਭ ਰਤਾਂਜਨ ਡਿੱਠੀ। ਪ੍ਰਮਥਾ ਛਿਲ ਗੰਠ ਕ- ਚੂਰ ਮੁਸੱਬਰ ਬਿੱਦ੍ਰਮ ਇਹਸਭ ਕੂਟ ਇਕੱਠੀ। ਕਵਿ ਸੀਤਲ ਜੋ ਅਬਲਾ ਗਰਭੀ ਭਵ ਤੈ ਭਖ ਚੂਰਨ ਆ- ਪਦ ਨੱਠੀ॥ ੧੨੨ ॥

ਦੇਵਦਾਰ ਚਿਤ੍ਰਾ ਦਾਰਹਲਦੀ ਛੋਟੀ ਇਲਾਇਚੀ ਹਲਦੀ ਅਜਮੋਦ ਮੁਲੱਠੀ। ਮਘਾਂ ਪਿਤਪਾਪੜਾ ਬਾਇਬੜਿੰਗ ਕਮਲ ਡੋਡੇ ਕਸੁੰਭਾ ਰਤਾਂਜਨ ਕਹੀਏ ਰਸੌਂਤ ਵਾ ਕੰਗੂ ਮੁੰਡੀ। ਹਰੜ ਦੀ ਛਿੱਲ ਸੁਗੰਧਬਾਲਾ ਕਚੂਰ ਕਾਲਾ ਸੁਹਾਗਾ ਗੁਲੀਆਂ ਵਖੋ ਵਖ ਕੁੱਟਕੇ ਇਕੱਠੀਆਂ ਮਿਲਾ ਲਵੇ । ਫਿਰ ਜਦੋਂ ਇਸਤ੍ਰੀ ਗਰਭਵੰਤੀ ਹੋਵੇ ਤਾਂ ਇਸ ਚੂਰਨ ਨੂੰ ਖਾਵੇ ਫਿਰ ਇਸ ਦੁਖਦੀ ਅਪ- ਦਾ ਨੱਠੀ ਜਾਵੇ॥ ੧੨੨ ॥

ਦੋਹ॥ ਖਸਟ ਮਾਸ ਲੌ ਖਾਇ ਨਿਤ ਮਾਸਾ ਇਕ ਜਲ

ਸੰਗ। ਮ੍ਰਿਤਵਤਸਾ ਅਠਰਾਹਿ ਦੁਖ ਮਿਟੈ ਪੂਤ ਭਵ ਚੰਗ॥ ੧੨੩ ॥

ਛੇ ਮਹੀਨੇ ਤਕ ਨਿੱਤਖਾਵੇ ਇਕ ਮਾਸਾ ਭਰ ਜਲ ਨਾਲ ।ਮ੍ਰਿਤਵਤਸਾ ਅਰਥਾਤ ਅਠਰਾਹੇ ਦਾ ਦੁਖ ਮਿਟੇ ਤੇ ਪੁਤਰ ਚੰਗਾ ਹੋਵੇ ॥ ੧੨੩ ॥

## ਨਾਲ ਪ੍ਰਾਬ੍ਰਤ ਕੋ ਦੋਹਰਾ ॥

ਗਰਭੀਕੋ ਦ੍ਵੈ ਮਾਸ ਪਰ ਮਾਸ ਤੀਨ ਲਗ ਦੇਹੁ । ਭੰਗ ਬੀਜ ਨਿਗਲਾਯ ਨਿਤ ਇਕ ਇਕਮਾਸਾਲੇਹੁ॥੧੨੪

ਗਰਭਣੀ ਹੋਈ ਨੂੰ ਦੋ ਮਹੀਨੇ ਹੋਣ ਤਾਂ ਤਿੱਨ ਮਹੀਨੇ ਤਕ ਦੇਵੇ । (ਗੁੜ) ਵਿਚ ੧ ਮਾਸਾ ਭੰਗ ਦੇ ਬੀਜ ਨਿਤ ਨਿਗਲਾ ਦੀਆ ਕਰੇ ਤਾਂ ਕੰਨਜਾਂ ਤੋਂ ਪੁਤਰ ਬਦਲ ਜਾਵੇ ॥ ੨੨੪ ॥

ਪੁਨਾ-ਨਿੰਬੂਜੜ ਰਸ ਕਾਢਕੈ ਤੰਦਲ ਸਲਲਮਿਲਾਯ। ਰਿਤੁ ਮੱਜਨਕਰ ਨਾਰਿ ਅਚ ਸੁਤਭਵ ਸੁਤਾ ਨ ਜਾਯ।

*ਨਿੰਬੂ ਦੀ ਜੜ੍ਹਦਾ ਰਸ ਕੱਢਕੇ ਉਸ ਵਿਚ ਚਾਵਲਾਂ ਦਾ ਪਾਣੀ ਮਿਲਾ ਲਵੇ । ਰਿਤੂ ਸਨਾਨ ਕਰਕੇ ਇਸਤ੍ਰੀ ਖਾਵੇ ਤਾਂ ਪੁਤ੍ਰਹੋਣ ਪੁਤ੍ਰੀ ਨਾ ਹੋਵੇ॥੧੨੫

ਪੁਨਾ-ਕੁਸਟ ਬਿਧਾਰਾ ਆਨਕੈ ਗਜਕੇਸਰ ਖਿਪਪੀਸ। ਸਾਤ ਦਿਵਸ ਗਟਿ ਬੇਰ ਸਮ ਜਲਸੋਂ ਭਖ ਸੁਤਦੀਸ॥

ਕੁੱਠ ਵਿਧਾਰਾ ਅਰ ਨਾਗਕੇਸਰ ਮਿਲਾਕੇ ਪੀਹੇ। ਬੇਰ ਸਮਾਨ ਗੋਲੀ ਕਰ ਸਤ ਦਿਨ ਜਲ ਨਾਲ ਖਾਵੇ ਤਾਂ ਭੀ ਪੁਤ੍ਰ ਪੈਦਾ ਹੋਵੇ॥ ੧੨੬॥

ਪੁਨਾ-ਕ੍ਰਿਸ਼ਨ ਪੰਚਮੀ ਨਿਸਾ ਮੈ ਸਸੀ ਉਦੈ ਜਬਹੋਇ। ਤਬੈ ਸਤਾਵਰ ਆਨ ਜੜ ਪੀਸੈ ਅਬਲਾਸੋਯ॥੧੨੭॥

ਅੰਧੇਰ ਪੱਖ ਦੀ ਪੰਚਮੀ ਰਾਤ ਨੂੰ ਜਦੋਂ ਚੰਦ੍ਰਮਾ ਉਦੇ ਹੋਵੇ। ਤਦੋਂ ਸਤਾਵਰ ਦੀ ਜੜ ਲਿਆਵੇ ਅਰ ਉਸਨੂੰ ਇਸਤ੍ਰੀ ਪੀਹ ਲਵੇ॥ ੧੨੭ ॥

---

*ਇਸ ਜਗਾ ਮੇਘ ਵਿਚ"ਨਿੰਮ" ਦੀ ਜੜ ਕਹੀਹੈ ਪਰ ਭਾਵ ਪ੍ਰਕਾਸ਼ ਵਿਚ "ਨਿੰਬੂ" ਰਾਮ ਵਿਨੋਦ ਵਿਚ ਭੀ ਨਿੰਬੂ ਹੀ ਲਿਖਿਆ ਹੈ ॥

ਏਕ ਵਰਨ ਗੋਦੂਧ ਸੋਂ ਰਿਤੁ ਮੱਜਨ ਕਰ ਪੀਯ। ਸੁਤਾ ਉਲਟਕੈ ਪੁਤ੍ਰ ਭਵ ਸੁਖਦਾਇਕ ਚਿਰ ਜੀਯ॥ ੧੨੮

ਇਕ ਰੰਗ ਦੀ ਗਊ ਦੇ ਦੁਧ ਨਾਲ ਰਿਤੂ ਸਨਾਨ ਦੇ ਮਗਰੋਂ ਪੀਵੇ। ਕੰਨਜਾਂ ਤੋਂ ਉਲਟ ਕੇ ਪੁਤ੍ਰ ਸੁਖ ਦੇਣ ਵਾਲਾ ਅਰ ਚਿਰੰਜੀਵੀ ਹੋਵੇ ॥੧੨੮॥

## ਤਾਤਕਾਲ ਗਰਭ ਲਛਣ ॥ ਕਾਬਜ ॥

ਗਰਭ ਧਰੈ ਜਬ ਨਾਰਿ ਟੂਟ ਤਬ ਸੱਥਲ ਚੂਲੇ। ਸੂਵੈ ਯੋਨਿ ਮੈ ਬੀਜ ਚਢੈ ਤਨ ਸ੍ਰਮ ਚਿਤ ਭੂਲੇ। ਮਨ ਮੈਂ ਧਰੈ ਗਿਲਾਨ ਫੁਰਕ ਭਗ ਤ੍ਰਿਟ ਅਤਿ ਲਾਗੇ। ਬਨ ਤਾ ਚਤੁਰ ਲਖਾਯ ਸੰਗ ਪਤਿਕੇ ਤਬਤਜਾਗੇ॥੧੨੯॥

ਜਦੋਂ ਇਸਤ੍ਰੀ ਗਰਭ ਧਾਰੇ ਪੱਟ ਚੂਲੇ ਟੁੱਟਦੇ। ਯੋਨੀ ਤੇ ਜਲ ਸ੍ਰਾਵ, ਸਰੀਰ ਵਿਚ ਥਕੇਵਾਂ ਚਿਤਨੂੰ ਭ੍ਰਮ। ਮਨ ਵਿਚ ਗਿਲਾਨੀ,ਭਗ ਫੁਰਕੇ ਪਾਣੀ ਪੀਣ ਨੂੰ ਮਨ ਚਾਹੇ। ਇਹ ਚਤੁਰ ਇਸਤ੍ਰੀ ਉਠਦੇ ਸਾਰ ਹੀ ਜਾਣ ਸਕਦੀ ਹੈ, ਇਹ ਪ੍ਰਪਕ ਨਿਸ਼ਾਨੀ ਹੋਏ ਗਰਭ ਦੀ ਹੈ॥ ੧੨੯ ॥

## ਉਤਰ (ਹੋਏ) ਗਰਭ ਕੇ ਲੱਛਣ

ਤਨਮੈਂ ਭਵੈ ਰੁਮਾਂਚ ਦ੍ਰਿਗਨਕੀ ਪਲਕਾਮਿੱਲਤ। ਕੁਚ ਮੁਖ ਲਖੋ ਅਸੇਤ ਸ੍ਰੇਦ ਸਦ ਤਨ ਪਰ ਖਿੱਲਤ। ਭੋਜਨ ਸੂਖਮ ਭਖੇ ਖਿਨੇ ਖਿਨ ਛਰਦ ਕਰਾਵੈ। ਮਦਨ ਸਦਨ ਮੈ ਗੰਧ ਬਦਨ ਕਛ ਪੁਸ੍ਟ ਲਖਾਵੈ॥ ੧੩੦ ॥

ਰੋਮਾਂਚ (ਸਰੀਰ ਦੇ ਰੋਮ ਖੜੇ ਹੋਣੇ) ਨੇਤ੍ਰਾਂ ਦੀਆਂ ਪਲਕਾਂ ਮਿਲ। ਮੰਮਿਆਂ ਦੇ ਮੂੰਹ ਸਯਾਮ ਤੇ ਦੇਹ ਪਰ ਮੁੜ੍ਹਕਾ। ਖਾਣੇ ਮੈਂ ਥੋੜੀਚਾਹ, ਪਲ ੨ ਪਿਛੋਂ ਥਮਨ। ਯੋਨੀ ਵਿਚੋਂ ਕੁਛ ਬਾਸ, ਸਰੀਰ ਕੁਛ ਮੋਟਾ ਹੁੰਦਾਜਾਪੇ॥੧੩੦

## ਪੁਤ੍ਰ ਗਰਭ ਕੇ ਲਛਣ

ਜੁਗਲ ਮਾਸਕੇ ਗਰਭ ਉਦਰ ਹੈ ਗੋਲ ਅਕਾਰਬਿਰ

ਸਤ ਦੱਖਨ ਨੈਨ ਜੰਘ ਪਦ ਦੱਛਨ ਭਾਰਾ । ਪ੍ਰਿਥਮ ਦੂਧ ਕੁਚ ਦਹਨ ਬਦਨ ਖੁਸ਼ ਸਦਾ ਰਹਾਵੈ । ਪੰਕਜ ਨੂਤ ਫਲਾਦਿ ਦਿੱਬ ਨਰ ਸੁਪਨ ਲਖਾਵੈ ॥ ੧੩੧ ॥

ਦੋ ਮਹੀਨੇ ਦਾ ਗਰਭ ਹੋਵੇ ਤਾਂ ਪੇਟ ਕਛ ਗੋਲ ਮੋਲ ਅਕਾਰ ਪ੍ਰਤੀਤ ਦੇਵੇ। ਸੱਜਾ ਨੇਤ੍ਰ ਕੁਝ ਵਿਸ਼ੇਖ ਖਿੜਿਆ ਦਿੱਸੇ ਜੰਘ ਅਰ ਪੈਰ ਭੀ ਸੱਜਾ ਕੁਝ ਭਾਰਾ ਪ੍ਰਤੀਤ ਦੇਵੇ ਹੈ। ਸਜੇ ਮੰਮੇ ਵਿਚੋਂ ਦੁਧ ਪਹਿਲਾਂ ਉਤਰੇ ਸਰੀਰ ਸਦਾ ਖੁਸ਼ੀ ਵਿਚ ਮਗਨ ਰਹੇ। ਕਮਲ ਅੰਬ ਆਦਿਕ ਫਲ ਅਰ ਦਿਬ ਆਦਮੀਆਂ ਦੇ ਸੁਪਨੇ ਵਿਚ ਦਰਸਨ ਦੇਖਨੇ ਇਹ ਲੱਛਣ ਪੁਤ੍ਰ ਗਰਭਦੇ ਕਹੇ ਜਾਂਦੇਹਨ ॥

## ਕੰਨਜਾ ਗਰਭ ਲਛਣ ॥ ਦੋਹਰਾ ॥

ਲੰਬਾ ਪੇਸੀ ਸਮ ਉਦਰ ਸੁਪਨੇ ਨਾਰਿਨਿ ਕੇਰਾਲੱਛਨ ਗਰਭ ਜੁ ਪੁਤ੍ਰ ਕੇ ਸਰਬ ਵਿਪਰਜੇ ਹੇਰ ॥ ੧੩੨ ॥

ਬੋਟੀ ਸਮਾਨ ਪੇਟ ਲੰਬਾ ਮਲੂਮ ਹੋਵੇ ਇਸਤ੍ਰੀਆਂ ਦੇ ਸੁਪਨੇ। ਪੁਤਰ ਗਰਭ ਦੇ ਲਛਨਾਂ ਨਾਲੋਂ ਸਭ ਲੱਛਨ ਉਲਟੇਹੋਵਨ ਤੇ ਗਰਭ ਵਿਚ ਬੇਟੀ ਹੈ ਇਉਂ ਜਾਨਣਾ ॥ ੧੩੨ ॥

## ਨਿਪੁੰਸਕ ਗਰਭ ਲੱਛਣ

ਅਰਧ ਗਲ ਫਲ ਸਮ ਉਦਰ ਅਗੂ ਓਰ ਬਢ ਜਾਯ। ਨਿਸਮੈ ਮਿਸ੍ਰਤ ਸੁਪਨਪਿਖ ਗਰਭ ਨਿਪੁੰਸਕ ਗਾਯ॥

ਅੱਧ ਗੋਲ ਫਲ ਸਮਾਨ ਪੇਟ ਦਾ ਆਕਾਰ ਅਗਲੇ ਪਾਸੇ ਨੂੰ ਵਧਦਾ ਜਾਵੇ। ਰਾਤ ਨੂੰ ਰਲੇ ਮਿਲੇ ਪੁਰਖ ਇਸਤ੍ਰੀਆਂ ਦੇ ਸੁਪਨੇ ਆਵੇਂ ਤਾਂ ਨਿਪੁੰਸਕ ਦਾ ਗਰਭ ਹੁੰਦਾ ਹੈ ॥ ੧੩੩ ॥

ਪੁਨ-ਜੋਤਕ ਮਤ ॥ ਕਾਬਤ ॥ ਦੁਗਨ ਕਰੋ ਨਖ ਮੀਤ ਗਰਭਨੀ ਅੰਕ ਮਿਲਾਵੇ। ਤਿਥਿ ਕੋ ਬੀਚ ਗਨਾਯ ਪੰਚ ਪੁਨ ਅਧਕ ਠਰਾਵੈ। ਸਭ ਮੈ ਇਕ ਕਰ ਨੂਨ ਨਵਨ ਕੋ ਭਾਗ ਜੁ ਦਿੱਜੈ। ਸੀਤਲ ਕਹ ਸਮ ਸੁਤਾ

ਬਿਸਮ ਮੈ ਸੁਤ ਲਖ ਲਿੱਜੈ ॥ ੧੩੪ ॥

ਨਖ ਅਰਥਾਤ ਬੀਸ ਦਾ ਦੂਨਾ ਚਾਲੀ ਫਿਰ ਇਸ ਵਿਚ ਗਰਭਣੀ ਦੇ ਨ ਮ ਦੇ ਅਖਰ ਮੇਲੇ। ਜੋ ਉਸ ਦਿਨ ਤਿਥ ਹੋਵੇ ਉਤਨੀ ਓਹ ਭੀ ਪਾਵੇ ਅਰ ਪੰਜ ਹੋਰ ਵਾਧੂ ਮਿਲਾਕੇ। ਸਭਨਾਂ ਨੂੰ ਜੋੜਕੇ ਫਿਰ ਇਕ ਵਿਚੋਂ ਘਟਾ ਕੇ ਨੌਆਂ ਪਰ ਵੰਡ ਦੇਵੇ। ਫਿਰ ਜੇਕਰ ਸਮ (ਜਿਸਤ) ਨਿਕਲੇ ਤਾਂ ਪੁਤ੍ਰੀ ਬਿਸਮ (ਟਾਂਕ) ਨਿਕਲਨ ਤਾਂ ਪੁਤ੍ਰ ਗਰਭ ਵਿਚ ਜਾਨਣਾ॥ ੧੩੪ ॥

## ਮੈਥੁਨ ਬਿਚਾਰ

ਰਿਤੁਸਨਾਨ ਜਬਕਰੈ ਤਜਾਗ ਤਬ ਤਿਨ ਨਿਸ ਨਾਰੀ।
ਪੁਨਾ ਬਿਖਮ ਤਜ ਰਾਤ ਨਾਰਿ ਸਮਮੈ ਕਰ ਪਿਆਰੀ।
ਬਲੀ ਅਰੁਜ ਚਿਰ ਜੀਵ ਭਾਗ ਯੁਤ ਸੁਤ ਉਪਜਾਵੈ ।
ਪੰਚਸਾਤ ਨਵਸੰਭ ਨਿਸਾ ਲਖ ਬਿਖਮਤਜਾਵੈ॥੧੩੫

ਜਦੋਂ ਇਸਤ੍ਰੀ ਰਿਤੂ ਸਨਾਨ ਕਰੇ ਤਦੋਂ ਪਹਲੀਆਂ ੩ ਰਾਤਾਂ ਵਿਖਮ ਹਨ ਵਰਜ ਦੇਵੇ। ਪਿਛਲੀਆਂ ਸਮਾਨ ਰਾਤ੍ਰੀਆਂ ਵਿਚ ਪਤੀ ਨਾਲ ਪਿਆਰ ਕਰੇ। ਕਿਉਂਕਿ ਇਨਾਂ ਰਾਤਾਂ ਵਿਚ ਬਲੀ ਨਿਰੋਗ ਅਰ ਚਿਰੰਜੀਵੀ ਭਾਗ ਵਾਲਾ ਪੁਤਰ ਉਤਪੰਨ ਹੁੰਦਾ ਹੈ। ੫, ੭, ੯, ੧੧ ਇਹ ਵਿਖਮ ਰਾਤਾਂ ਤਜਾਗਣੇ ਯੋਗ ਹਨ ॥ ੩੫ ॥

ਦੋਹ ॥ ਚਤੁਰਥ ਖਸ੍ਹਮ ਅਸ੍ਹਮੀ ਦਸਮ ਬਾਰਵੀਂ ਜਾਨ।
ਇਹ ਸਮ ਰਜਨੀ ਸੁਰਤ ਕਰ ਸੁਤ ਉਪਜੈ ਬਲਵਾਨ॥

੪, ੬, ੮, ੧੦, ੧੨ ਇਹ ਸਮ ਰਾਤਾਂ ਹਨ। ਕ੍ਰੀੜਾ ਕਰੇ ਬਲਵੰਤ ਪੁਤ੍ਰ ਪੈਦਾ ਹੋਵੇ ॥ ੧੩੬ ॥

## ਰਿਤ ਸ੍ਰਾਵ ਤੀਨ ਨਿਸਾ ਕੋ ਫਲ

ਆਯੁ ਭਵਤ ਖੈ ਪ੍ਰਿਥਮ ਨਿਸ ਦੁਤੀ ਰਾਤ ਮ੍ਰਿਤ ਬਾਲ।
ਤ੍ਰਿਤੀ ਜਾਮਨੀ ਬਿਕਲ ਸੁਤ ਤਿਨ ਰਿਤਰਜਨੀ ਟਾਲ॥

ਜੇਕਰ ਰਿਤੂ ਆਈ ਤੇ ਪਹਿਲੀ ਰਾਤ ਭੋਗ ਕਰੇ ਤਾਂ ਉਮਰ ਘਟਦੀ ਹੈ, ਦੂਸਰੀ ਬਾਲਕ ਮਰ ਜਾਂਦਾ ਹੈ। ਤੀਸਰੀ ਵਿਆਕੁਲ ਪੁਤ੍ਰ ਪੈਦਾ ਹੁੰਦਾ ਹੈ

ਇਸਤੇ ਤਿੰਨੇ ਰਾਤਾਂ ਰਿਤੂ ਦੀਆਂ ਤਜਾਗ ਦੇਵੇ ॥ ੧੩੭ ॥

ਪੁਨਾ-ਪ੍ਰਿਥਮ ਦਿਵਸ ਚੰਡਾਲਨੀ ਬ੍ਰਹਮ ਘਾਤਨੀ ਦੂਜ।
ਧੋਬਨਨਾਰੀ ਤ੍ਰਿਤੀ ਦਿਨ ਇਮਭੀ ਤਜਨੀ ਬੂਝ॥੧੩੮

ਪਹਿਲੇ ਦਿਨ ਚੰਡਾਲਨੀ ਦੂਜੇ ਦਿਨ ਬ੍ਰਹਮ ਘਾਤਨੀ। ਤੀਸਰੇ ਦਿਨ ਇਸਤ੍ਰੀ ਧੋਬਨੀ ਕਹੀ ਹੈ ਇਸਤਰਾਂ ਭੀ ਤਿਆਗਨੀ ਯੋਗ ਹੈ ॥ ੧੩੮ ॥

## ਸਰਿਤ ਨਾਰੀ ਕਰਤ੍ਰਬਜਮਹ ਸ੍ਵੈਯਾ

ਸੀਲ ਸੁਭਾਉ ਧਰੈ ਕਵਿ ਸੀਤਲ ਸੈਨ ਕੁਸ਼ਾ ਤਲ ਪਾ
ਪਰ ਧਾਰੇ।ਭਾਂਜਨ ਪਾਤ ਬਿਖੇ ਕਰ ਭੋਜਨ ਕੰਤ ਵਿਲੋ
ਕਨ ਸੰਗ ਨਿਵਾਰੇ। ਅੰਜਨ ਨੈਨਨ ਸੈਨ ਦਿਨੇ ਨਖ
ਛੇਦਨ ਰੋਦਨ ਦੂਰ ਵਿਸਾਰੇ। ਪੂਰਬ ਪੌਨ ਰਵੀ ਧੁਪ
ਖੇਚਲ ਧਾਰ ਜਲੰ ਬਟਨਾ ਹਸ ਡਾਰੇ ॥ ੧੩੯ ॥

ਰਿਤੂਵੰਤੀ ਇਸਤ੍ਰੀ ਸੀਲ ਸੁਭਾਵ ਨਾਲ ਰਹੇ ਅਰ ਕੁਸ਼ਾ ਦੇ ਆਸਨ ਪਰ ਅਰਥਾਤ ਭੁੰਜੇ ਸੋਵੇ। ਪੱਤ੍ਰਾਂ ਦੇ ਭਾਂਡਿਆਂ ਵਿਚ ਭੋਜਨ ਖਾਵੇ ਪਤੀ ਦਾ ਦੇਖਨਾ ਤੇ ਸੰਗਤ ਬਰਜ ਦੇਵੇ। ਨੇਤ੍ਰੀਂ ਅੰਜਨ ਨਾ ਕਰੇ ਦਿਨੇ ਨਾ ਸੋਵੇ ਨਹੁ ਨਾ ਲਹਾਵੇ ਅਰ ਰੋਣਾ ਭੀ ਦੂਰ ਕਰ ਛਡੇ। ਪੂਰਬ ਦੀ ਹਵਾ ਨਾ ਲਵੇ ਸੂਰਜ ਦੀ ਧੁਪੇ ਨਾਂ ਬੈਠੇ ਖੇਚਲ ਨਾਂ ਕਰੇ ਜਲ ਧਾਰਾਵਿਚ ਸ਼ਨਾਨ ਨਾਂ ਕਰੇ ਵਟਣਾ ਨ ਮਲੇ ਅਰ ਟਾਹ ਟਾਹ ਨਾਂ ਹੱਸੇ ॥ ੧੩੯ ॥

## ਗਰਭ ਇਸਥਿਤੀ ਦੋਹਰਾ ॥

ਦ੍ਵਾਦਸ ਦਿਨ ਦ੍ਵਿਜ ਨਾਰਿਕੇ ਦਸ ਦਿਨ ਬਾਹੁਜਨਾਰਿ।
ਅਸ਼ਟ ਬੈਸਨੀ ਸੂਦ੍ਰ ਖਟ ਗਰਭ ਸਕਤ ਦਿਨ ਧਾਰ ॥

ਬਾਰਾਂ ਦਿਨ ਬ੍ਰਾਹਮਣੀ ਇਸਤ੍ਰੀ ਦੇ,ਦਸ ਦਿਨ ਖਤਰਾਣੀ ਇਸਤ੍ਰੀਦੇ। ਅਠ ਦਿਨ ਬੈਸਨੀ ਦੇ,ਛੇ ਦਿਨ ਸੂਦ੍ਰਨੀਦੇ ਗਰਭ ਧਾਰਨ ਦੇ ਹੁੰਦੇਹਨ ॥੧੪੦

## ਰਿਤ ਸ੍ਵਨੁਪਰੰਤ ਨਾਰੀ ਕਰਤਬਜਮਹ

ਸ੍ਵੈਯਾ ॥ ਦਿਨ ਚੌਥ ਬਿਖੇ ਅਬਲਾ ਕਰ ਮੱਜਨ ਭੂਖਨ

ਚੀਰ ਸੁਗੰਧ ਧਰੈ । ਗਲ਼ ਫੂਲ ਕੀ ਮਾਲ ਬਿਸਾਲ ਲਸੈ ਸਜ ਹਾਰਸਿੰਗਾਰ ਕਟਾਖ ਕਰੈ । ਕਵਿ ਸੀਤਲ ਚਿੰਤ ਤਜੈ ਚਿਤਤੈ ਮੁਖ ਧਾਰ ਬਿਲੰਦ ਅਨੰਦ ਚਰੈ । ਪਤਿ ਰੂਪ ਪਿਖੈ ਪ੍ਰਿਥਮੈ ਉਠਕੈ ਕਿ ਪ੍ਰਿਯਾ ਪੁਤਆਦਿ ਕੁਟੰਬ ਰਰੈ ॥ ੧੪੧ ॥

ਰਿਤੂ ਆਈ ਤੋਂ ਚੌਥੇ ਦਿਨ ਇਸਤ੍ਰੀ ਸ਼ਨਾਨ ਕਰੇ ਗਹਣੇ ਕੱਪੜੇ ਹੋਰ ਅਤਰ ਆਦਿਕ ਸੁਗੰਧੀਆਂ ਧਾਰਨ ਕਰੇ । ਗਲੇ ਵਿਚ ਫੁੱਲਾਂਦੀ ਮਾਲਾ ਬਹੁਤ ਸੁੰਦਰ ਲਸ਼ਕੇ ਹੋਰ ਹਾਰ ਸਿੰਗਾਰ ਸਜਾਕੇ ਅੱਖਮਟੱਕੇ ਮਾਰੇ । ਚਿਤ ਵਿਚੋਂ ਚਿੰਤਾ ਤਿਆਗ ਦੇਵੇ ਮੂੰਹ ਪੁਰ ਬਹੁਤ ਅਨੰਦ ਧਾਰੇ ਹੋਈ ਫਿਰੇ । ਪਹਿਲੇ ਉਠਦੇ ਸਾਰ ਪਤੀ ਦਾ ਸਰੂਪ ਦੇਖੇ ਅਥਵਾ ਪਜਾਰੇ ਪੁਤ੍ਰ ਯਾਂ ਹੋਰ ਕੁਟੰਬ ਦੇ ਦੇਖੇ (ਦੂਸਰੇ ਕਿਸੇ ਦਾ ਨਾ ਦੇਖੇ) ॥ ੧੪੧ ॥

## ਮੈਥੁਨ ਸਮੈ ਪਤੀ ਕਰਤਬਜਮਹ

ਸ੍ਵੈਯਾ ॥ ਪ੍ਰਿਥਮੈ ਇਸਨਾਨ ਕਰੈ ਨਰ ਕੋਵਿਦ ਫੇਰ ਧਰੈ ਤਨ ਮੈ ਪਟ ਭੂਖਨ । ਪੁਨ ਚੰਦਨ ਚੰਦ੍ਰਕ ਲੇਪ ਕਰੈ ਸ੍ਰਿਕ ਫੂਲ ਗਰੈ ਸੁਚਹ੍ਵੈ ਤਜ ਦੂਖਨ । ਸੁਭ ਭੋਜਨ ਪੁਸ਼ਟ ਭਖੈ ਕਵਿ ਸੀਤਲ ਭੇਸ ਬਨਾਵਤ ਸੁਸ਼ਟ ਦਸੂਖਨ । ਸੁਤ ਕੀ ਕਰ ਆਸ ਰਮੈ ਰਮਨੀ ਮੁਖ ਪਾਨਚਬੈ ਦਹਨੀ ਸੁਰ ਪੂਖਨ ॥ ੧੪੨ ॥

ਭੋਗ ਕਰਨ ਦੇ ਸਮੇ ਪੀਆ ਪਹਿਲੇ ਸ਼ਨਾਨ ਕਰੇ, ਫਿਰ ਸਰੀਰ ਪਰ ਭੂਖਨ ਬਸਤ੍ਰ ਧਾਰਨ ਕਰੇ । ਫਿਰ ਚੰਦਨ ਮੁਸ਼ਕਪੂਰ ਦਾ ਲੇਪ ਕਰੇ ਫੁੱਲਾਂਦੀ ਮਾਲਾਂ ਗਲ ਵਿਚ ਪਾਵੇ ਪਵਿਤ੍ਰ ਹੋਵੇ ਦੂਖਨ (ਅਪਵਿਤ੍ਰਤਾ) ਤਿਆਗ ਦੇਵੇ । ਸ੍ਰੇਸ਼ਟ ਅਰ ਪੁਸ਼ਟੀ ਦਾਯਕ ਭੋਜਨ ਖਾਵੇ ਜੋ ਭੇਸ ਸ੍ਰੇਸ਼ਟ ਬਨਾਵੇ ਅਤੇ ਸੁਖ ਦੇਣੇ ਵਾਲਾ ਹੋਵੇ । ਫਿਰ ਪੁਤ੍ਰ ਦੀ ਉਮੈਦ ਕਰਕੇ ਇਸਤ੍ਰੀ ਨਾਲ ਕ੍ਰੀੜਾਕਰੇ ਤੇ ਪਾਨ ਖਾਵੇ ਦਹਨੀ ਸੂਰਜ ਦੀ ਸੁਰ ਚਲਦੀ ਸਮਯ ਆਰੰਭ ਕਰੇ ॥ ੧੪੨ ॥

## ਅਯੋਗ ਪੁਰਖ ॥ ਦੋਹਰਾ ॥

**ਬੇਗਾਰਤਿ ਤ੍ਰਿਖ ਖੁਧਾ ਯੁਤ ਬਾਲਕ ਬ੍ਰਿਧ ਅਧੀਰ ।**
**ਰੋਗੀ ਸੋਗੀ ਦੁਖੀਨਰ ਮੈਥੁਨ ਯੋਗ ਨ ਬੀਰ ॥੧੪੩॥**

*ਰੋਦਾਂ ਬੇਗਾਂ ਕਰਕੇ ਪੀੜਤ ਹੋਵੇ ਤ੍ਰਿਖਾ ਭੁਖ ਕਰਕੇ ਆਤੁਰ ਬਾਲਕ ਬੁੱਢਾ ਤੇ ਅਧੀਰਜ। ਰੋਗੀ ਸੋਗਾਤੁਰ ਹੋਰ ਦੁਖਯਾਰਾ ਇਹ ਭੋਗ ਦੇ ਯੋਗ ਪੁਰਖ ਨਹੀਂ ਹੋ ਸਕਦੇ ॥ ੧੪੩ ॥

## ਅਯੋਗ ਨਾਰੀ

**ਭਗ ਰੁਜ ਯੁਕਤ ਰਜਸ੍ਵਲਾ ਅਧਕ ਉਮਰ ਹਤ ਮੈਨ।**
**ਰੋਗਨਿ ਸੋਗਨਿ ਗਰਭਨੀ ਭੋਗਨ ਲਾਯਕ ਹੈ ਨ ੧੪੪**

ਜਿਸਦੀ ਭਗ (ਆਤਸ਼ਕ) ਆਦਿਕ ਰੋਗਾਂ ਵਾਲੀ ਹੋਵੇ ਰਿਤੁਵੰਤੀ, ਬਡੀ ਉਮਰ ਦੀ ਅਰਥਾਤ ਢੱਠ, ਜਿਸਦੇ ਸਰੀਰ ਵਿਚੋਂ ਕਾਮ ਅਗਨੀ ਨਾਸ਼ ਹੋ ਚੁਕੀ ਹੋਵੇ। ਰੋਗਵੰਤੀ ਸੋਗਣ ਹਮਲਵਾਲੀ ਇਹ ਭੋਗਣੇ ਯੋਗਨਹੀਂ ਹਨ॥

## ਅਬ ਦੌਹ੍ਰਿਦ ਨਾਰੀ ਕੋ-ਦੋਹਰਾ ॥

**ਗਰਭਵਤੀ ਅਬਲਾਨਿ ਕੋ ਲਗੈ ਜੁ ਚੌਥਾ ਮਾਸ। ਚੇਤ-ਨਤਾ ਭਵ ਬਾਲ ਮੈ ਕਰੈ ਬਸਤ ਬਹੁ ਆਸ ॥ ੧੪੫॥**

ਗਰਭਣੀ ਇਸਤ੍ਰੀਨੂੰ ਜਦ ਚੌਥਾ ਮਹੀਨਾ ਆਜਾਵੇ। ਤਦੋਂ ਪੇਟਦੇ ਬਾਲਕ ਵਿਚ ਚੇਤਨਤਾ ਹੋ ਜਾਂਦੀ ਹੈ ਫਿਰ ਬਹੁਤੀਆਂ ਚੀਜਾਂ ਦੀ ।ਇਛਾ ਕਰਦੀ ਹੈ ॥

**ਤਬ ਤ੍ਰਿਯ ਦੌਹ੍ਰਿਦ ਹੋਤ ਹੈ ਚਾਹੇ ਅਰਥ ਅਨੇਕ। ਪੂਰਨ ਕੀਜੇ ਜਤਨ ਕਰ ਨਹ ਤੌ ਗਰਭ ਅਟੇਕ ॥ ੧੪੬ ॥**

ਤਦੋਂ ਇਸਤ੍ਰੀ "ਦੌਹ੍ਰਿਦ" ਹੋ ਜਾਂਦੀ ਹੈ ਅਨੇਕਾਂ ਬਸਤੂਆਂ ਦੀ ਚਾਹ ਕਰੇ। ਉਨ੍ਹਾਂ ਅਰਥਾਂ ਨੂੰ ਯਤਨ ਕਰਕੇ ਪੂਰਾ ਕਰੇ, ਨਹੀਂ ਤਾਂ ਗਰਭ ਵਿਪ੍ਰਜੇ ਹੋ ਜਾਣ ਦਾ ਖਤਰਾ ਹੈ ॥ ੧੪੬ ॥

---

* ਰੋਦਾਂ ਬੇਗ ਅੰਮ੍ਰਿਤਸਾਗਰ ਦੇ ਆਦਿ ਵਿਚ ਹੱਗਣਾ ਮੂਤਣਾ ਆਦਿ ਲਿਖੇ ਹੈਂ ਸੋ ਦੇਖੋ ॥

ਕਾਬਤ॥ ਨ੍ਰਿਪਕੇ ਜਹੇ ਨਿਕੇਤ ਕਿਧੋ ਭੂਪਤਿ ਕੋ ਦਰਸਨ। ਤੌ ਨਾਰੀ ਸੁਤ ਜਨੇ ਰਮਜ ਬਹੁ ਭਾਗ ਜੁ ਬਰਸਨ। ਬਿਦ੍ਰੁਮ ਭੂਖਨ ਲਾਲ ਮੁਕਤ ਤ੍ਰਿਯ ਚਹੇ ਪਟੰਬਰ। ਭੋਗੀ ਧਨੀ ਉਦਾਰ ਪੁਤ੍ਰ ਭਵ ਸੁਖਨ ਅਡੰਬਰ॥ ੧੪੭ ॥

ਜੋ ਇਸਤ੍ਰੀ ਰਾਜ ਘਰਾਣੇ ਦੀ ਚਾਹ ਕਰੇ ਅਥਵਾ ਰਾਜਾ ਦਾ ਦਰਸ਼ਨ ਚਾਹੇ। ਤਾਂ ਇਸਤ੍ਰੀ ਓਹ ਪੁਤ੍ਰ ਪੈਦਾ ਕਰੇ ਜੋ ਬਹੁਤ ਸੁੰਦਰ ਅਰ ਭਾਗਾਂ ਵਾਲਾ ਹੋਵੇ। ਜੇਕਰ ਗੁਲੀਆਂ ਗਹਣੇ ਲਾਲ ਮੋਤੀ ਅਰ ਪਟੰਬਰ ਰੇਸ਼ਮੀ ਬਸਤ੍ਰਾਂ ਦੀ ਇਸਤ੍ਰੀ ਚਾਹ ਕਰੇ। ਤਾਂ ਭੋਗੀ ਧਨੀ ਅਰ ਉਦਾਰ ਪੁਤ੍ਰ ਪੈਦਾ ਹੁੰਦਾ ਹੈ ਜੋ ਸੁਖਾਂ ਦਾ ਹੀ ਘਰ ਹੋਵੇ॥ ੧੪੭ ॥

ਸੰਤ ਸੰਗ ਕੋ ਚਹੇ ਜੁ ਜੋ ਸਾਧਨ ਕੇ ਆਸਨ। ਧਰਮ ਸੀਲ ਸੁਤ ਜਨੇ ਦੁਤੀ ਸਸਿ ਸਮ ਜਸ ਬਾਸਨ। ਲਖ ਕੈ ਦੇਵ ਸਥਾਨ ਚਹੇ ਪੂਜਾ ਕੋ ਕੀਜੈ। ਸੋ ਨਾਰੀ ਸੁਤ ਜਨੇ ਭਗਤ ਹਰਿ ਸੋ ਨਿਤ ਭੀਜੈ॥ ੧੪੮ ॥

ਜੋ ਇਸਤ੍ਰੀ ਸੰਤਾਂ ਦੀ ਸੰਗਤ ਦੀ ਚਾਹ ਕਰੇ ਜਾਂ ਸੰਤਾਂ ਦੇ ਆਸਨਾਂ ਦਾ ਦਰਸਨ ਚਾਹੇ। ਤਾਂ ਧਰਮਵਾਨ ਸੀਤਲ ਸੁਭਾਵ ਵਾਲਾ ਪੁਤ ਪੈਦਾ ਕਰੇ ਤੇ ਦੂਜ ਦੇ ਚੰਦ੍ਰਮਾ ਸਮਾਨ ਜਸ਼ ਦਾ ਪਾਤ੍ਰ। ਜੇਕਰ ਇਸਤ੍ਰੀ ਦੇਵਤਾ ਦਾ ਸਥਾਨ ਦੇਖਕੇ ਪੂਜਾ ਕਰਨੀ ਚਾਹੇ। ਤਾਂ ਉਹ ਇਸਤ੍ਰੀ ਪੁਤ੍ਰ ਪੈਦਾ ਕਰੇ ਜੋ ਹਰੀ ਦੀ ਭਗਤੀ ਨਾਲ ਹੀ ਭਿੰਨਾਂ ਰਹੇ॥ ੧੪੮ ॥

ਆਸ੍ਰਮ ਤਪੀ ਇਕੰਤ ਵਾਸ ਕੋ ਕੀਆ ਚਾਹੇ। ਤੌ ਸੁਤ ਜਨੈ ਉਦਾਸ ਗਨੈ ਕੁਛ ਹਾਨ ਨ ਲਾਹੇ। ਆਗਮ ਸੁਨੈ ਜੁ ਨਾਰਿ ਪਠਨ ਕੋ ਚਹੇ ਅਖੰਡਤਾ ਤੌ ਸੁਤ ਭਵੈ ਸਬੁੱਧਿ ਕਵੀ ਪੰਡਿਤ ਗੁਨ ਮੰਡਤ॥ ੧੪੯ ॥

ਜੇਕਰ ਇਸਤ੍ਰੀ ਤਪਸੀਆਂ ਦਾ ਆਸ਼੍ਰਮ ਇਕੰਤ ਦੇਖਕੇ ਉਸ ਵਿਚ ਵਾਸ ਕਰਨਾ ਚਾਹੇ। ਤਾਂ ਉਹ ਉਦਾਸ ਪੁਤਰ ਨੂੰ ਪੈਦਾ ਕਰੇ ਜੋ ਕੁਛ ਹਾਨ ਲਾਭ ਹੀ ਨਾਂ ਜਾਨੇ। ਜੋ ਇਸਤ੍ਰੀ ਸ਼ਾਸਤ੍ਰ ਸੁਣੇ ਅਰ ਉਨਾਂ ਦਾ ਨਿਤ ਪੜ੍ਹਨਾ

ਚਾਹੇ। ਤਾਂ ਪੁਤ੍ਰ ਪੰਡਤ ਬੁਧੀਵਾਨ ਅਰ ਕਵੀ ਗੁਨਾਂਦਾ ਘਰਪੈਦਾਕਰੇ॥ .੪੯॥

ਫਨੀ ਜਾਤ ਅਰੁ ਮਜਾਰ ਨੌਲ ਲੂੰਬੜਕੋ ਚਾਹੇ। ਹਿੰਧਕ ਅਘੀ ਕਰੂਪ ਪੂਤ ਭਵ ਦੁਖ ਨਿਰਬਾਹੇ। ਮਹਖ ਮਾਸ ਚਹ ਖਾਨ ਕਿਧੋ ਤ੍ਰਿਸਪੈ ਅਸਵਾਰੀ। ਨੈਨ ਲਾਲ ਬਿਕਰਾਲ ਬਾਲ ਲੋਮਕ ਬਿਭ੍ਰਚਾਰੀ॥ ੧੫੦॥

ਜੇਕਰ ਸੱਪਾਂ ਦੀਆਂ ਜਾਤ, ਗਿੱਦੜ ਲੂੰਬੜ ਇਨਾਂ ਦੀ ਚਾਹ ਕਰੇ। ਤਾਂ ਹਤਜਾਰਾ ਪਾਪੀ ਕਰੂਪ ਪੁਤ੍ਰ ਪੈਦਾ ਕਰੇ ਜੁ ਦੁਖਾਂ ਨਾਲ ਹੀ ਨਿਰਬਾਹ ਕਰੇ। ਜੋ ਇਸਤ੍ਰੀ ਮਹੇਂ ਦਾ ਮਾਸ ਖਾਣਾ ਚਾਹੇ ਜਾਂ ਇਸ ਪਰ ਸਵਾਰੀ ਕਰਨੀ ਚਾਹੇ। ਤਾਂ ਲਾਲ ਨੇਤ੍ਰਾਂ ਵਾਲਾ ਅਰ ਬਿਕ੍ਰਾਲ ਬਾਲਕ, ਣ ਜੋ ਰੋਮਾਂ ਵਾਲਾ ਅਰ ਬਿਭਚਾਰੀ ਹੋਵੇ॥ ੧੫੦॥

ਆਮਿਖ ਚਹੇ ਬਿਰਾਹ ਪੂਤ ਭਵ ਸੂਰ ਭੀਮ ਜਿਮ। ਮ੍ਰਿਗ ਪਲ ਇਛਾ ਜਾਸ ਤਾਸ ਸੁਤ ਜੰਘ ਲੰਬ ਤਿਮ। ਬਿਕਲਚਿੱਤ ਬਨਫਿਰੈ ਪੂਤਦ੍ਰਿਗ ਦੀਹਡਰਾਕਲਸ਼ੇਰ ਦਰਸਕੋ ਚਹੇ ਸਿੰਘ ਸਮ ਸੁਤ ਬਲ ਸਾਕਲ॥ ੧੫੧

ਜੋ ਇਸਤ੍ਰੀ ਸੂਰ ਦਾ ਮਾਸ ਖਾਣਾ ਚਾਹੇ, ਉਹ ਭੀਮਸੇਨ ਸਮਾਨ ਸੂਰਮਾਂ ਪੁਤ੍ਰ ਪੈਦਾ ਕਰੇ। ਜਿਸ ਇਸਤ੍ਰੀ ਨੂੰ ਹਰਨ ਦੇ ਮਾਸ ਦੀ ਇੱਛਾ ਹੋਵੇ ਉਹ ਅਜੇਹਾ ਪੁਤ੍ਰ ਜਣੇ ਜਿਸ ਦੀ ਆਂ ਲੰਬੀਆਂ ਜੰਘਾਂ ਹਰਣ ਸਮਾਨ ਹੋਣ। ਜੋ ਇਸਤ੍ਰੀ ਬਿਆਕੁਲ ਚਿਤ ਬਨ ਵਿਚ ਫਿਰਦੀ ਹੋਵੇ ਉਸਦੇ ਪੁਤ੍ਰ ਦੇ ਨੇਤ੍ਰ ਦੀਨ ਜੈਸੇ ਤੇ ਡਰਾਕੁਲ ਹੋਣ। ਜੋ ਇਸਤ੍ਰੀ ਸ਼ੇਰ ਦਾ ਦਰਸ਼ਨ ਕੀਤਾ ਚਾਹੇ ਉਹ ਸ਼ੇਰ ਸਮਾਨ ਬਲ ਦਾ ਘਰ ਪੁਤ੍ਰ ਪੈਦਾ ਕਰੇ॥ ੧੫੧॥

ਕੋਲੈ ਮਿੱਟੀ ਰੋੜ ਨਾਰਿ ਧਰ ਪ੍ਰੀਤ ਜੁ ਖਾਵੈ। ਪੁੰਨ ਹੀਨ ਦੁਖ ਰੂਪ ਪੂਤ ਅਬਲਾ ਉਪਜਾਵੈ। ਗਰੀ ਛੁਹਾਰੇ ਖਾਯ ਦੁਗਧ ਪੀਵੈ ਕਰ ਪ੍ਰੀਤੀ। ਸੁੰਦਰ ਜਨਮੈ ਬਾਲ ਭਾਗਯੁਤ ਸੁਭ ਚਲ ਰੀਤੀ॥ ੧੫੨॥

ਜੋ ਇਸਤ੍ਰੀ ਕੋਇਲੇ ਮਿਟੀ ਤੰਦੂਰ ਦੀ ਅਰ ਰੋੜ ਪ੍ਰੀਤੀ ਕਰਕੇ ਖਾਵੇ। ਉਹ ਪੁੰਨਾਂ ਤੋਂ ਹੀਣ ਦੁਖ ਦਾਤਾ ਪੁਤ੍ਰ ਪੈਦਾ ਕਰੇ। ਜੋ ਇਸਤ੍ਰੀ ਗਰੀ ਛੁਹਾਰੇ ਖਾਵੇ ਅਰ ਦੁਧ ਪ੍ਰੀਤੀ ਕਰਕੇ ਪੀ ਲਵੇ (ਕਿਤੇ ਸੜਦੀ ਭੁਜਦੀ ਨਾ) ਪੀਵੇ। ਉਹ ਸੁੰਦਰ ਬਾਲਕ ਨੂੰ ਜਣੇ ਜੋ ਭਾਗਾਂ ਵਾਲਾ ਸਭ ਲਛਨ ॥ ੧੫੨ ॥

ਨਿਜ ਭਰਤਾ ਕੋ ਮਾਸ ਜੌਨ ਨਾਰੀ ਚਹ ਖਾਨਾ। ਕੁਲ ਬੈਰੀ ਸੁਤ ਜਨੈ ਕੰਸ ਜਿਮ ਪਿਤ ਉਪਜਾਨਾ। ਦੌਹਲ ਤ੍ਰਿਯ ਇਤਜਾਦਿ ਸੁਭਾ ਸੁਭ ਇੱਛਾ ਜੈਸੀ। ਉਪਜੇ ਤਸ ਸੰਤਾਨ ਮੁਨੀ ਸੁਸ੍ਰੁਤ ਬਿਧਿ ਐਸੀ ॥ ੧੫੩ ॥

ਜੋ ਇਸਤ੍ਰੀ ਆਪਨੇ ਖਸਮ ਦਾ ਮਾਸ ਖਾਧਾ ਚਾਹੇ। ਉਹ ਕੁਲ ਦਾ ਦੁਸ਼ਮਨ ਪੁਤ੍ਰ ਪੈਦਾ ਕਰੇ ਕੰਸ ਦੀ ਨਿਆਈਂ ਜਿਸਤਰਾਂ ਪਿਤਾ ਨੇ ਪੈਦਾ ਕੀਤਾ। ਦੌਹ੍ਰਿਦ ਇਸਤ੍ਰੀ ਇਤਜਾਦਿ ਸੁਭ ਅਸੁਭ ਜੈਸੀ ਇਛਾ ਕਰੇ। ਤੈਸੀ ਤਿਸਦੀ ਸੰਤਾਨ ਪੈਦਾ ਹੁੰਦੀ ਹੈ ਇਸਤਰਾਂ ਸੁਸ੍ਰੁਤ ਮੁਨੀ ਨੇ ਕਿਹਾ ਹੈ॥੧੫੩।

## ਅਥ ਗਰਭਨੀ ਕ੍ਰਿਤਕਾਕ੍ਰਤ

ਪ੍ਰਿਥਮ ਦਿਵਸ ਮੈ ਨਾਰਿ ਚੀਰ ਸੁਚ ਭੂਖਨ ਧਾਰੇ। ਅਤਰ ਫੁਲੇਲ ਸੁਗੰਧ ਫੂਲ ਤਨ ਪਰ ਬਿਸਤਾਰੇ॥ ਰਾਗ ਰੰਗ ਸਭ ਸੁਨੈ ਠਨੈ ਕ੍ਰੀੜਾ ਕਰ ਹਾਸੀ। ਭੋਜਨ ਚਿਕਨਾ ਖਾਯ ਮਿਸ੍ਰ ਥੋੜਾ ਸੁਖ ਰਾਸੀ ॥ ੧੫੪ ॥

ਪਹਿਲੇ ਦਿਨ ਇਸਤ੍ਰੀ ਪਵਿਤ੍ਰ ਬਸਤ੍ਰ ਅਰ ਗਹਣੇ ਧਾਰਨ ਕਰੇ। ਹੋਰ ਅਤ੍ਰ ਫੁਲੇਲ ਦੀਆਂ ਸੁਗੰਧੀਆਂ ਅਰ ਫੁਲਾਂ ਦੇ ਹਾਰ ਸਰੀਰ ਪਰ ਓਢੇ। ਅਫ ਰਾਗ ਰੰਗ ਸ੍ਰਵਣ ਕਰਦੀ ਫਿਰੇ ਅਰ ਕਾਮ ਕ੍ਰੀੜਾ ਕਰਦੀ ਹੋਈ ਤੇ ਕਰਕੇ ਹਾਸੀ ਮਖੌਲ ਦੇ ਕਲੋਲ ਕਰੇ। ਭੋਜਨ ਚੀਕਣਾ ਘਿਉ ਨਾਲ ਮਿਲਿਆ ਹੋਇਆ ਖਾਵੇ ਮਿੱਠਾ ਅਤਿ ਥੋੜਾ ਜੋ ਸੁਖਦਾਈ ਹੋਵ ॥ ੧੫੪ ॥

ਪੁਨਾ ਗਰਭਨੀ ਨਾਰਿ ਤਜੇ ਖੇਚਲ ਸਭ ਘਰ ਕੀ। ਇਸ਼ਟਦੇਵ ਗੁਰੁ ਬਿਪ੍ਰ ਸੇਵ ਕਰ ਸੰਤ ਸੁਘਰ ਕੀ। ਬਿਨੈ ਭੁਗੌਤ ਨਿਤ ਠਾਨ ਦੂਬਜ ਦਿਖ ਰਿਦ ਸੁਖ ਲਾਗੇ।

**ਸੈਥਨ ਮੰਦ ਵਿਕਲਪ ਚਿੰਤ ਜਾਗਨ ਨਿਸ ਤਿਆਗੇ ॥**

ਫੇਰ ਗਰਭਣੀ ਇਸਤ੍ਰੀ ਘਰ ਦੀ ਹੋਰ ਖੇਚਲ ਖਾਰਨ ਬੀ ਤਿਆਗ ਦੇਵੇ। ਆਪਨਾ ਇਸ਼ਟ ਦੇਵਤਾ ਗੁਰੂ ਬ੍ਰਹਮਨ ਅਰ ਚੰਗੇ ਸੰਤ ਇਨ੍ਹਾਂ ਦੀ ਸੇਵਾ ਕਰੇ। ਬੇਨਤੀ ਅਤੇ ਭਗਤੀ ਨਿੱਤ ਕਰੇ ਦ੍ਰਬ ਵੇਖ ਕਰ ਰਿਦੇ ਵਿਚ ਸੁਖ ਪ੍ਰਾਪਤ ਕਰੇ। ਜੋੜ ਭੋਗ ਕਰੇ ਅਧਿਕ ਬਰਜ ਦੇਵੇ, ਹੋਰ ਨਾਨਾ ਪ੍ਰਕਾਰ ਦੇ ਵਿਕਲਪ ਤੇ ਚਿੰਤਾ ਰਾਤ ਦਾ ਜਾਗਣਾ ਇਹ ਬੀ ਬਰਜ ਦਵੇ ॥ ੧੫੫ ॥

**ਕੋਕ ਕਥਾ ਨਹ ਸੁਨੈ ਤਜੈ ਚਢਨਾ ਅਸ੍ਵਾਦਿਕ। ਦਿਲ ਉਦਾਸ ਨਹਿ ਧਰੈ ਬੋਲ ਮੁਖ ਕਵੈ ਜੁ ਸ੍ਵਾਦਕ। ਸ੍ਰੋਨ ਕਢਨ ਬਮ ਰਚ ਬੇਗ ਰੋਕਨ ਤਜ ਦੇਵੇ। ਕੂਪ ਮਧ੍ਯ ਨਹ ਧਸੈ ਕਹੂ ਬਲ ਭ੍ਰਾਵ ਨ ਲੇਵੇ ॥ ੧੫੬ ॥**

ਕੋਕ ਦੀ ਰਸਭਰੀ ਕਥਾ ਨਾ ਸੁਣੇ (ਕਿਉਂਕਿ ਯੋਨੀ ਦ੍ਰਵ ਕਰ ਗਰਭ ਗਿਰ ਜਾਣ ਦਾ ਅੰਦੇਸ਼ਾ ਹੁੰਦਾ ਹੈ) ਘੋੜੇ ਆਦਿ ਸਵਾਰੀਆਂ ਦਾ ਚੜ੍ਹਨਾ ਬੀ ਤਿਆਗ ਦੇਵੇ। ਦਿਲ ਵਿਚ ਉਦਾਸੀਨਤਾ ਨਾ ਧਾਰਨ ਕਰੇ ਮੂੰਹੋਂ ਸੁਆਦਵਾਲੇ ਮਿਠੇ ਬੋਲ ਬੋਲੇ। ਲਹੂ ਦਾ ਕਢਾਣਾ ਕੈ ਦਸਤ ਹੋਰ ਚੋਦਾਂ ਬੇਗਾਂ ਦਾ ਰੋਕਨਾ ਤਿਆਗ ਦੇਵੇ। ਖੂਹ ਵਿਚ ਨਾ ਬੜੇ ਵਕੀਆਂ ਤੇ ਚੱਡਿਆਂ ਵਿਚ ਭ੍ਰਾਵ ਨਾਲੇਵੇ॥

**ਬਹੁਤ ਰੂਪ ਦੁਰ ਰੂਪ ਫੰਧ ਦੁਰਗੀਧ ਤਜਾਵੈ। ਦੋਖਚੋਟ ਕੋ ਤਜੈ ਓਟ ਤਨ ਜੋਰ ਨ ਲਾਵੈ। ਖੁਸ਼ਕ ਦੁਰੀਗੀਧੀ ਅੰ-ਨਜ ਸੂਨਕ ਬਾਸੀ ਨਹ ਖਾਵੈ। ਨੌਕਾ ਪਰ ਨਹ ਚਢੈ ਨਹੀਂ ਸਮਸਾਨਨ ਜਾਵੈ ॥ ੧੫੭ ॥**

ਬਹੁਤ ਸੁੰਦਰ ਰੂਪ ਤੇ ਬਹੁਤ ਕਸੂਰਤੇ ਰੂਪ ਨਾ ਦੇਖੇ ਬੰਧਨ ਅਤੇ ਦੁਰਗੰਧੀਆਂ ਬੀ ਤਿਆਗ ਦੇਵੇ। ਦੋਖ ਸੱਟਾਂ ਬੀ ਬਰਜੇ ਕਿਸੇ ਦੇ ਆਸਰੇ ਹੋਕਰ ਜੋਰ ਨਾ ਲਾਵੇ। ਖੁਸ਼ਕੀ ਦਾਰ ਤੇ ਦੁਰਗੰਧੀ ਦਾਰ ਅੰਨ ਹੋਰ ਸੁਕੇ ਤੇ ਬੇਹੇ ਨਾਂ ਖਾਂਦੀ ਫਿਰੇ। ਕਿਸ਼ਤੀ ਉਤੇ ਸਵਾਰ ਨਾ ਹੋਵੇ (ਨਕੋਦੇ) ਮਸਾਣਾਂ ਵਿਚ ਬੀ ਨਾ ਜਾਵੇ ॥ ੧੫੭ ॥

**ਬਹਰ ਭੂਮਿਮੈ ਜਾਯ ਕਬੀ ਬਹਰੈ ਨ ਇਕੱਲੀ। ਕ੍ਰੋਪ**

**ਪੀਟਨਾ ਤਜੈ ਸੂਨ ਘਰ ਧਸੈ ਨ ਭੱਲੀ। ਬਟਨਾ ਤੈਲ ਮਲਾਨ ਖਾਨ ਮਾਟੀ ਕਾ ਖੋਵੈ। ਤਰਨੈ ਭੁਜ ਸੋਂ ਨੀਰ ਅਟਾ ਪਰ ਸਿਖਰ ਨ ਸੋਵੈ ॥ ੧੫੮ ॥**

ਬਾਹਰ ਦੀ ਧਰਤੀ ਵਿਚ ਜਾਕੇ ਕਿਤੇ ਅਕੱਲੀ ਨਾ ਬੈਠੀ ਰਹੇ। ਕ੍ਰੋਧ ਤੇ ਮਾਰਨਾ ਤਿਆਗ ਦੇਵੇ ਭਲੀਮਾਨਸ ਹੋਕੇ ਘਰ ਰਹੇ। ਸੁੰਨੇ ਘਰਾਂ ਵਿਚ ਬੀ ਮਿੱਟੀ ਨਾ ਛਾਣਦੀ ਫਿਰੇ। ਬਟਨਾ ਤੇਲ ਦਾ ਮਲਨਾ ਅਰ ਮਿੱਟੀ ਦਾ ਖਾਣਾ ਬੰਦ ਰਖੇ। ਬਾਹਾਂ ਨਾਲ ਜਲ ਤਰਨਾ ਅਟਾਰੀਆਂ ਦੇ ਸਿਖਰ ਪਰ ਸਉਂਦੀ ਨਾ ਫਿਰੇ ॥ ੧੫੮ ॥

**ਇਤਜ:ਦਿਕ ਦੂਰ ਕਰਮ ਨਾਰਿਗਰਭਨਿਸਭਤਜਾਗੋ। ਨਹ ਤੌ ਉਦਰ ਜੁ ਬਾਲ ਦੂਖ ਕੁਛ ਤਾਂਕੋ ਲਾਗੇ। ਅੰਗ ਭੰਗ ਦੂਰਰੰਗ ਮਲਨ ਬਿਕ੍ਰਤ ਸਿਸ ਜਨਮੈ* ॥੧੫੯**

ਇਤਜਾਦਿਕ ਖੋਟੇ ਕੰਮ ਗਰਭਵੰਤੀ ਸਭ ਤਿਆਗ ਦੇਵੇ। ਨਹੀਂ ਤਾਂ ਜੇੜ੍ਹਾ ਪੇਟ ਵਿਚ ਬੱਚਾ ਹੈ ਉਸਨੂੰ ਕੁਛ ਨਾ ਕੁਛ ਦੁਖ ਜਰੂਰ ਲਗ ਜਾਵੇਗਾ। ਜਾਂਤੇ ਅੰਗ ਭੰਗ ਯਾ ਕਸੂਰਤਾ ਰੰਗ ਮਲੀਨ ਬਿਕ੍ਰਿਤ ਬੱਚਾਜਨਮੇਗਾ॥੧੫੯॥

**ਸਸੀ ਸੂਰਕੋ ਗ੍ਰਹਨ ਗਰਭਨੀ ਤ੍ਰਿਯ ਪਿਖ ਜਬ ਹੀ। ਤਨ ਤੇ ਤਜੈ ਬਿਕਾਰ ਕਰੈ ਕਛੂ ਕਰਮ ਨ ਤਬਹੀ।ਜੌਨ ਜੌਨ ਕਰ ਕਰਮ ਬਾਲ ਤਨ ਸੋ ਸੋ ਲਾਗੇ। ਸੀਤਲ ਹਰਿ ਕੋ ਭਜੇ ਕਾਮ ਕਰਨਾ ਸਭ ਤਜਾਗੇ ॥ ੧੬੦ ॥**

ਸੂਰਜ ਚੰਦ੍ਰਮਾ ਦਾ ਗ੍ਰਹਣ ਜਦੋਂ ਗਰਭਨੀ ਇਸਤ੍ਰੀ ਦੇਖੇ। ਉਸ ਵਕਤ ਸਰੀਰ ਤੋਂ ਸਭ ਬਿਕਾਰ ਤਿਆਗਕੇ ਕੁਛ ਕੰਮ ਨਾ ਕਰੇ। ਜੇਕਰ ਕੁਛ ਕੰਮ ਕਰੇਗੀ ਤਾਂ ਜੇੜ੍ਹਾ ਜੇੜ੍ਹਾ ਕੰਮ ਕਰੇ ਸੋ ਸੋ ਬਾਲਕ ਦੇ ਸਰੀਰ ਨੂੰ ਲਗੇ। ਉਸ ਵਕਤ ਪਰਮੇਸ਼ਰ ਦਾ ਭਜਨ ਕਰੇ ਹੋਰ ਸਭ ਕੰਮ ਕਰਨਾ ਤਿਆਗ ਦੇਵੇ॥

---

*ਇਸਦੀ ਚੌਥੀ ਤੁਕ ਮੂਲਵਿਚ ਨਹੀਹੈ ਸੋਅਸਾਂਭੀਤਿੰਨੇਰਖੀਆਂਹਨ

## ਅਬ ਨਿਕਟ ਪ੍ਰਸੂਤ ਲਛਣ

ਸਿਥਲ ਕੁਖ੍ਯ ਹ੍ਵੈ ਜਾਯ ਛੁਟਤ ਰਿਦ ਕੇ ਸਭ ਬੰਧਨ। ਨਿਕਟਿ ਪ੍ਰਸੂਤੀ ਨਾਰਿ ਸੂਲ ਹੋਵੈ ਸਭ ਸੰਧਨ। ਅਤੀ ਨਿਕਟ ਭਵਕਾਲ ਪ੍ਰਿਸ਼੍ਟ ਕਟ ਮੈ ਹ੍ਵੈ ਪੀਰਾ। ਬਾਰ ਬਾਰ ਤਿਸੁ ਨਾਰ ਸ੍ਰਵੈ ਮੋਹਨ ਮਲ ਨੀਰਾ॥ ੧੬੧ ॥

ਕੁੱਖਾਂ ਸਿਥਲ ਹੋ ਜਾਂਦੀਆਂ ਹਨ ਰਿਦੇ ਦੇ ਬੰਧਨ ਸਭ ਛੁੱਟਦੇ ਹਨ। ਨੇੜੇ ਹੋਏ ਪ੍ਰਸੂਤ ਵਾਲੀ ਇਸਤ੍ਰੀ ਦੇ ਸਭ ਜੋੜਾਂ ਵਿਚ ਸੂਲ ਹੁੰਦਾ ਹੈ। ਬਹੁਤ ਹੀ ਨੇੜੇ ਸਮਾ ਹੋਵੇ ਤਾਂ ਲੱਕ ਤੇ ਪਿੱਠ ਵਿਚ ਬੀ ਪੀੜਾ ਹੁੰਦੀ ਹੈ। ਬਾਰੰਬਾਰ ਉਹ ਇਸਤ੍ਰੀ ਮੂਤ੍ਰ, ਮਲ, ਜਲ ਦਾ ਸ੍ਰਾਵ ਕਰਦੀ ਹੈ॥ ੧੬੧ ॥

## ਪ੍ਰਸੂਤ ਘਰ ਦਾ ਨਿਯਮ

ਲੰਬਾ ਅਸ਼ਟ ਜੁ ਹਾਥ ਚਾਰ ਕਰ ਚੌੜਾ ਜਾਨੋਂ। ਪੂਰਬ ਕੀ ਦਿਸ ਦ੍ਵਾਰ ਕਿਧੌ ਉਤਰ ਦਿਸ ਠਾਨੋ।ਮੰਦਰਅਤਿ ਰਮਨੀਕ ਸਦਾ ਸਭਕੋ ਸੁਖ ਦਾਤਾ। ਤਾਮੈ ਭਵੈ ਪ੍ਰਸੂਤ ਪਾਸ ਧਾਈ ਤਨ ਤ੍ਰਾਤਾ॥ ੧੬੨ ॥

ਪ੍ਰਸੂਤਾ ਦਾ ਮੰਦਿਰ ਅੱਠ ਹਥ ਲੰਮਾ ਚਾਰ ਹਥ ਚੌੜਾ। ਜਿਸਦਾ ਦਰਵਾਜਾ ਪੂਰਬ ਦੀ ਤਰਫ ਨੂੰ ਯਾ ਉੱਤਰ ਦੀ ਤਰਫ ਹੋਵੇ। ਅਰ ਉਹ ਮੰਦਰ ਸੋਹਣਾ ਸਜਿਆ ਹੋਇਆ ਹੋਵੇ ਹਮੇਸ਼ ਸਭਨਾਂ ਨੂੰ ਸੁਖ ਦੇਣੇ ਵਾਲਾ ਹੋਵੇ। ਉਸ ਵਿਚ ਵਜੰਮ ਕਰੇ ਪਾਸ ਦਾਈ ਸਰੀਰ ਦੀ ਰਖਕ ਹੋਵੇ (ਕਈਆਂ ਦੇਸ਼ਾਂ ਵਿਚ ਕੁਰਸੀ ਤੇ ਬੈਠਕੇ ਕਿਧਰੇ ਖਲੋਕੇ ਕਿਧਰੇ ਮੂੰਦੇ ਲੇਟਕੇ ਕਈ ਵੱਖੀ ਭਾਰ ਹੋਕੇ ਕਈ ਕਲੋਰਾ ਫਾਰਮ ਸੁੰਘਕੇ ਕਿਧਰੇ ਲੱਕ ਉਚਾ ਕਰਕੇ ਇਤਜਾਦੀ ਦੇਸ਼ ਚਾਲਦੇ ਨਿਯਮ ਬੀ ਬੱਚਾ ਜਣਨ ਦੇ ਹਨ ਸੋ ਰਹੋ)॥ ੧੬੨ ॥

## ਪ੍ਰਸੂਤ ਸਮੇ ਕੇ ਉਪਚਾਰ

ਮਿਸ੍ਰ ਤੈਲ ਤਨ ਲਾਯ ਨ੍ਹਾਯ ਜਲ ਤਾਤਾ ਕਰਕੇ। ਅਚੇ ਯਵਾਗੂ ਗਰਮ ਬੀਚ ਮਾਤ੍ਰਾ ਘ੍ਰਿਤ ਧਰਕੇ। ਕੋਮਲਕਰ

ਉਪਚਾਰ ਸੈਨ ਆਸਨ ਬਿਸਤੀਰਨ। ਬੈਠੇ ਕਾਹੂ ਓਟ ਉਰੂਖਲ ਕਰੈ ਸਕੀਰਨ ॥ ੧੬੩ ॥

ਮਿੱਠਾ ਤੇਲ ਸਰੀਰ ਨੂੰ ਮਲਕੇ ਅਰ ਗਰਮ ਜਲ ਕਰਕੇ ਸ਼ਨਾਨ ਕਰੇ। ਜਵਾਂਹੂ ਗਰਮ ਪੀਵੇ ਵਿਚ ਕੁਛ ਮਾਤ੍ਰ ਘਿਉ ਦੀ ਪਾਕੇ। ਹੋਰ ਸਭ ਉਪਚਾਰ ਨਰਮ ਕਰੇ ਆਸਨ ਅਰ ਸੌਣਾ ਨਰਮ ਹੀ ਥਾਂ ਪਰ ਕਰੇ। ਕਿਸੇ ਦੇ ਆਸਰੇ ਹੋਕਰ ਬੈਠੇ ਅਰ ਉਰੂਖਲ ਕੱਠੇ ਕਰ ਲਵੇ ॥ ੧੬੩ ॥

ਦੋਹ:-ਬੈਠੇ ਨਾਰੀ ਓਟ ਪਦ ਜਾਨੂੰ ਉਦਰ ਸਥਾਨ। ਭਗ ਕੇ ਮਾਰਗ ਜਬ ਖਿੜੇ ਛੂਟੇ ਸਿਸ ਤਬ ਜਾਨ ॥ ੧੬੪॥

ਇਸਤ੍ਰੀ ਪੈਰਾਂ ਭਾਰ ਬੈਠੇ ਜਾਂ ਗੋਡੇ ਅਰ ਪੇਟ ਦੇ ਭਾਰ ਰਹੇ। ਇਸਤ੍ਰੀ ਜਦ ਭਗ ਦਾ ਰਸਤਾ ਖਿੜ ਜਾਵੇ ਤਦ ਬੱਚਾ ਸੁਖ ਨਾਲ ਨਿਕਲਆਉਂਦਾ ਹੈ॥

## ਦਾਈ ਲਛਣ

ਚਤਰ ਸੰਕ ਬਿਨ ਧੀਰ ਧਰ ਬੂਟੀ ਹਿਤ ਕ੍ਰਿਤਕਾਰ। ਕੁਸਲ ਬਾਲ ਉਪਜਾਨ ਮੈ ਨਖ ਛਿਦ ਸਾਹਸ ਧਾਰ ॥

ਦਾਈ ਚਤੁਰ ਤੇ ਸ਼ੰਕਾ ਤੇ ਬਗੈਰ ਹੋਵੇ, ਧੀਰਜਵਾਨ ਅਰ ਬੂਟੀਆਂ ਦੀ ਪਜਾਰੀ, ਕਾਰ ਦੇ ਕਰਨੀ ਵਾਲੀ। ਬਾਲਕ ਦੇ ਪੈਦਾ ਕਰਨ ਵਿਚ ਚਤੁਰ ਨਹੁੰ ਕਟਾਏ ਹੋਏ ਹੋਣ ਅਰ ਹਠ ਵਾਲੀ ਹੋਵੇ ॥ ੧੬੫ ॥

## ਦਾਈ ਕਰਮ ਮਾਹ ॥ ਕਾਬਤ ॥

ਚਾਰ ਓਰ ਪਬ ਯੋਨਿ ਤੇਲ ਤੇ ਸੰਗ ਮਲਾਵੈ। ਇਕ ਅੰਗਲ ਬਿਚ ਪਾਯ ਧਰਨ ਕੋ ਮੁਖ ਬਿਗਸਾਵੈ। ਮਿਟੇ ਕਠਨਤਾ ਜਬੈ ਰੂਪ ਚੂੜੀ ਜਿਮ ਹੋਵੈ। ਤਬ ਹੀ ਜਨਮੇ ਬਾਲ ਨਾਰ ਕੁਛ ਦੁਖ ਨਹ ਜੋਵੈ ॥ ੧੬੬ ॥

ਉਹ ਚਾਰੋ ਤਰਫ ਯੋਨੀ ਦੇ ਤੇਲ ਦੀ ਮਾਲਿਸ਼ ਕਰਲਵੇ। ਅੰਦਰਇਕ ਉਂਗਲੀ ਨੂੰ ਪਾਇਕੇ ਧਰਨ ਦਾ ਮੂੰਹ ਖੋਲ੍ਹ ਦੇਵੇ। ਜਦੋਂ ਉਸਦੀ ਕਰੜਾਈ ਹਟ ਜਾਵੇ ਤਾਂ ਚੂੜੀ ਸਮਾਨ ਗੋਲ ਮੂੰਹ ਹੋ ਆਵੇ। ਤਦੋਂ ਫਿਰ ਬਾਲਕ ਜਨਮਦਾ [illegible]

ਇਸ ਤਰਾਂ ਇਸਤ੍ਰੀ ਕੁਛ ਦੁਖ ਨਹੀਂ ਮਲੂਮ ਕਰ ਸਕਦੀ॥ ੧੬੬ ॥

ਦੋਹ-ਕਿਸੀ ਦੋਖ ਕਰ ਯੋਨਿ ਤੇ ਜੋ ਨ ਛੁਟੈ ਸਿਸ ਝੱਟ ।
ਅਟਕ ਕਹਤ ਤਿਹ ਜਗਤ ਮੈ ਤੌ ਤਿਹ ਭੇਖਜ ਠੱਟ ॥

ਕਿਸੇ ਯੋਨੀ ਦੇ ਦੋਖ ਤੇ ਜੇਕਰ ਬਾਲਕ ਝਟਾ ਪਟ ਨਾ ਗਿਰੇ । ਤਾਂ ਉਸਨੂੰ ਅਟਕ ਆਖਦੇ ਹਨ, ਉਸਦੀ ਦਵਾਈ ਕਰੇ ਇਹ ਬੁਰੀ ਨਾ ਮੁਰਾਦ ਮਰਜ਼ ਹੈ ॥ ੧੬੭ ॥

## ਅਟਕ ਭੇਖਜੀ

ਤਾਜਾ ਜਲ ਮਗਾਯ ਕੇ ਸਪਤ ਵਾਰ ਮੰਤ੍ਰਾਇ । ਸੋ
ਜਲ ਪੀਵਤ ਬਾਲ ਭੁਵ ਅਬਲਾ ਕਸ਼ਟ ਮਿਟਾਯ ॥

ਸਜਰਾ ਪਾਣੀ ਮੰਗਵਾਕੇ ਸਤ ਵਾਰੀ ਉਸ ਪਰ ਮੰਤ੍ਰ ਪੜ੍ਹੇ । ਉਹ ਜਲ ਪੀਂਦਿਆਂ ਹੀ ਬਾਲਕ ਪੈਦਾ ਹੋ ਜਾਂਦਾਹੈ ਇਸਤ੍ਰੀਦਾ ਸਾਰਾ ਕਸ਼ਟ ਮਿਟਦਾਹੈ।

ਯਥਾ ਮੰਤ੍ਰ-"ਓਂ ਮੁਕ੍ਤਾ ਵਿਪਾਸਜਾ ਵਿਭਾਜਾ ਮੁਕ੍ਤਾ
ਸੂ[illegible]ਯੋ ਪਾਸਮਯ । ਸੁਠੰ ਗਾਭਜਾਦਿ ਗਰਭਾ ਬ੍ਰਿਹ
ਮਤ ਸਿਰ ਸ੍ਵਾਹਃ ॥"

ਪੁਨਾਦੋਹ॥ਜੰਤ੍ਰਚੌਤੀਆਮੰਤ੍ਰ ਯੁਤ ਲਿਖਦੈ ਕਾਂਸੀ ਥਾਲ।
ਦੇਖਨ ਤੇ ਵਾ ਅਚਨ ਤੇ ਸੁਖਸੋਂ ਉਪਜੈਬਾਲ॥੧੬੯॥

ਚੌਤੀਆ ਜੰਤ੍ਰ ਮੰਤ੍ਰ ਦੇ ਸਮੇਤ ਕਾਂਸੀਦੀ ਥਾਲੀਵਿਚ ਲਿਖਦੇਵੇ । ਉਸਦੇ ਦੇਖਨ ਤੇ ਯਾ ਘੋਲ ਪੀਣਤੇ ਸੁਖ ਨਾਲ ਬੱਚਾ ਪੈਦਾ ਹੋ ਆਉਂਦਾ ਹੈ ॥੧੬੯ ॥

## ਯਥਾ ਜੰਤ੍ਰ ਮੰਤ੍ਰ

ਓਂ ਨਮੋ ਅਰਹੰਤਾਨਾ ਨਮੋ ਸਿਧਾਨਾਨਮੋਆਰਿਯਾਨਾ
ਨਮੋ ਉਵਝਯਾਨਾ ਨਮੋ ਲੋਯੇ ਸੱਬਸਾਹੂਨਾ ।ਐਸੋਪੰਚ
ਨਮੋ ਕਾਰੋ ਸਭ ਪਾਪ ਪ੍ਰਨਾਸਨੰ । ਮੰਗਲਾਨਾਚਸਬੇਸੰ
ਪਢਮੰਹਵੇ ਮੰਗਲੰ ॥

| | | | |
|---|---|---|---|
| ੭ | ੧੨ | ੧ | ੧੪ |
| ੨ | ੧੩ | ੮ | ੧੧ |
| ੧੬ | ੩ | ੧੦ | ੫ |
| ੯ | ੬ | ੧੫ | ੪ |

ਬਚਨਕਾ ॥ ਇਹਾਂ ਇਸ ਮੰਤ੍ਰ ਕੋ ਜੰਤ੍ਰ ਕੇ ਚੌਤ੍ਰਫ ਲਿਖੇ। ਔਰ ਤਿਸ ਨਾਰੀ ਕਾ ਨਾਮ ਲਿਖੇ ਅਟਕ ਛੂਟੇ ॥ ੧੭੦ ॥

ਪੁਨਾਦੋਹ ॥ ਚਕਾਬਯੂਹ ਕਾ ਯਥਾ ਚਿਤ੍ਰ ਦੂਰਗ ਲਿਖ ਕਾਂਸੀ ਥਾਲ ਦਿਖਾਯ। ਅਥਵਾ ਨਾਰੀ ਪਾਨ ਕਰ ਅਟਕ ਤੁਰਤ ਮਿਟ ਜਾਯ ॥ ੧੭੧ ॥



ਚਖਾ ਬਯੂਹ ਦਾ ਕਿਲਾ ਇਸ ਪ੍ਰਕਾਰ ਲਿਖਕੇ ਕਾਂਸੀ ਦੀ ਥਾਲੀ ਵਿਚ ਵਿਖਲਾਵੇ। ਅਥਵਾ ਉਸਨੂੰ ਇਸਤ੍ਰੀ ਧੋਕੇ ਪੀ ਲਵੇ ਤਾਂ ਤੁਰਤ ਹੀ ਅਟਕ ਮਿਟ ਜਾਵੇ ॥ ੧੭੧

ਪੁਨ [illegible] ਕਾਚ ਘਰਾਯਨ ਗੇਹ ਤੇਲ ਕੇ ਬੀਚ ਮਿਲਾਵੇ। ਇਕ ਅੰਗਲ ਕੇ ਸਾਥ ਯ ਨਿ ਕੇ ਬੀਚ ਮਲਾਵੇ। ਵਾ ਗੋਕੇ ਦੂਧ ਨਾਲ ਲਿੰਗ ਪਤਿ ਕਾ ਧੁਲਵਾਕੇ। ਤ੍ਰਿਯ ਕੋ ਦਿਜੈ ਪਿਲਾਯ ਪੂਤ ਉਪਜੇ ਸੁਖ ਪਾਕੇ ॥

ਘਰੀਣੀਦਾ ਕੱਚਾ ਘਰ ਤੇਲ ਵਿਚ ਮਿਲਾਕੇ। ਇਕ ਉਂਗਲੀ ਦੇ ਨਾਲ ਯੋਨੀ ਦੇ ਵਿੱਚ ਮਲਾਦੇਵੇ। ਅਥਵਾ ਗੋਕੇ ਦੁਧ ਵਿਚ ਉਸਦੇ ਪਤੀ ਦੀ ਇੰਦ੍ਰੀ ਧੁਲਾਕੇ। ਇਸਤ੍ਰੀ ਨੂੰ ਘੋਲਕੇ ਪਿਲਾਵੇ ਤਾਂ ਬੱਚਾ ਸੁਖ ਸਾਂਦ ਨਾਲ ਉਤਪੰਨ ਹੋ ਆਉਂਦਾ ਹੈ (ਪ੍ਰੀਖਕ ਹੈ) ॥ ੧੭੨ ॥

ਪੁਨਾ-ਪਾਠਾ ਮੂਲ ਘਸਾਯ ਲੇਪ ਭਗ ਮਧਯ ਕਰਾਵੈ।

ਵਾ ਪਤਿ ਤੂੰਬੀ ਲੋਦ ਪੀਸ ਬਿਚਯੋਨ ਲਿਪਾਵੈ। ਕਿਲੈ ਅਪਾਮਗਮੂਲ ਧਰਨ ਮੈ ਰਾਖ ਸਿਤਾਬੀ। ਕਸ੍ਰੀ ਕਸਟ ਮਿਟਾਯ ਬਾਲ ਭਵ ਹਟੇ ਬਿਤਾਬੀ ॥ ੧੭੩ ॥

ਪਾਠਾ (ਪਲਾਹ ਜੜੀ) ਦੀ ਜੜ ਘਸਾਕੇ ਪਾਨੀ ਨਾਲ ਵਿਚ ਭਗ ਦੇ ਲੇਪ ਕਰੇ। ਅਥਵਾ ਤੂੰਬੀ ਦੇ ਪੱਤ੍ਰ ਅਰ ਲੋਦ ਪੀਹਕੇ ਯੋਨੀ ਵਿਚ ਲੇਪ ਕਰੇ। ਅਥਵਾ ਪੁਟਕੰਡੇ ਦੀ ਜੜ ਲੈਕੇ ਧਰਨ ਦੇ ਮੂੰਹ ਪਰ ਛੇਤੀ ਰਖ ਦੇਵੇ। ਕਸ਼ਟੀ ਇਸਤ੍ਰੀ ਦਾ ਕਸ਼ਟ ਮਿਟਕੇ ਬੱਚਾ ਤੁਰਤ ਪੈਦਾ ਹੋ ਜਾਵੇ ਕਲੇਸ਼ ਨਾ ਰਹੇ ॥

ਪੁਨਾ-ਕੰਟਾਰੀ ਲਘ ਮੂਲ ਵਾਰ ਸੂਰਜਕੇ ਲੀਜੈ। ਏਕ ਘਟੀ ਪਰਮਾਨ ਗਊਕੇ ਸੀਸ ਰਖੀਜੈ। ਪੁਨ ਗੁੱਗਲ ਦੈ ਧੂਪ ਬੰਧ ਕਟ ਕਸ਼ਟੀ ਬਾਲਾ। ਵਾ ਪਿਪਲ ਜੜ ਤ੍ਵਚਾ ਪੀਯ ਦੁਧ ਸੇ ਦੁਖ ਟਾਲਾ ॥ ੧੭੪ ॥

ਛੋਟੀ ਕੰਡਿਆਰੀ ਦੀ ਜੜ ਐਤਵਾਰ ਦੇ ਦਿਨ ਲਵੇ। ਇਕ ਘੜੀ ਤਕ ਗਊ ਦੇ ਸਿਰ ਪਰ ਧਰ ਰੱਖੇ। ਫਿਰ ਗੁਗਲ ਦਾ ਧੂਪ ਦੇਕੇ ਕਸ਼ਟੀ ਇਸਤ੍ਰੀ ਦੇ ਲੱਕ ਬੰਨ੍ਹੇ। ਯਾਂ ਪਿਪਲ ਦੀ ਜੜ ਦੀ ਛਿੱਲ ਦੁਧ ਨਾਲ ਪੀਵੇ ਤਾਂ ਦੁਖ ਮਿਟ ਜਾਵੇ ॥ ੧੭੪ ॥

ਜਨਮ ਸਮੇ ਸਿਸ ਦੇਖ ਪਾਸ ਜੋ ਧਾਈ ਚਾਤਰ। ਦ੍ਵੈ ਅੰਗਲ ਸੇ ਝਟਤ ਖਿੰਚਲੈ ਬਾਲਕ ਆਤਰ। ਭਗ ਤੈ ਜਬ ਨਿਕਸਾਇ ਰੂਪ ਅਤਿ ਤਾਂਹਿ ਮਲੀਨਾ। ਚਤੁ ਅੰਗਲ ਤਜ ਨਾਭਿ ਤਬੇ ਨਾਲਾ ਕਟ ਦੀਨਾ ॥੧੭੫॥

ਜਨਮ ਦੇ ਸਮਯ ਬੱਚੇ ਨੂੰ ਦੇਖਕੇ ਪਾਸ ਜੋ ਚਤੁਰ ਦਾਈ ਹੋਵੇ। ਦੋ ਉਂਗਲਾਂ ਨਾਲ ਝਟਾ ਪਟ ਖਿਚ ਲਵੇ। ਜਦੋਂ ਭਗ ਵਿਚੋਂ ਬੱਚਾ ਨਿਕਲਦਾ ਹੈ ਉਸਦਾ ਰੂਪ ਬਹੁਤ ਬੁਰਾ ਮਲੂਮ ਹੁੰਦਾ ਹੈ। ਚਾਰ ਉਂਗਲਾਂ ਨਾਭੀ ਤੋਂ ਛੱਡਕੇ ਨਾੜੂ ਕਟ ਦੇਵੇ ॥ ੧੭੫ ॥

ਜੋ ਤ੍ਰਿਯ ਅਤਿ ਉਨਮਨਾਕ ਰਹੇ ਭਗ ਦੁਆਰ ਸੰਕੋਚਾ।

ਮਦਰਾ ਮੈ ਝਟ ਬੈਠ ਘਟੀ ਦ੍ਵੈ ਕਰੈ ਨ ਸੋਚਾ । ਕਿਧੋ ਤੇਲ ਕੇ ਕੁੰਡ ਬੀਚ ਵਹੁ ਬੈਠੇ ਭਾਮਾ । ਪਰ ਜਾਂ ਗਰਮ ਮਿਜਾਜ ਕਰੈ ਨਹਿ ਸੋ ਇਹ ਕਾਮਾ ॥ ੧੭੬ ॥

ਜੋ ਇਸਤ੍ਰੀ ਅਤਯੰਤ ਸ਼ੌਕੀਨ ਹੋਵੇ, ਭਗਦਾ ਮੂੰਹ ਛੋਟਾ ਕੀਤਾ ਚਾਹੇ । ਤਾਂ ਸ਼ਰਾਬ ਵਿਚ ਝਟ ਪਟ ਬੈਠ ਜਾਵੇ, ਦੋਕੁ ਘੜੀਆਂ ਬੈਠੀ ਰਹੇ ਲੱਜਾ ਨਾ ਕਰੇ । ਅਥਵਾ ਉਹ ਸ਼ੌਕੀਨ ਰੰਨ ਤੇਲ ਦੇ ਕੁੰਡ ਵਿਚ ਬੈਠ ਜਾਵੇ । ਪਰੰਤੂ ਜਿਸ ਦੀ ਗਰਮ ਤਬੀਅਤ ਹੋਵੇ ਉਹ ਇਸਤ੍ਰੀਆਂ ਦਾ ਧੰਦਾ ਨਾ ਕਰੇ ॥ ੧੭੬ ॥

ਦੋਃ।ਤਾਂਕੇਹਿਤ ਸੁਭ ਭੇਖਜੀ ਕਵਿ ਸੀਤਲ ਕਹ ਔਰ । ਜਾਂਕਰ ਅਤਿ ਸੰਕੋਚਭਵ ਯੋਨ ਬਾਰ ਕੀ ਠੌਰ ॥੧੭੭

ਉਸ ਗਰਮ ਤਬੀਅਤ ਵਾਲੀ ਦੇ ਵਾਸਤੇ ਇਹ ਦਵਾਈਹੈ । ਜੋ ਬਹੁਤਾ ਰਸਤਾ ਤੰਗ ਕਰਨ ਹਾਰੀ ਹੈ ਯੋਨੀ ਦੇ ਦਰਵਾਜ਼ੇ ਦੀ ਜਗਾ, ਵਾ ਯੋਨੀ ਦੀ ਜੋ ਜਲ ਦੀ ਜਗਾ, ਵਾ ਯੋਨੀ ਜੋ ਰੋਮਾਂ ਦੀ ਜਗਾ ਹੈ ॥ ੧੭੭ ॥

ਅਥ ਭੇਖਜ ਮਾਹ॥ ਕਾਬਜ ਛੰਦ

ਗੋਥਨ ਗਰੀ ਬਿਦਾਮ ਸਾਉਗੀ ਤ੍ਰੈ ਤ੍ਰੈ ਤੋਲੇ । ਜੈਫਲ ਪਤ੍ਰਕ ਲੌਂਗ ਇਲਾ ਪਲ ਪਲ ਏ ਟੋਲੇ । ਧਾਵੈ ਗੂੰਦ ਪਲਾਸ ਮੋਚਰਸ ਤੋਲੇ ਦੋ ਦੋ । ਸਕਲ ਕੂਟ ਗੁਟਿਕਾਨ ਏਕ ਭਗ ਮੈ ਧਰ ਚ ਦੋ ॥ ੧੭੮ ॥

ਮੁਨੱਕਾ ਗਰੀ ਬਿਦਾਮ ਸਾਉਗੀ ਇਹ ਤਿੰਨ ਤਿੰਨ ਤੋਲੇ । ਜਾਇਫਲ ਤੇਜ ਪੱਤ੍ਰ ਲੌਂਗ ਇਲਾਯਚੀ ਇਹ ਸਭ ਪਲ ਪਲ ਲੇਵੇ । ਧਾਵਿਆਂ ਦੇ ਫੁਲ ਪਲਾਹ ਦਾ ਗੂੰਦ ਤੇ ਮੋਚਰਸ ਇਹ ਦੋ ਦੋ ਤੋਲੇ । ਸਭ ਕੁੱਟਕੇ ਗੋਲੀ ਕਰ ਫਿਰ ਇਕ ਭਗ ਵਿਚ ਠੋਸ ਦੇਵੇ ॥ ੧੭੮ ॥

ਪੁਨਾ-ਮਾਜੂ ਮਾਈਂ ਲੋਦ ਮੋਚਰਸ ਫੂਲ ਫਟਕਰੀ । ਕੀਕਰ ਫੂਲ ਪਵਾਂਯ ਚੇਤਕੀ ਭੰਗ ਰਟਕਰੀ । ਜਰਦੀ ਆਨ ਗੁਲਾਬ ਜਟਾ ਡ੍ਰਰ ਕੋਕਨ ਬੇਰੀ । ਚੈਦੂਕ ਗੂੰਦ

ਪਲਾਸ ਪਾਯ ਧਾਵੈ ਤਜ ਦੇਰੀ ॥ ੧੭੯ ॥

ਮਾਜੂ ਮਾਈਂ ਲੋਧ ਮੋਚਰਸ ਫੁਲਾਈ ਫਟਕਰੀ । ਕਿਕਰ ਦੇ ਫੁਲ ਹਰੜ ਦੀ ਛਿਲ ਤੇ ਤੁੰਗ(ਰਟ ਨਾਮ)ਕਹੀ ਹੈ, ਜਰਦੀ ਨਾਮ ਇਕ ਘਾਸ ਹੈ ਸੋ ਅਥਵਾ ਜਰਦ ਗੁਲਾਬ (ਯਾ ਜਲਦੀ ਨਾਲ) ਮਲ੍ਹੇ ਦੀ ਜੜ ਦੀ ਛਿਲ। ਮੋਰ ਖੰਡ ਦੀ ਚੰਦੂਆ ਪਲਾਹ ਦਾ ਗੂੰਦ ਧਾਵਿਆਂ ਦੇ ਫੁਲ॥ ੧੭੯ ॥

ਸੂਖਮ ਸਭ ਕੂਟ ਛਾਨ ਪੋਟਲੀ ਦਸ ਦਸ ਮਾਸੇ। ਇਕ ਬਿੰਸਤ ਗਿਨ ਠਾਨ ਪ੍ਰਾਤ ਇਕ ਭਗਮੈ ਵਾਸੇ। ਦਿਨ ਇਕ ਬੀਸ ਪ੍ਰਮਾਨ ਇਸੀ ਬਿਧਿ ਨਾਰੀ ਕਰਹੈ।ਪਤੀ ਭੋਗ ਸੁਖਮਾਨ ਯੋਨ ਮੈ ਲਿੰਗ ਨ ਬਰਹੈ॥ ੧੮੦ ॥

ਸਭਨਾਂ ਨੂੰ ਬਰੀਕ ਕੁੱਟ ਛਾਨਕੇ ਦਸ ਦਸ ਮਾਸੇ ਦੀ ਪੋਟਲੀਆਂ। ਗਿਨਕੇ ੨੧ ਕਰ ਪ੍ਰਾਤਾਕਾਲ ਇਕ ਭਗ ਵਿਚ ਦੇ ਲਿਆ ਕਰੇ। ਦਿਨਇਕੀ ਤਕ ਇਸੀ ਤਰਾਂ ਬੇਨਾਗਾ ਇਸਤ੍ਰੀ ਕਰਦੀ ਜਾਵੇ। ਫਿਰ ਉਹ ਪਤੀ ਨਾਲ ਭੋਗ ਕਰਨ ਦਾ ਸੁਖ ਮਨ ਹੀ ਮਨ ਵਿਚ ਜਾਨ ਲਵੇਗੀ ਕਿਉਂਕਿ ਭਗ ਵਿਚ ਲਿੰਗ ਬੜ ਨਹੀਂ ਸਕੇਗਾ ॥ ੧੮੦ ॥

## ਅਥ ਸਦਾ ਸੰਕੋਚਨ

ਮ੍ਰਿਗ ਮਦ ਚੰਦੂਕ ਲੇਪ ਕਿ ਲੈ ਬਟ ਦੂਧ ਫੁਹਾ ਧਰ। ਵਾ ਮਾਜੂ ਫੁਲ ਧਾਵ ਫਟਕਰੀ ਪੀਸ ਛਾਨਕਰ। ਗੁਟਕਾ ਕਰ ਭਗ ਰਾਖ ਨੀਰ ਸਭ ਸੋਖਤ ਹੋਵੈ। ਕਿਧੋ ਕੁਤਕ੍ਰਾਹਿ ਸੰਗ ਯੋਨ ਨਾਰੀ ਨਿਤ ਧੋਵੈ ॥ ੧੮੧ ॥

ਕਸਤੂਰੀ ਮੋਰ ਦੀ ਪੂੰਛ ਦੀ ਟਿੱਕੀ ਇਸਦਾ ਲੇਪ ਕਰੇ ਅਥਵਾ ਬੋਹੜ ਦੇ ਦੁਧ ਦਾ ਫੋਹਾ ਵਿਚ ਦੇਵੇ। ਵਾ ਮਾਜੂ ਧਾਵੇ ਦੇ ਫੁਲ ਫਟਕਰੀ ਪੀਸ ਛਾਨ ਕੇ। ਗੋਲੀ ਕਰਕੇ ਭਗ ਵਿਚ ਰਖੇ ਇਹ ਭਗ ਦਾ ਸਾਰਾ ਜਲ ਸੋਖ ਲਵੇਗੀ। ਯਾ ਗੋਕੇ ਮਠੇ ਨਾਲ ਇਸਤ੍ਰੀ ਸਦਾ ਭਗ ਧੋਂਦੀ ਰਹੇ ॥ ੧.੧ ॥

ਪੁਨਾ-ਭੈਰੀ ਫੁਲ ਜਲ ਪੀਸ ਮੇਲਕਠਨੀ ਭਗ ਲੇਪੈ।

ਕਿਲੈ ਗੁਲਾਬੀ ਅਤਰ ਯੋਨ ਮਲ ਨੀਰ ਸੰਖੇਪੇ । ਵਾ
ਆਗੈ ਇਕ ਘਰੀ ਮੋਚਰਸ ਪੀਸ ਰਖਾਵੈ। ਕਿਧੋ ਚੰ-
ਬੇਲੀ ਫੂਲ ਤੇਲ ਕਟੂ ਪਕ੍ਰ ਲਗਾਵੈ ॥ ੧੮੨ ॥

ਯਾ ਤੋਰੀ ਦੇ ਫੁਲ ਜਲ ਨਾਲ ਪੀਹ ਵਿਚ ਫਟਕਰੀ ਮਿਲਾਕੇ ਭਗ ਵਿਚ ਲੇਪ ਕਰੇ । ਯਾ ਗੁਲਾਬ ਦਾ ਅਤਰ ਲੈਕੇ ਯੋਨੀ ਵਿਚ ਮਲੇ ਤਾਂ ਸੰਕੋਚ ਹੋਵੇ ਅਰ ਜਲ ਸੋਖਣ ਹੋਵੇ । ਅਥਵਾ ਭੋਗ ਤੋਂ ਪਹਿਲੇ ਇਕ ਘੜੀ ਮੋਚਰਸ ਪੀਹਕੇ ਵਿਚ ਰਖੇ। ਯਾ ਚੰਬੇਲੀ ਦੇ ਫੁਲ ਕੌੜੇ ਤੇਲ ਵਿਚਪਕਾਕੇ ਤੇਲਲਾਵੇ॥

ਪੁਨ-ਜਾਮਨਿ ਗਿਰਿ ਫਲ ਤੀਨ ਫੂਲ ਧਾਵੈਕੇ ਪਾਵੈ।
ਤ੍ਰਿਕ ਸਮ ਯਸ੍ਰੀ ਮੇਲ ਪੀਸ ਜਲ ਸੌਂ ਭਗ ਲਾਵੈ।
ਵਾ ਸਰਪੰਖਾ ਮੂਲ ਨੀਰ ਘਸ ਯੋਨ ਲਪਾਵੈ। ਅਥਵਾ
ਤਾਲ ਮਖਾਨ ਪੀਸ ਜਲ ਧਰਨ ਲਗਾਵੈ ॥ ੧੮੩ ॥

ਜਾਮਣ ਦੀ ਗਿਰੀ ਤ੍ਰਿਫਲਾ ਧਾਵਿਆਂ ਦੇ ਫੁਲ ਪਾਕੇ। ਤਿੰਨੇ ਸਮਾਨ ਭਾਗ ਲੈਕੇ ਜਲ ਨਾਲ ਪੀਹਕੇ ਭਗ ਵਿਚ ਲੇਪਕਰ। ਅਥਵਾ ਮਹਾਂਬੂਟੀ ਦੀ ਜੜ ਜਲ ਨਾਲ ਰਗੜ ਕੇ ਭਗ ਵਿਚ ਲੇਪ ਕਰੇ । ਅਥਵਾ ਤਾਲਮਖਾਣਾ ਪੀਹਕੇ ਜਲ ਨਾਲ ਧਰਨ ਪਰ ਲੇਪ ਕਰੇ ॥ ੧੮੩ ॥

ਪੁਨਾ-ਇਕਇਕ ਪੈਸਾ ਤੋਲ ਫਟਕਰੀ ਕਾਹੀਆਨੈ ॥
ਤਿਨ ਪੈਸਾ ਫਲ ਤੀਨ ਪੀਸ ਜਲ ਬੀਚ ਭਿਗਾਨੈਂ ।
ਏਕ ਹਾਥ ਪਟ ਝੀਨ ਅਸ਼ਟ ਪੁਟ ਦੈ ਤਿਸ ਜਲਕੀ ।
ਬਾਤੀ ਅੰਗੁਲ ਤੁਲ੍ਯ ਰਾਖ ਭਗ ਸਲਲ ਨ ਛਲਕੀ॥

ਫਟਕਰੀ ਤੇ ਕਾਹੀ ਤੋਲਕੇ ਇਕ ਇਕ ਪੈਸਾ ਭਰ ਲਵੇ । ਤਿੰਨ ਪੈਸੇ ਭਰ ਤ੍ਰਿਫਲਾ ਭਿਉਂਕੇ ਜਲ ਨਾਲ ਪੀਹ ਲਵੇ।ਇਕ ਹਥਪ੍ਰਮਾਣ ਲੰਮਾਬਰੀਕ ਬਸਤਰ ਲੈਕੇ ਉਸਨੂੰ ਅੱਠ ਪੁਠਾਂ ਇਸ ਪਾਣੀ ਦੀਆਂ ਦੇਵੇ । ਫਿਰ ਇਸ ਦੀ ਉਂਗਲੀ ਸਮਾਨ ਬੱਟੀ ਕਰਕੇ ਭਗ ਵਿਚ ਰਖੇ ਸਾਰੇ ਜਲ ਦਾ ਸੰਕੋਚ ਹੋਵੇ॥

ਪੁਨ-ਮਾਤਲੁੰਗ ਕਾਫੂਰ ਕੰਜ ਕੰਟਾਰੀ ਕੀ ਛਿਲ। ਰ-

ਜਨੀ ਫੂਲ ਪ੍ਰਯੰਗ ਪੀਸ ਪਟਛਾਨ ਸਭੀ ਮਿਲ ਜਲ
ਸੋ ਯੋਨ ਲਿਪਾਯ ਪੁਰਖ ਕੋ ਸੰਗ ਕਰਾਵੈ। ਦੈ ਪਤਿ
ਅਤਿ ਸੁਖ ਲਹੈ ਲਿੰਗ ਭਗ ਮੈਂ ਘਰਸ਼ਾਵੈ ॥ ੧੯੫ ॥

ਮਾਤਲੂੰਗਕਾ ਕਹੀਏ ਚਕੋਦਰਾ ਕਮਲਦਾ ਬੂਰ ਕੈਰਿਆਰੀਦੀਛਿਲ। ਹਲਦੀ ਪ੍ਰਯੰਗੂ ਦੇ ਫੁਲ ਨਾਂ ਮਿਲਨ ਤਾਂ ਗੁਲਹੈਰੇ ਦੇ ਫੁਲ ਪਾਵੇ ਪੀਹਕੇ ਸਭ ਛਾਣ ਲਵੇ ਫਿਰ ਮਿਲਾ ਲਵੇ। ਜਲ ਨਾਲ ਯੋਨੀ ਵਿਚ ਲੇਪ ਕਰੇ ਫਿਰ ਇਸਤ੍ਰੀ ਪੁਰਖਦਾ ਸੰਗ ਕਰੇ। ਦੋਨੋ ਜਨੇ ਬਹੁਤ ਸੁਖ ਲੈ ਸਕਦੇ ਹੈਂ ਕਿਉਂਕਿ ਭਗ ਵਿਚ ਲਿੰਗ ਘਸਰ ਕੇ ਚਲਦਾ ਹੈ ॥ ੧੯੫ ॥

## ਕੁਚ ਕਠਨ ਕਰਨ ਕੋ— ਕਾਬਜ ॥

ਜਟ ਕਨੇਰ ਅਸਗੰਧ ਕਨਾਂ ਕੁਠ ਬਰਚ ਕੁਟਾਵੇ। ਨਿਸ
ਮੈਂ ਨੀਰ ਭਿਗੋਯ ਪ੍ਰਾਤ ਪਿਸ ਮਾਖਨਪਾਵੇ। ਕੁਚ ਪਰ
ਲੇਪ ਲਿਪਾਯ ਕਰੋ ਪੱਥਰ ਜਿਮ ਮੁੱਮੇ। ਲਗੇ ਮਿੱਤ ਕੋ
ਚੋਟ ਚਿੱਤ ਨਿਸ ਦਿਨ ਤਿਹ ਘੁੱਮੇ ॥ ੧੯੬ ॥

ਕਨੇਰ ਦੀ ਜੜ ਅਸਗੰਧ ਮਘ ਕੁਠ ਵਰਚ ਇਨਾਂ ਨੂੰ ਕੁਟ ਲਵੇ। ਰਾਤ ਨੂੰ ਜਲ ਵਿਚ ਭਿਉਂ ਛਡੇ ਪ੍ਰਾਤਾਕਾਲ ਪੀਹਕੇ ਮਖਣ ਵਿਚ ਰਲਾਵੇ। ਫਿਰ ਮੰਮਿਆਂ ਪਰ ਲੇਪ ਕਰੇ ਤਾਂ ਪੱਥਰ ਸਮਾਨ ਕਰੜੇ ਹੋ ਜਾਂਦੇ ਹਨ। ਜਦ ਉਨਾਂ ਮੰਮਿਆਂ ਦੀ ਸੱਜਨ ਦੀ ਛਾਤੀ ਵਿਚ ਸਟ ਲਗਦੀ ਹੈ ਤਾਂ ਉਸਦਾ ਚਿਤ ਰਾਤ ਦਿਨ ਉਸੀ ਇਸਤ੍ਰੀ ਦੀ ਤਰਫ ਭੁਮਦਾ ਰਹਿੰਦਾ ਹੈ ॥ ੧੯੬ ॥

ਪੁਨਾ-ਮਧੁ ਘ੍ਰਿਤ ਸੋਂ ਦਿਵਦਾਰ ਪੀਸ ਕੁਚ ਪਰ ਲਿਪ
ਵਾਵੇ। ਕਿਲੈ ਕੁਸਟ ਕੇ ਚੂਰ ਖੌਦ੍ਰ ਘ੍ਰਿਤ ਸੰਗ ਚਟਾਵੈ।
ਕੁਚ ਕਠੋਰ ਕੇ ਹੇਤ ਜੋਗ ਜੁਗ ਬੈਦ ਬਖਾਨੈ। ਕਰ ਮੇ
ਪਕਰ ਮਰੋਰ ਮੀਤ ਮਨ ਆਨੰਦ ਠਾਨੈ ॥ ੧੯੭ ॥

ਸ਼ਹਤ ਤੇ ਘਿਉ ਨਾਲ ਦੇਵਦਾਰ ਪੀਹਕੇ ਮੰਮਿਆਂ ਪਰ ਲੇਪ ਕਰੇ ਤਾਂ ਬੀ ਕਰੜੇ ਹੋ ਜਾਂਦੇ ਹਨ। ਯਾਂ ਕੁਠ ਲੈਕੇ ਚੂਰਨ ਕਰਕੇ ਘਿਉ ਤੇ ਸ਼ਹਤ

ਨਾਲ ਰੋਜ ਚਟਾਯਾ ਕਰੇ। ਇਹ ਮੰਮਿਆਂ ਦੇ ਕਰੜੇ ਕਰਨੇ ਵਾਲੇ ਦੋਨੋ ਪ੍ਰਯੋਗ ਹੇ ਵੈਦ! ਕਹੇ ਹੈਨ। ਫੇਰ ਉਨਾਂ ਮੰਮਿਆਂ ਨੂੰ ਹਥ ਵਿਚ ਫੜਕੇ ਮਰੋੜੇ ਦੇਕੇ ਸਜਨ ਬਹੁਤ ਅਨੰਦ ਮੰਨਦਾ ਹੈ॥ ੧੯੭॥

ਪੁਨਾ-ਰਤਨ ਜੋਤਕੋ ਕ੍ਵਾਬ ਟੰਕ ਪੈਂਤਾਲੀਕਟਫਲ।ਦ੍ਵਾ
ਦਸ ਟੰਕ ਸਨੇਹ ਮੇਲ ਅਗਨਿਪਰ ਜਬ ਜਲ ਜਲਾ।ਰੂੰਈਂ
ਸੰਗ ਲਗਾਯ ਕਠਨ ਕੁਚ ਕਰੇ ਬਿੱਲ ਜਿਮ। ਲਗੇ
ਮਿੱਤ ਕੀ ਧਮਕ ਨਿੱਤ ਬਿਨਘ ਮਕਹਿੱਲਤਿਮ॥ ੧੯੮

*ਰਤਨਜੋਤ ਦਾ ਕਾੜ੍ਹਾ ਕਰਕੇ ਅਰ ਤਾਜੀ ਹੋਇ ਤਾਂ ਜਲ ਨਾਲ ਪੀਹ ਕੇ ੪ ਸੇਰ ਰਸ ਕਢ ਲਵੇ। ਉਸ ਵਿਚ ਪੈਂਤਾਲੀ ਟੰਕ ਕਾਯਫਲ ਮਿਲਾਵੇ ਅਰ ਬਾਰਾਂ ਟੰਕ ਤੇਲ ਪਾਕੇ ਅਗਨ ਪਰ ਧਰੇ ਜਦੋਂ ਜਲ ਜਾਵੇ। ਤਾਂ ਉਸ ਤੇਲ ਨੂੰ ਰੂੰ ਦੇ ਨਾਲ ਥਣਾਂ ਪਰ ਲਗਾਈ ਜਾਵੇ ਕਰੜੇ ਬਿੱਲਾਂ ਸਮਾਨ ਹੋ ਜਾਣ। ਫਿਰ ਉਨ੍ਹਾਂ ਨੂੰ ਮਿੱਤ੍ਰ ਦੀ ਧਮਕ ਅਰਥਾਤ ਸੱਟ ਲਗੇ ਤਾਂ ਮੁਸ਼ਕਲ ਨਾਲ ਹਿਲਦੇ, ਅਤੇ ਉਸਨੂੰ ਭੀ ਬੜੀ ਰਸ ਭਰੀ ਸੱਟ ਪਹੁੰਚਦੀ ਹੈ॥ ੧੯੮

## ਕੁਚ ਪ੍ਰਫੁੱਲਤ ਕੋ ਘ੍ਰਿਤ

ਹਾਥਾ ਜੋੜੀ ਰਾਤ ਤੀਨ ਫਲ ਤ੍ਰਿਕੁਟਾ ਰਾਮਾ। ਇਕ
ਸਿਰਸਾਹੀ ਏਕ ਕੂਟ ਮੇਲੋ ਅਭਿਰਾਮਾ। ਇਕ ਸਿਰ-
ਸਾਹੀ ਤੋਲ ਤੇਲ ਤਿਲ ਕਾ ਬਿਚ ਡਾਰੋ। ਘ੍ਰਿਤ ਸਿਰ-
ਸਾਹੀ ਭਾਨੁ ਪਾਯ ਕਰ ਪਕ੍ਵ ਸਵਾਰੋ॥ ੧੯੯॥

ਹਾਥਾ ਜੋੜੀ ਹਲਧੀ ਤ੍ਰਿਫਲਾ ਤ੍ਰਿਕੁਟਾ ਅਰ †ਹਿੰਙ। ਇਕ ਇਕ ਸਰਸਾਹੀ ਕੁਟਕੇ ਚੰਗੀ ਤਰਾਂ ਮੇਲੇ। ਫਿਰ ਇਕ ਸਰਸਾਹੀ ਤੋਲਕੇ ‡ਤਿਲਾਂ ਦਾ ਤੇਲ ਵਿਚ ਪਾਵੇ। ਘੇਉ ਬਾਰਾਂ ਸਿਰਸਾਹੀਆਂ ਪਾਕੇ ਪਕਾ ਲਵੇ॥ ੧੯੯॥

*ਇਸ ਵਿਚ ਕਵੀ ਵਜ਼ਨਤੋਂ ਭੁੱਲ ਗਿਆ ਹੈ ਇਸ ਲੀਏ ਦੇਖੋ ਮੇਘ।

†ਮੇਘ ਬਿਨੋਦ ਵਿਚ ਹਿੰਙ ਦਾ ਨਾਮ ਨਿਸ਼ਾਨ ਭੀ ਨਹੀਂ ਹੈ ਅਥਵਾ ਰਾਮਾ ਪਦ ਦਾ ਅਰਥ ਪ੍ਰਯੰਗੂ ਹੋ ਸਕਦਾ ਹੈ॥

‡ਮੇਘ ਬਿਨੋਦ ਵਿਚ ਤੇਲ ਦੀ ਜਗਾ ਕਾਲੇ ਤਿਲ ਲਿਖੇ ਹੈਂ॥

ਦੋਹ॥ ਨਾਵਨ ਦੀਜੈ ਤਾਹ ਪੁਨ ਤੰਦੁਲ ਜਲ ਸੋਂ ਖਾਯ।
ਇਕ ਵਿੰਸਤ ਦਿਨ ਕਰੇ ਕੁਚ ਕਠਨ ਪ੍ਰਫੁਲਤ ਥਾਯ॥

ਫਿਰ ਉਸ ਦੀ ਇਸਤ੍ਰੀ ਨੂੰ ਨਸਵਾਰ ਦੇਵੇ ਅਰ ਚਾਵਲਾਂ ਦੇ ਪਾਣੀ ਨਾਲ ਖਾਵੇ। ਇਸ ਤਰਾਂ ਇਕੀ ਦਿਨ ਕਰੇ ਤਾਂ ਕੁਚ ਕਰੜੇ ਪ੍ਰਫੁੱਲਤ(ਉਚੇ) ਹੋਜਾਂਦੇ ਹਨ। ਪਰ ਇਸ ਜਗਾ ਮੇਘਵਿਨੋਦ ਵਿਚ ਘ੍ਰਿਤ ਸਮਾਨ ਚਾਵਲਾਂ ਦਾ ਜਲ ਪੀਏ ਕਿਹਾ ਹੈ ਖਾਣਾ ਨਹੀ ਕਿਹਾ ਹੈ ਕਿੰਤੂ ਨਸਵਾਰ ਦੇਣਾ ਕਿਹਾ ਹੈ।

ਪੁਨਾ-ਗੋਹੂ ਆਟਾ ਖੰਡ ਸਿਤ ਸੋਏ ਸਮ ਕਰ ਪੀਸ।
ਲੁਪਰੀ ਕਰ ਗਵਿ ਘੀਯ ਸੇ ਬੰਧ ਪ੍ਰਫੁਲ ਕੁਚ ਦੀਸ॥

ਕਣਕ ਦਾ ਆਟਾ ਚਿੱਟੀ ਖੰਡ ਅਰ ਸੋਏ ਇਹ ਸਮਾਨ ਲੈਕੇ ਪੀਹੇ। ਗੋਕੇ ਘਿਓ ਨਾਲ ਲੂਪਰੀ ਕਰਕੇ ਉਪਰ ਬੰਨ੍ਹੇ (ਦਿਨ ੧੪ ਯਾ ੭) ਤਾਂ ਕੁਚ ਪ੍ਰਫੁਲਤ ਅਰ ਕਰੜੇ ਹੋਣ॥ ੧੯੧॥

## ਕੁਚ ਪੈ ਕਰਨ ਕੋ

ਸਿਤਾ ਸ੍ਵੇਤ ਜਰਨਾ ਪਿਸੀ ਦੂਧ ਸੰਗ ਫਕਵਾਯ। ਅਬ
ਲਾ ਕੋ ਬਹੁ ਦੂਧ ਭਵ ਬਾਲਕ ਅਤਿ ਸੁਖਪਾਯ॥੧੯੨

ਸਫੈਦ ਮਿਸਰੀ ਅਰ ਜੀਰਾ ਪੀਹਕੇ ਦੁਧ ਨਾਲ ਫਕਾਵੇ। ਤਾਂ ਇਸਤ੍ਰੀ ਨੂੰ ਬਹੁਤ ਦੁਧ ਹੋਵੇ ਪੀਕੇ ਉਸ ਨਾਲ ਬਾਲਕ ਅਤਯੰਤ ਸੁਖਪਾਉਂਦਾਹੈ॥੧੯੨

## ਕੁਚ ਪਾਕ ਕੋ ਤੋਟਕ॥

ਮਧੁ ਤੱਕ੍ਰਹਿ ਮੈ ਲਘੁ ਜ੍ਵਾਰ ਰਿਧਾ। ਕੁਚ ਊਪਰ ਲੇਪ
ਲਿਪਾਯ ਸਿਧਾ। ਨਹ ਕਾਕਹ ਜੰਘ ਸੁਬੰਗ ਲਿਜੈ।
ਜਲਪੀਸ ਲਿਪਾ ਕੁਚ ਚੰਗ ਕਿਜੈ॥ ੧੯੩॥

ਲੱਸੀ ਵਿਚ ਚਰ੍ਹੀ ਰਿੰਨ੍ਹਕੇ। ਕੁਚਾਂ ਪਰ ਲੇਪ ਕਰੇ। ਅਥਵਾ ਕਾਕ ਜੰਘੀ ਦਾ ਪੰਚਾਂਗ ਲੈਕੇ। ਜਲ ਨਾਲ ਪੀਹ ਕੇ ਕੁਚਾਂ ਪਰ ਲੇਪ ਕਰੇ ਤਾਂ ਪਾਕ ਮਿਟ ਜਾਂਦਾ ਹੈ॥ ੧੯੩॥

ਦੋਹ॥ ਸਭ ਕੁਚ ਰੋਗਨ ਕੇ ਬਿਖੈ ਜੋਕਾਂ ਦਿਜੈ ਲਗਾਯ।

ਦੁਸਟ ਰੁਧਰ ਮਿਟ ਚੰਗਾ ਭਵ ਬੰਗਸੈਨ ਇਮ ਗਾਯ॥

ਮੰਮਿਆਂ ਦਿਆਂ ਸਭਨਾਂ ਰੋਗਾਂ ਵਿਚ ਜੋਕਾਂ ਲਗਾ ਦੇਵੇ। ਤਾਂਬੀ ਗੰਦਾ ਲਹੂ ਨਿਕਲਕੇ ਚੰਗੇ ਹੋਜਾਂਦੇ ਹਨ। ਇਸਤਰਾਂ "ਬੰਗਸੈਨ" ਗ੍ਰੰਥ ਲਿਖਦਾ ਹੈ॥

---

## ਅਥ ਬਾਲਕ ਚਕਿਤਸਾ

ਦੋਹ॥ ਬਾਲਕ ਤੀਨ ਪ੍ਰਕਾਰਕੋ ਪ੍ਰਿਥਮ ਦੂਧ ਹੀ ਪੀਯ।
ਦੂਜਾ ਦੂਧ ਅਨਾਜ ਭਖ ਤ੍ਰਿਤੀ ਅਨਜ ਪਰ ਜੀਯ॥

ਬਾਲਕ ਤਿੰਨ ਤਰਾਂ ਦਾ ਹੁੰਦਾ ਹੈ ਪਹਿਲਾ ਤਾਂ ਦੁਧ ਪੀਂਦਾ ਹੈ। ਦੂਸਰਾ ਦੁਧ ਪੀਂਦਾ ਤੇ ਅਨਾਜ ਬੀ ਖਾਂਦਾ ਹੈ ਤੀਸਰਾ ਅੰਨ ਖਾਕੇ ਹੀ ਜੀਉਂਦਾਹੈ॥

ਪ੍ਰਿਥਮ ਬਾਲ ਕੀ ਮਾਤ ਕੋ ਦੁਤੀ ਮਾਤ ਅਰੁ ਬਾਲ।
ਤ੍ਰਿਤੀ ਬਾਲਕਾਹੀ ਭਖੇ ਭੇਖਜ ਸਭ ਰੁਗਟਾਲ॥੧੯੬

ਪਹਿਲੇ ਬਾਲਕ ਦੀ ਮਾਂ ਨੂੰ ਦੂਸਰੇ ਦੀ ਮਾਂ ਅਰ ਬਾਲ ਨੂੰ। ਤੀਸਰੇ ਬਾਲਕ ਨੂੰ ਹੀ ਦਵਾਈ ਖਾਣ ਨੂੰ ਦੇਵੇ ਤਾਂ ਸਭ ਰੋਗ ਜਾਂਦੇ ਹਨ॥ ੧੯੬॥

## ਜ੍ਵਰ ਕੋ ਤੋਟਕ॥

ਸਫ ਦ੍ਰਾਖ ਬਿਨਫਸਾ ਗਿਰਦ ਨਲੀ। ਕਰ ਕ੍ਵਾਥ ਖਿਪੋ ਮਿਸਰੀ ਜੁ ਭਲੀ। ਕਿ ਪਟੋਲ ਸਿਵਾ ਘਨ ਖੌਦ੍ਰ ਮਿਲਾ। ਸਿਸ ਤਾਪ ਟਲੇ ਕਰ ਕ੍ਵਾਥ ਪਿਲਾ॥ ੧੯੭

ਸੌਂਫ ਦਾਖ ਬਿਨਫਸਾ ਅੰਮਲਤਾਸਦਾ ਗੁੱਦਾ। ਕਾੜ੍ਹਾ ਕਰਕੇਇਸਵਿਚ ਮਿਸਰੀ ਪਾਕੇ ਪਿਲਾਵੇ। ਅਥਵਾ ਪਟੋਲ ਹਰੜ ਮੋਥਾ ਸ਼ਹਤ ਮਿਲਾਕੇ। ਬਾਲਕ ਨੂੰ ਕਾੜ੍ਹਾ ਕਰਕੇ ਪਿਲਾਵੇ ਤਾਂ ਤਾਪ ਨਾਸ ਕਰੇ॥ ੧੯੭॥

ਪੁਨਾ-ਮਧੁ ਯਸ੍ਰਿ ਇਲਾ ਚਪਲਾ ਸਿਸ ਲੈ। ਕਿ ਸਿਤਾ ਤ੍ਰਗ ਖੀਰ ਇਲਾ ਚਟਲੈ। ਕਿ ਬਿਭੀਤਕ ਕ੍ਵਾਥ ਮਧੂ ਚਟਵਾ। ਤਪ ਬਾਲਕ ਕੇ ਤਨਕੋ ਮਿਟਵਾ॥ ੧੯੮॥

ਸ਼ਹਤ ਮੁਲੱਠੀ ਇਲਾਯਚੀ ਅਰ ਮਘਾਂ ਬਚੇ ਨੂੰ ਚਟਾਵੇ। ਯਾ ਮਿਸਰੀ

ਤਬਾਸ਼ੀਰ ਇਲਾਯਚੀ ਚਟਾਵੇ। ਯਾ ਬਹੇੜੇ ਦਾ ਕਾੜ੍ਹਾ ਕਰਕੇ ਸ਼ਹਤ ਪਾਕੇ ਚਟਾਵੇ। ਇਨ੍ਹਾਂ ਨਾਲ ਬਾਲਕ ਦਾ ਤਾਪ ਮਿਟ ਜਾਂਦਾ ਹੈ॥ ੧੯੮॥

ਪੁਨਾ-ਗੁਲਕੰਦ ਬਨੋ ਬਕਵੀ ਅਚਵਾ। ਅਥਵਾ ਬਿਦ ਮੁਸ਼ਕ ਪਿਲਾ ਬਚਵਾ। ਪਿਤ ਬਾਤ ਕਫੀ ਤਪ ਜੌਨ ਅਹੇ। ਸਿਸਕੇ ਤਨ ਕੋ ਤਨਕੋ ਨ ਰਹੇ॥ ੧੯੯॥

ਗੁਲਕੰਦ ਬਨਫਸ਼ਾ ਅਰ ਕਵੀਆਂ ਪਿਲਾਵੇ। ਅਥਵਾ ਬੇਦ ਮੁਸ਼ਕ ਬੱਚੇ ਨੂੰ ਪਿਲਾਵੇ। ਪਿੱਤ ਵਾਯੂ ਅਥਵਾ ਕਫ ਦਾ ਜੇੜ੍ਹਾ ਭੀ ਤਾਪ ਹੋਵੇ। ਬਾਲਕ ਦੇ ਸਰੀਰੋਂ ਸਭੋ ਹੀ ਨਾਸ ਹੋ ਜਾਂਦੇ ਹਨ॥ ੧੯੯॥

ਪੁਨਾ ਧੂਪ ਦੰਃ॥ਸਰਸਿਵ ਸਿਤ ਨਰਕੇਸ ਘ੍ਰਿਤਗੁਗਲ ਅਹਿਕੰਕੁਰ॥ਮੇਲਛਲੀਰਾਧੂਪਦੈ ਮੰਤ੍ਰਪਢਤਸੁਖਭੁਰ॥

ਸਫੈਦ ਸਰਹੋਂ ਆਦਮੀ ਦੇ ਕੇਸ਼ ਘੇਉ ਗੁਗਲ ਸੱਪ ਦੀ ਕੁੰਜ। ਅਰ ਛੜ ਛਲੀਰਾ ਮਿਲਾਕੇ ਧੂਪ ਦੇਵੇ ਅਰ ਮੰਤ੍ਰ ਪੜ੍ਹੇ ਤਾਂ ਸੁਖਪ੍ਰਾਪਤ ਹੋਵੇ॥੨੦੦

ਯਥਾਮੰਤ੍ਰ 'ਓਂ ਨਮੋ ਭਗਵਤੇਰੁਦ੍ਰਾਯਸਤਜੈਸਤਜੈਸ੍ਵਾਹਾ'

ਪੁਨਾ ਕਾਸ, ਜ੍ਵਰ, ਵਮੀ ਕੋ ਭੁਜੰਗ॥

ਬਿਖਾ ਸ੍ਰਿੰਗਮਾਖੀ ਕਨਾ ਬਾਲ ਚਾਟੇ। ਕਿ ਮਾਸੀ ਕਨਾ ਸ੍ਰਿੰਗ ਮਾਖੀ ਜੁ ਠਾਟੇ। ਰਸਾਂਜਨ ਪਿਸਾ ਬੀਰ ਲਾਜਾ ਮਿਲਾਵੈ। ਚਟੇ ਤਾਪ ਖਾਂਸੀ ਵਮੀ ਸ੍ਵਾਸ ਜਾਵੈ॥ ੨੦੧

ਪਤੀਸ ਕਕੜਸਿੰਗੀ ਮਘ ਸ਼ਹਤ ਨਾਲ ਬਾਲਕ ਨੂੰ ਚਟਾਵੇ। ਤਥਾ ਛੜ ਮਘ ਕਕੜਸਿੰਗੀ। ਰਸੌਂਤ ਅਰ ਧਾਨਾਂ ਦੀਆਂ ਛੁੱਲੀਆਂ ਪੀਹਕੇ ਮਿਲਾਵੇ। ਇਨਾਂ ਨੂੰ ਸ਼ਹਤ ਪਾਕੇ ਚੱਟੇ ਤਾਂ ਤਾਪ ਖੰਘ ਕੈ ਅਰ ਸਾਹ ਮਾਰਨਾਂ ਸਭ ਨਾਸ ਕਰੇ॥ ੨੦੧॥

ਪੁਨਾ-ਪਤੀਸੈ ਪਿਸਾਕੇ ਮਧੂ ਮੈ ਰਲਾਵੈ। ਉਠੀ ਪ੍ਰਾਤ ਮਾਤਾ ਸਿਸੂਕੋ ਚਟਾਵੈ। ਵਮੀ ਤਾਪ ਖਾਂਸੀ ਮਿਟੇ ਤਾਤ ਕਾਲੈ। ਬੜੀ ਬੁੱਧਿ ਬਾਢੇ ਭਵੈ ਸੂਖ ਬਾਲੈ॥ ੨੦੨॥

ਪਤੀਸ ਨੂੰ ਪੀਹਕੇ ਸ਼ਹਤ ਵਿਚ ਰਲਾ ਲਵੇ। ਪ੍ਰਾਤਾਕਾਲ ਮਾਂ ਉਠਕੇ ਬਚੇਨੂੰ ਚਟਾਵੇ। ਕੈ ਤਾਪ ਅਰ ਖੰਘ ਤੁਰਤ ਹੀ ਨਾਸ ਕਰੇ। ਇਸ ਨਾਲ ਬੁਧੀ ਭੀ ਬਹੁਤ ਵਧਦੀ ਹੈ ਬਹੁਤਾ ਸੁਖ ਪ੍ਰਾਪਤ ਹੁੰਦਾ ਹੈ॥ ੨੦੨ ॥

## ਛਰਦ (ਕੈ) ਕੋ

**ਗਹੌ ਲੂਨ ਸੇਂਧਾ ਮਿਲਾ ਪੀਸ ਲਾਂਜਾ। ਬਿਜੌਰੇ ਰਸਾ ਕੀ ਮਿਲੌਨੀ ਕਰਾਂਜਾ। ਚਟੈ ਬਾਲ ਜੋਊ ਕਟੇ ਏਮ ਤਾਕੀ। ਜਿਮੈ ਚਿੰਤ ਕੀਨੇ ਮਿਟੇ ਬੁੱਧਿ ਬਾਂਕੀ॥੨੦੩॥**

ਸ਼ਹਤ ਨਿਮਕ ਲੈਕੇ ਉਸ ਵਿਚ ਪੀਹਕੇ ਧਾਨਾਂ ਦੀਆਂ ਖਿਲਾਂ ਪਾਲਵੇ। ਅਰ ਉਸ ਵਿਚ ਬਜੌਰੇ ਦੇ ਰਸ ਦੀ ਬੀ ਮਿਲਾਵਟ ਕਰੇ। ਜੇੜ੍ਹਾ ਫਰ ਬਾਲਕ ਇਸ ਨੂੰ ਚਟੇ ਉਸਦੀ ਕੈ ਇਸ ਤਰਾਂ ਜਾਂਦੀ ਹੈ। ਜਿਸ ਤਰਾਂ ਫਿਕਰ ਕੀਤੇਹੋਏ ਸੁੰਦ੍ਰ ਬੁਧੀ ਨਾਸ ਹੁੰਦੀ ਹੈ ॥ ੨੦੩ ॥

## ਅਤੀਸਾਰ ਕੋ॥ ਪ੍ਰਮਾਣਕਾ

**ਕਨਾ ਰਸਾਂਜਨੰ ਗਹੇ। ਗਿਰੀ ਜੁ ਅੰਬਕੀ ਲਹੇ। ਮਧੂ ਮਿਲਾਇ ਚਾਟਿਯੇ। ਅਤੀਸੁਸਾਰ ਕਾਟਿਯੇ ॥੨੦੪॥**

ਮਘ ਰਸੌਂਤ। ਅੰਬਦੇ ਗਿਟਕਦੀ ਗਿਰੀ। ਸ਼ਹਤ ਮਿਲਾਕੇ ਚੱਟੇ। ਇਸ ਨਾਲ ਮਰੋੜ ਦਸਤ ਸਭ ਨਾਸ ਹੋਜਾਂਦੇ ਹਨ ॥ ੨੦੪ ॥

**ਪੁਨਾ—ਨਰਾਜ॥ ਰਸਾਲ ਬੀਜ ਸੇਂਧਵਾ ਚਟਾਯ ਖੌਦ੍ਰ ਮੇਲਕੇ। ਕਿ ਲੈ ਸਿਤਾ ਬਿਜੌਰ ਨੀਰ ਯਸ੍ਰਿ ਬੀਚ ਠੇਲਕੇ। ਕਿ ਸੇਂਧਵਾ ਰਸਾਲ ਬੀਜ ਫੁੱਲੀਆਂ ਕੁ ਚਾਯ ਕੈ। ਮਧੂ ਮਿਲਾਯ ਬਾਲ ਪੀ ਅਤੀਸੁਸਾਰ ਘਾਯਕੈ ॥**

ਅੰਬਦੇ ਬੀਜ ਸੇਂਧਾ ਨਿਮਕ ਸ਼ਹਤਮਿਲਾਕੇ ਚੱਟੇ। ਯਾਂ ਮਿਸਰੀਬਿਜੌਰੇ ਦਾ ਰਸ ਅਰ ਮੁਲੱਠੀ ਚੱਟੇ। ਯਾਂ ਸੇਂਧਾ ਨਿਮਕ ਅੰਬਦੇ ਬੀਜ ਧਾਨਾਂ ਦੀਆਂ ਫੁੱਲੀਆਂ ਕਾਠ੍ਹਾ ਕਰਕੇ। ਸ਼ਹਤ ਪਾਕੇ ਬੱਚੇ ਨੂੰ ਪਿਲਾਵੇ ਤਾਂ ਅਤੀਸਾਰ(ਦਸਤ) ਜਾਂਦੇ ਹਨ ॥ ੨੦੫ ॥

ਪੁਨਾ-ਤੋਟਕ ॥ ਸਿਤ ਜੀਰਕ ਬੰਸਜ ਮੋਚਰਸਾ । ਤ੍ਰਿਪੁ
ਟਾ ਬਿਜਿਯਾ ਫੁਲ ਧਾਵਲਸਾ । ਦੁਧਮਾਤ ਬਿਖੇ ਪਿਸ
ਘੋਲਦਿਵਾ । ਤਿਨਤਾਪ ਅਤੀਸਰ ਬਾਲ ਗਵਾ॥੨੦੬

ਸਫੈਦ ਜੀਰਾ ਤਵਾਸ਼ੀਰ ਮੋਚਰਸ । ਛੋਟੀ ਇਲਾਯਚੀ ਹਰੜ ਦੀ ਛਿਲ ਧਾਵਿਆਂ ਦੇ ਫੁਲ ਲੈਕੇ । ਮਾਤਾ ਦੇ ਦੁਧ ਵਿਚ ਘਿਸਕੇ ਘੋਲ ਪਿਲਾਵੇ । ਬਾਤ ਪਿਤ ਕਫ ਦੇ ਤਾਪ ਅਰ ਅਤੀਸਾਰ ਬਾਲਕ ਦੇ ਨਾਸ ਹੋਜਾਂਦੇ ਹਨ ॥ ੨੦੬ ॥

ਪੁਨਾ-ਪਤ ਬੇਰ ਚਗੇਰ ਕਪਿਥ ਮਕੋ । ਪਿਸ ਪੇਟਲਿਪੇ
ਅਤਿਸਾਰ ਧਕੋ । ਕਿ ਕਪਾਸਕੇ ਬੀਜ ਰੁ ਚਾਸਕੁ ਲੈ ।
ਜਲ ਪੀਸ ਦਿਜੈ ਅਤਿਸਾਰ ਟਲੈ ॥ ੨੦੭ ॥

ਬੇਰੀ ਦੇ ਪਤ੍ਰ ਚੰਗੇਰੀ (ਸੌਂਚਲ ਬੂਟੀ) ਕੈਥ ਅਰ ਮੈਕੋਲਾ । ਇਨ੍ਹਾਂ ਨੂੰ ਪੀਹਕੇ ਪੇਟ ਪਰ ਲੇਪ ਕਰੇ ਤਾਂ ਅਤੀਸਾਰ ਮਿਟ ਦੇ ਹਨ । ਯਾਂ ਵੜੇਵੇਂ ਅਰ ਚਾਸਕੂ । ਜਲ ਨਾਲ ਪੀਹਕੇ ਦੇਵੇ ਤਾਂ ਅਤੀਸਾਰ ਨਹੀਂ ਰਹਿੰਦੇ ॥ ੨੦੭॥

## ਵਾਤ ਗੁਲਮ ਕੋ-ਭੁਜੰਗ

ਭ੍ਰਿਗੂ ਬਿਸ੍ਵ ਸੇਂਧਾ ਇਲਾ ਹਿੰਗ ਪੀਸੀ । ਘ੍ਰਿਤੈ ਸੋ ਚਟਾ
ਵੈ ਹਤੀ ਲਿੱਫ ਦੀਸੀ । ਕਿ ਸੇਂਧਾ ਤ੍ਰਿਕੁਟੀ ਵਚੈ ਮੇਘ
ਸ੍ਰਿੰਗੀ । ਰਿਪੂ ਕੀਟ ਦਾਰੈ ਘ੍ਰਿਤੈ ਸੋ ਚਟੈਂਗੀ ॥੨੦੮॥

*ਭ੍ਰਿੰਗੀ ਸੁੰਢ ਸੇਂਧਾ ਨਿਮਕ ਇਲਾਯਚੀ ਅਰ ਹਿੰਙ ਪੀਹਕੇ । ਘਿਉ ਨਾਲ ਚਟੇ ਤਾਂ ਲਿੱਫਹਟੇ । ਯਾਂ ਸੇਂਧਾ ਨਿਮਕ ਤ੍ਰਿਕੁਟਾ ਵਚ ਮੋਥਾ ਕਾਕੜਾਸਿੰਗੀ। ਬਾਇਬੜਿੰਗ ਦੇਵਦਾਰ ਪੀਹਕੇ ਘਿਤ੍ਰ ਨਾਲ ਚਟਾਵੇ ॥ ੨੦੮ ॥

## ਬਾਲਕ ਕੀਟੇ ਕੇ ॥ ਸੋਮਰਾਜੀ

ਵਚੈ ਕੁਠ ਲੀਜੈ । ਸਿਵਾ ਛਿੱਲ ਕੀਜੈ ।
ਮਧੂ ਸੇ ਚਟਾਵੈ । ਸਿਸੂ ਕੀਟ ਘਾਵੈ ॥ ੨੦੯ ॥

---

*ਭ੍ਰਿਗੂ ਨਾਮ ਭ੍ਰਿੰਗੀ ਕਾ ਹੈ ਦੇਖੋ "ਧਨੰਤਰ ਕੋਸ਼" ਪ੍ਰਿਸ਼੍ਟ ੮੮ ।

ਵਚ ਕੂਠ। ਹਰੜ ਦੀ ਛਿਲ। ਸ਼ਹਤ ਨਾਲ ਚਟਾਵੇ। ਤਾਂ ਬਾਲਕ ਦਾ ਬੈੜਾ ਜਾਂਦਾ ਹੈ॥ ੨੦੯॥

## ਨੇਤ੍ਰਾਂ ਕੋ-ਭੁਜੰਗ

ਨਿਸਾ ਦੋ ਮੁਲੱਠੀ ਸਿਵਾ ਨਿੰਮ ਪਾਤਾ। ਘਸੋਨੀਰਪਾਈ ਵਿਖੇ ਤਾਮ੍ਰ ਪਾਤਾ। ਲਿਪੇ ਨੈਨ ਕੋਨੇ ਮਿਟੇ ਦੁਖਬਾਲੈ। ਕਿ ਨਿਰਬਸਿ ਘਸੀ ਲਾ ਸਿਸੂ ਹ੍ਵੈ ਨਿਹਾਲੈ॥ ੨੧੦॥

ਦੋਨੋਂ ਹਲਦੀਆਂ ਮੁਲੱਠੀ ਹਰੜ ਨਿੰਮ ਦੇ ਪਤ੍ਰ। ਜਲ ਪਾਕੇ ਤਾਂਬੇ ਦੇ ਪਾਤ੍ਰ ਵਿਚ ਘੋਟੇ। ਫਿਰ ਨੇਤ੍ਰਾਂ ਦੇ ਕੋਨਿਆਂ ਪਰ ਲੇਪਕਰੇ ਤਾਂ ਬਾਲਕ ਦੇ ਨੇਤ੍ਰਾਂ ਦਾ ਦੁਖ ਮਿਟਦਾ ਹੈ। ਜਾਂ ਨਿਰਬਸੀ ਘਸਾਕੇ ਲਾਵੇ ਤਾਂ ਬੀ ਬਾਲਕ ਨਿਹਾਲ ਹੁੰਦਾ ਹੈ॥ ੨੧੦॥

ਪੁਨਾ-ਗਹੋ ਸੰਖ ਮਨਸਿਲ ਰਸਾਂਜਨ ਪਿਸਾਵੇ। ਮਧੂ ਸੰਗ ਅੰਜੇ ਚਖੂ ਰੋਗ ਘਾਵੇ। ਕਿ ਲੈ ਮੋਥ ਦਾਰੋ ਕਸੇਰੂ ਪਿਸਾਈ। ਲਿਪੇ ਪੈ ਅਜਾਸੇ ਬਿਥਾਨੈਨਜਾਈ॥੨੧੧

ਸੰਖ ਮਨਸਿਲ ਰਸੌਂਤ ਪੀਹਕੇ। ਸ਼ਹਤ ਨਾਲ ਅੰਜਨ ਕਰੇ ਤਾਂ ਨੇਤ੍ਰਾਂ ਦਾ ਰੋਗ ਜਾਂਦਾ ਹੈ। ਜਾਂ ਮੋਥਾ ਦੇਵਦਾਰ ਕਸੇਰੂ ਪੀਹਕੇ। ਬਕਰੀ ਦੇ ਦੁਧਨਾਲ ਲੇਪ ਕਰੇ ਤਾਂ ਨੇਤ੍ਰ ਰੋਗ ਨਾਸ ਹੁੰਦਾ ਹੈ॥ ੨੧੧॥

ਪੁਨਾ-ਕਟੂ ਤੈਲ ਕਾਂਜੀ ਮਿਲਾ ਦੂਧ ਮਾਤਾ। ਸਿਖਾ ਦੀਪ ਊਪਰ ਕਰੇ ਪਕ੍ਵ ਤਾਤਾ। ਸਿਸੂ ਨੈਨ ਲੇਪੇ ਮਿਟੇ ਲਾਲਤਾਈ। ਸਭੀ ਦੁੱਖ ਭਾਗੈ ਧਰੇਪੱਥਮਾਈ॥੨੧੨

ਕੌੜਾ ਤੇਲ ਕਾਂਜੀ ਅਰ ਮਾਤਾ ਦਾ ਦੁਧ ਮਿਲਾਕੇ। ਦੀਵੇ ਦੀ ਜੋਤ ਉਤੇ ਪਕਾਕੇ। ਬਾਲਕ ਦੇ ਨੇਤ੍ਰਾਂ ਪਰ ਲੇਪ ਕਰੇ ਤਾਂ ਲਾਲੀ ਤੁਰਤ ਨਾਸ ਹੁੰਦੀ ਹੈ। ਹੋਰ ਬੀ ਨੇਤ੍ਰ ਬਿਕਾਰ ਜਾ ਸਕਦੇ ਹੈਨ ਪਰੰਤੂ ਮਾਤਾ ਪਥ ਕੁਝ ਕਰਦੀ ਰਹੇ॥

ਪੁਨਾ-ਕਨਾਂ ਕੰਬੂ ਮਨਸਿਲ ਰਸਾਂਜਨ ਮੰਗਾਵੇ। ਪਿਸਾ ਕੇ ਗੁਟੀ ਨੀਰ ਸੰਗੇ ਕਰਾਵੇ। ਘਸੀ ਲੱਬ ਸਾਥੈ ਚਖੂ

**ਅੰਜ ਦੀਜੈ। ਹਰੇ ਰੋਗ ਸਾਰੇ ਸਿਸੂ ਸੁਖ ਭੀਜੈ ॥੨੧੩**

ਮਘ ਸੰਖ ਮਨਸਿਲ ਰਸੌਂਤ। ਪੀਹਕੇ ਜਲ ਨਾਲ ਗੋਲੀ ਕਰ ਲਵੇ ਲਵ ਨਾਲ ਘਸਾਕੇ ਨੇਤ੍ਰਾਂ ਵਿਚ ਅੰਜਨ ਕਰੇ। ਤਾਂ ਸਭ ਨੇਤ੍ਰ ਰੋਗ ਦੂਰ ਹੋਕੇ ਬਡਾ ਸੁਖ ਹੌਂਦਾ ਹੈ ॥ ੨੧੩ ॥

**ਪੁਨਾ—ਦੋ: ॥ ਅਜਾ ਦੂਧ ਮੈ ਚਾਸਕੂ ਭੇਵ ਛਿਲਕ ਦੇ ਡਾਰ। ਕੱਥ ਰਸੌਂਤ ਮਿਲਾਯ ਪਿਸ ਸਿਸ ਦ੍ਰਿਗ ਚੁਟਕੀ ਧਾਰ ॥ ੨੧੪ ॥**

ਬਕਰੀ ਦੇ ਦੁਧ ਵਿਚ ਚਾਸਕੂ ਭਿਉਂ ਛਡੇ ਫਿਰ ਛਿਲਕਾ ਲਾਹਕੇ। ਅਰ ਕਥ ਰਸੌਂਤ ਰਲਾਕੇ ਬ੍ਰੀਕ ਕਰਕੇ ਬਾਲਕ ਦੀ ਨੇਤ੍ਰੀਂ ਚੁਟਕੀ ਨਾਲ ਪਾਵੇ ਤਾਂ ਸੁਖ ਹੁੰਦਾ ਹੈ ॥ ੨੧੪ ॥

## ਹਿਕ੍ਵਾ ਕੋ

**ਮਾਖੀ ਸੰਗ ਚਟਾਯ ਦੈ ਸੋਨਾ ਗੇਰੀ ਪੀਸ । ਦੀਰਘ ਹਿਕ੍ਵਾ ਜਾਤ ਮਿਟ ਬਾਲ ਬ੍ਰਿੰਦ ਸੁਖ ਦੀਸ ॥ ੨੧੫ ॥**

ਸੋਨਾਗੇਰੂ ਸ਼ਹਤ ਨਾਲ ਚਟਾਵੇ ਪੀਹਕੇ। ਫਿਰ ਦੀ ਹਿੜਕੀ ਬਾਲਕ ਦੀ ਮਿਟ ਜਾਂਦੀ ਹੈ ਬਾਲ ਸਭ ਤਰਾਂ ਸੁਖ ਪ੍ਰਾਪਤ ਕਰਦਾ ਹੈ ॥ ੨੧੫ ॥

## ਛਰਦ ਹਿਕ੍ਵਾ ਕੋ

**ਖੰਡ ਮੁਲੱਠੀ ਪੀਪਰੀ ਮਾਤ ਲੁੰਗ ਰਸ ਮੇਲ । ਸਹਿਤ ਰਲਾਯ ਚਟਾਯਸਿਸ ਵਮਿ ਹਿਕ੍ਵਾ ਮਿਟਖੇਲ॥੨੧੬॥**

ਖੰਡ ਮੁਲੱਠੀ ਮਘ ਬਿਜੌਰੇ ਦਾ ਰਸ ਪਾਕੇ। ਸ਼ਹਤ ਰਲਾਕੇ ਬਾਲਕ ਨੂੰ ਚਟਾਵੇ ਤਾਂ ਕੈ ਅਰ ਹਿੜਕੀ, ਖੇਲ ਮਾਤ੍ਰ ਵਿਚ ਹਟ ਜਾਂਦੀ ਹੈ॥ ੨੧੬ ॥

## ਮੁਖ ਪਾਕ ਕੋ

**ਤੇਖਾਖੀਰੀ ਕੱਥ ਲੈ ਏਲਾ ਪੀਸ ਮਹੀਨ। ਧੂੜਾ ਕਰ ਮੁਖ ਬਾਲਕੇ ਬਦਨ ਪਾਕ ਮਿਟ ਚੀਨ ॥ ੨੧੭ ॥**

ਤੇਖਾਖੀਰ ਕੱਥ ਇਲਾਯਚੀ ਮਹੀਨ ਪੀਹਕੇ। ਧੂੜਾ ਕਰਕੇ ਬਾਲਕਦੇ

ਮੂੰਹ ਪਾਵੇ ਤਾਂ ਮੂੰਹ ਪਾਕ ਮਿਟ ਜਾਂਦਾ ਹੈ ॥ ੨੧੭ ॥

## ਨਕਸੀਰ ਕੋ ॥ ਤੋਟਕ

ਜਤ ਆਨ ਨਰੇਲ਼ ਕਰੋ ਭਸਮਾ । ਸਿਸ ਨਾਵਨ ਦੇ ਨਕ
ਸੀਰ ਥਮਾ । ਅਥਵਾ ਰਸ ਨਿੰਬੂ ਮੈ ਕਠਨੀ ॥ ਸਿਰ ਤਾਲੂ
ਲੇਪ ਕੀ ਰੀਤ ਠਨੀ ॥ ੨੧੮ ॥

ਨਲਿਯੇਰ ਦੀ ਜੱਤ ਲੈਕੇ ਸੁਆਹ ਕਰ ਲਵੇ। ਬਾਲਕ ਨੂੰ ਨਸਵਾਰ ਦੇਣ ਤੇ ਨਕਸੀਰ ਹਟਦੀ ਹੈ। ਯਾਂ ਨਿੰਬੂ ਦੇ ਰਸ ਵਿਚ ਕਟਕੜੀ ਲੈਕੇ । ਸਿਰ ਤਾਲੂ ਪਰ ਇਨਾਂ ਦਾ ਲੇਪ ਕਰੇ ਤਾਂ ਬੀ ਨਕਸੀਰ ਜਾਂਦੀ ਹੈ ॥ ੨੧੮॥

ਦੋ: ॥ ਜਲ ਕੇ ਬੀਚ ਪਿਸਾਯ ਕੈ ਮਸਰ ਆਵਲੇ ਬੀਰ ।
ਸਿਰ ਮਸਤਕ ਪਰ ਲੇਪ ਕਰ ਮਿਟੇ ਬਾਲ ਨਕਸੀਰ॥

ਜਲ ਵਿਚ ਮਸਰ ਅਰ ਆਵਲੇ ਪੀਹਕੇ। ਸਿਰ ਮਥੇ ਪਰ ਲੇਪ ਕਰੇ ਤਾਂ ਬੀ ਬਾਲਕ ਦੀ ਨਕਸੀਰ ਮਿਟਦੀ ਹੈ ॥ ੨੧੯ ॥

## ਗੁਦਾ ਪਾਕ ਕੋ

ਚੰਪਕ ਪਾਤ ਮਜੀਠ ਮਧੁ ਦਾਰ ਨਿਸਾ ਗੁਦ ਲੇਪ। ਕਿ
ਲੈ ਰਸੌਂਤ ਪਿਲਾਯ ਦੈ ਕੂੰਨ ਪੀਰ ਸੰਖੇਪ ॥ ੨੨੦ ॥

ਚੰਬੇ ਦੇ ਪਤ ਮਜੀਠ ਸ਼ਹਤ ਦਾਰਹਲਧੀ ਇਸਦਾ ਗੁਦਾ ਪਰ ਲੇਪ ਕਰੇ। ਅਥਵਾ ਰਸੌਂਤ ਪਿਲਾਵੇ ਤਾਂ ਕੂਨ (ਗੁਦਾ) ਦੀ ਪੀੜ ਜਾਂਦੀ ਹੈ ॥ ੨੨੦ ॥

## ਸੂਲ ਅਫਾਰੇ ਕੋ-ਭੁਯੰਗ

ਭ੍ਰਿੰਗੂ ਸੁੰਠਿ ਸੈਂਧਾ ਇਲਾ ਹਿੰਗ ਘੀਯੰ । ਚਟੇ ਬਾਲ
ਯਾਕੇ ਮਿਟੇ ਸੂਲ ਜੀਯੰ । ਕਿ ਲੈ ਮੇਘ ਸਜਾ ਮਾਫਲਾ ਤੀਨ
ਜੋਊ । ਮਧੂ ਮੇਲ ਚਾਟੇ ਅਫਾਰਾ ਨ ਹੋਊ ॥ ੨੨੧ ॥

*ਭ੍ਰਿੰਗੀ ਸੁੰਢ ਸੇਂਧਾ ਨਿਮਕ ਇਲਾਯਚੀ ਹਿੰਗ ਅਰ ਘੇਉ। ਇਸਨੂੰ ਬਾਲਕ ਸ਼ਹਤ ਮਿਲਾਕੇ ਚਟੇ ਤਾਂ ਸੂਲ ਮਿਟ ਜਾਂਦਾ ਹੈ। ਅਥਵਾ ਮੋਥਾ ਮਘਾਂ

---

*ਭ੍ਰਿੰਗੂ ਨਾਮ ਭਾਂਗਰੀਆ ਹੈ ਦੇਖੋ "ਮਦਨਪਾਲਨਿਘੰਟੂ" ਪ੍ਰਿਸ਼ਟ ੨੧

ਤ੍ਰਿਫਲਾ । ਸ਼ਹਤ ਮਿਲਾਕੇ ਚਟੇ ਤਾਂ ਅਫਾਰਾ ਨਾਸ ਹੋਵੇ ॥ ੨੨੧ ॥

ਪੁਨਾ-ਤੋਟਕ ॥ ਸਫ ਔ ਗੁਲਕੰਦ ਦਿਵਾ ਜਲਤਾ । ਨਹ ਅੰਬਲਤਾਸ ਕ੍ਵਥਾ ਗਲਤਾ । ਅਥਵਾ ਅਜਵਾਯਨ ਸੇਂਧਵਲੈ । ਹਰੜਾ ਛਿਲ ਸੌਂਚਲ ਸੂਲ ਦਲੈ ॥੨੨੨॥

ਸੌਂਫ ਗੁਲਕੰਦ ਜਲ ਵਿਚ ਗਰਮ ਕਰਕੇ ਦੇਵੇ । ਯਾਂ ਅੰਬਲਤਾਸ ਦਾ ਕਾੜ੍ਹਾ ਕਰਕੇ ਦੇਵੇ । ਅਥਵਾ ਅਜਵਾਇਨ ਸੇਂਧਾ ਨਿਮਕ । ਹਰੜਾਂ ਦੀ ਛਿਲ ਸੌਂਚਲ ਲੂਣ (ਕਾੜ੍ਹਾ ਕਰਕੇ ਦੇਵੇ ਤਾਂ ਸੂਲ ਨਾਸ ਹੋਵੇ ॥ ੨੨੨ ॥

## ਕ੍ਰਿਮ ਰੋਗ

ਤਿਪ ਕੀਟ ਰੁ ਸੇਂਧਵ ਜੀਰ ਸਿਵਾ । ਜਲ ਸੋ ਫਕਵਾ ਕ੍ਰਿਮ ਦੂਰ ਕਿਵਾ । ਅਥਵਾ ਦਧਿ ਸੰਗ ਕਮੀਲਹ ਕੋ । ਭਖਵਾ ਸਿਸ ਕੀਟ ਰਹੇ ਨਹ ਕੋ ॥ ੨੨੩ ॥

ਬਾਇਬੜਿੰਗ ਸੇਂਧਾ ਨਿਮਕ ਜੀਰਾ ਹਰੜ । ਜਲ ਨਾਲ ਫਕਾਵੇ ਤਾਂ ਕ੍ਰਿਮ (ਚਮੂਣੇ) ਜਾਵਨ । ਅਥਵਾ ਦਹੀਂ ਨਾਲ ਕੰਮੀਲੇ ਨੂੰ । ਖਾਵੇ ਤਾਂ ਬਾਲਕ ਦੇ ਅੰਦਰ ਕੀੜਾ ਇਕ ਨਾ ਰਹੇ ॥ ੨੨੩ ॥

## ਬਾਲ ਸੋਥ ਕੋ

ਮਰਚਾਂ ਪਿਸ ਮਾਖਨ ਮੇਲ ਚਟਾ । ਕਿ ਸਿਵਾ ਘਨ ਦਾਰ ਕੁਲਿੰਗ ਠਟਾ । ਯੁਤ ਪੇਠਹ ਬੀਜ ਪਿਸਾ ਜਲਮੈ । ਲਿਪ ਤਾ ਤਨ ਸੋਥ ਮਿਟੈ ਪਲ ਮੈ ॥ ੨੨੪ ॥

ਮਿਰਚਾਂ ਪੀਹਕੇ ਮੱਖਣ ਵਿਚ ਚਟਾਵੇ । ਯਾਂ ਹਰੜ ਮੋਥਾ ਦੇਵਦਾਰ ਇੰਦ੍ਰ ਜੌਂ । ਪੇਠੇ ਦੇ ਬੀਜ ਜਲ ਵਿਚ ਪੀਹਕੇ । ਗਰਮ ਕਰਕੇ ਲੇਪ ਕਰੇ ਤਾਂ ਸਰੀਰ ਦੀ ਸੋਜ ਪਲ ਮਾਤ੍ਰ ਵਿਚ ਜਾਵੇ ॥ ੨੨੪ ॥

## ਬਾਲ ਬਿੰਮ ਕੋ ॥ ਮਨੋਭਵ ॥

ਘਰ ਧੂੰਮ ਨਿਸ਼ਾ ਕੁਠ ਚੰਦਨ ਰਾਇ । ਲਿਪ ਬਾਲਕਕੇ

ਤਨ ਬਿੰਮ ਮਿਟਾਇ। ਕਿ ਪਢਾੜ ਕੇ ਬੀਜ ਰੁ ਮੂਲਕ ਬੀਜ। ਨਿਸ ਬੀਜ ਪਲਾਸ ਦਧੀ ਲਿਪਵੀਜ॥ ੨੨੫

ਘਰ ਦਾ ਧੂੰਆਂ ਹਲਦੀ ਕੁੱਠ ਚੰਦਨ ਰਾਈ। ਬਾਲਕ ਦੇ ਸਰੀਰ ਪਰ ਲੇਪ ਕਰੇ ਤਾਂ ਬਿੰਮ ਮਿਟੇ। ਜਾ ਏਲੋਂ ਦੇ ਬੀਜ ਅਰ ਮੂਲੀਦੇ ਬੀਜ। ਹਲਦੀ ਪਲਾਸ ਦੇ ਬੀਜ ਦਹੀਂ ਵਿਚ ਲੇਪ ਕਰੇ॥ ੨੨੫॥

## ਬਿਸਰਪ ਕੋ

ਤ੍ਰਿਫਲਾ ਪਿਚਮੰਦ ਪਟੋਲ ਲਿਪਾਯ। ਕਿ ਨਿਸਾ ਫਲ ਤੀਨ ਬਿਸਰਪ ਗਵਾਯ। ਅਥਵਾ ਇਨਕੋ ਜਲ ਭੇਵ ਅਚਾਯ। ਰੁਜ ਦੂਰ ਪਲਾਯ ਅਨੰਦ ਰਹਾਯ॥ ੨੨੬

ਤ੍ਰਿਫਲਾ ਨਿੰਮ ਅਰ ਪਟੋਲ ਇਸਦਾ ਲੇਪਕਰੇ। ਯਾਂ ਹਲਦੀ ਤ੍ਰਿਫਲਾ ਲੇਪ ਕਰੇ ਤਾਂ ਬਾਲਕ ਦਾ ਬਿਸਰਪ ਰੋਗ ਨਾਸ ਹੁੰਦਾ ਹੈ। ਅਥਵਾ ਇਨਾਂ ਨੂੰ ਜਲ ਵਿਚ ਭਿਉਂ ਕੇ ਪਿਲਾਵੇ। ਤਾਂ ਛੁੱ ਦਖ ਦੂਰ ਹੋਕੇ ਆਨੰਦ ਪਾਵੇ॥੨੨੬॥

ਪੁਨਾ-ਬਟ ਚਲਦਲ ਚੰਦਨ ਯਸ੍ਰਮਜੀਠ। ਖਸ ਗੁੱਲਰ ਔ ਪਦਮਾਕ ਜੁ ਡੀਠ। ਪਿਸ ਲੇਪ ਕਰੇ ਤਨ ਊਪਰ ਬਾਲ। ਬ੍ਰਿਨ ਸ੍ਰੋਨ ਬਿਸਰਪ ਦਾਹਦਿਕ ਟਾਲ॥੨੨੭॥

ਬੋੜ੍ਹ ਪਿੱਪਲ ਚੰਦਨ ਮੁਲੱਠੀ ਮਜੀਠ। ਖੱਸ ਗੁੱਲਰ ਕਮਲਡੋਡੇ। ਪੀਸ ਕੇ ਬਾਲਕ ਨੂੰ ਲੇਪ ਕਰੇ ਸਰੀਰ ਪਰ। ਜਖਮ ਖੂੰਨ ਬਿਸਰਪ ਅਰ ਦਾਹ ਸਭ ਨਸ਼ਟ ਕਰੇ॥ ੨੨੭॥

## ਮੂਤ੍ਰ ਬੰਦ ਕੋ ॥ ਸੋਰਠਾ

ਏਲਾ ਪਾਹਨ ਭੇਦ ਸਿਲਾ ਜੀਤ ਅਰੁ ਗੋਖਰੂ। ਪੀਤ ਬਿਨਾਸੈ ਖੇਦ ਵਾ ਮਰਚਾਂ ਮਧੁ ਕਨਾਂ ਚਟ ॥ ੨੨੮ ॥

ਇਲਾਯਚੀ ਪਖਾਨ ਭੇਦ ਸ਼ਿਲਾਜੀਤ ਭੱਖੜਾ। ਪੀਵੇ ਤਾਂ ਖੇਦਮਿਟੇ ਯਾਂ ਮਰਚਾਂ ਮਘਾਂ ਸ਼ਹਿਤ ਵਿੱਚ ਮਿਲਾਕੇ ਚੱਟੇ॥ ੨੨੮॥

ਪੁਨਾ-ਏਲਾ ਖੀਰੇ ਬੀਜ ਘੋਟਾ ਕਰ ਦੈ ਬਾਲਕੋ। ਸਿਤਾ

ਮਿਲੌਨੀ ਕੀਜ ਮੂਤ ਖਲਾਸੀ ਪਾਵ ਸਿਸ ॥ ੨੨੯ ॥

ਇਲਾਚੀ ਖੀਰੇ ਦੇ ਬੀਜ ਘੋਟਕੇ ਬਾਲਕ ਨੂੰ ਦੇਵੇ। ਪਰ ਵਿੱਚ ਮਿਸ ਰੀ ਮਿਲਾ ਲਵੇ ਮੂਤ੍ਰ ਦੀ ਬੰਦਸ਼ ਮਿਟੇ ॥ ੨੨੯ ॥

ਬਾਲਕ ਥਨ ਨਾ ਲੇਵੇ ਤਾਂਕੇ ਉਪਾਯ॥ ਸ਼ਿਕਰ

ਛਿਲ ਹਰੜ ਸੇਂਧਾ ਪੀਸਕੇ ਮੁਖ ਬਾਲਕੇ ਕੇ ਪਾਯ ।
ਵਾ ਹਰੜ ਸੇਂਧਾ ਸਰਪ ਧਾਤ੍ਰੀ ਜੀਭ ਪੈ ਮਲਵਾਯ ।
ਕੈ ਮਰਚ ਮਾਖੀ ਸ੍ਵੇਤ ਜੀਰਾ ਪੀਸ ਮਾਤ ਚਟਾਂਯ। ਮਿਟ
ਜਾਯ ਪੀਰ ਸਰੀਰ ਕੀ ਸਿਸ ਗਹੇ ਮੁੱਮਾ ਧਾਯ॥੨੩੦

ਹਰੜ ਦੀ ਛਿੱਲ ਸੇਂਧਾ ਨਿਮਕ ਪੀਹਕੇ ਬਾਲਕ ਦੇ ਮੂੰਹ ਪਾਵੇ।ਅਥਵਾ ਹਰੜ ਦੀ ਛਿੱਲ ਸੇਂਧਾ ਨਿਮਕ ਘਿਉ ਆਂਵਲੇ ਬ੍ਰੀਕ ਕਰਕੇ ਜੀਭ ਪਰ ਮਲੇ। ਅਥਵਾ ਮਿਰਚ ਸ਼ਹਤ ਜੀਰਾ ਸਫੈਦ ਪੀਹਕੇ ਮਾਤਾ ਨੂੰ ਚਟਾਵੇ । ਸਰੀਰ ਦੀ ਪੀੜਾ ਮਿਟ ਜਾਵੇ ਅਰ ਬੱਚਾ ਖੁਦਬਖੁਦ ਮੰਮਾਂ ਪੀਵੇ ।੨੩੦॥

## ਬਾਲਕ ਕੋ ਜਨਮ ਘੁਟੀ

ਤ੍ਰੈ ਲੂਨ ਹਰੜਾ ਤ੍ਰਿਵੀ ਚਪਲਾ ਅੱਜਵਾਨੀ ਠਾਨ।ਪੁਨ
ਆਨ ਬੀਜ ਪਲਾਸ ਕੇ ਸਰਨਾਯ ਦੰਦਨ ਦਾਨ । ਕਰ
ਕ੍ਰਾਥ ਮਿਸਰੀ ਡਾਲਕੇ ਮੁਖ ਬਾਲਕੇ ਬਿਚ ਦੇਹੁ। ਅਤਿ
ਸੁਖੀ ਸਿਸਕੋ ਆਤਮਾ ਸਦ ਕਰੇ ਭੇਖਜ ਏਹੁ ॥ ੨੩੧

ਤਿੰਨੇ ਨਿਮਕ ਹਰੜਾਂ ਦੀ ਛਿਲ ਤ੍ਰਿਵੀ ਮਘਾਂ ਅਜਵਾਇਣ । ਪਲਾਹ ਦੇ ਬੀਜ ਸਰਨਾਇ ਦੰਦਨਦਾਨਾਂ। ਕਾੜ੍ਹਾ ਕਰਕੇ ਮਿਸਰੀ ਮਿਲਾਕੇ ਬਾਲਕ ਨੂੰ ਦੇਵੇ। ਇਸ ਨਾਲ ਬਚੇ ਦਾ ਆਤਮਾ ਸਦਾ ਸੁਖੀ ਰਹਿੰਦਾ ਹੈ ਇਹ ਦਵਾਈ ਹਮੇਸ਼ ਕਰਨੇ ਯੋਗ ਹੈ॥ ੨੩੧ ॥

## ਬਾਲਕ ਪੁਸ਼ਟ ਕੋ

ਗਹਕੁਸਟ ਬ੍ਰਹਮੀ ਅਪਾਮਾਰਗ ਸਿਰਸ ਚਪਲਾਲੂਨ।

ਪੁਨ ਦੂਰ ਮੂਲ ਕੰਕੋਲੀਆ ਘ੍ਰਿਤ ਦੂਧਗੋਕਾ ਗੂਨਾਧਰ ਅਗਨ ਪਰ ਪਰ ਪਕ੍ਰ ਕਰ ਸਿਸ ਖਾਯ ਹੋਵੈ ਪੁਸ਼ਟ। ਵਾ ਸਿਤਾ ਬੰਸਜ ਇਲਾ ਦੀਜੈ ਬਾਲ ਬਲ ਤਨ ਸੁਸ੍ਰ ॥

ਕੁੱਠ ਬ੍ਰਹਮੀ ਬੂਟੀ ਪੁਟਕੰਡਾ ਸ਼ਰੀਂਹ ਮਧਾਂ ਅਰ ਲੂਣਾਪੁਨਾਂ ਧਵਾਹਾਂ ਸਰਵਛੀਨੀ ਗੋਕਾ ਘੇਉ ਅਰ ਦੁਧ ਪਾਕੇ। ਅਗਨੀ ਪਰ ਢਾੜ੍ਹਕੇ ਪ੍ਰਪੱਕ ਕਰੇ ਇਹ ਫਿਰ ਬਾਲਕ ਨੂੰ ਖੁਲਾਵੇ ਤਾਂ ਬਾਲਕ ਪੁਸ਼ਟ ਹੋਵੇ। ਯਾਂ ਮਿਸਰੀ ਤਵਾ ਸੀਰ ਇਲਾਯਚੀ ਬਾਲਕ ਨੂੰ ਦੇਵੇ ਤਾਂ ਬਲ ਅਰ ਸਰੀਰ ਸੁੰਦਰ ਹੋਵੇ॥ ੨੩੧

## ਬਾਲਕ ਬੁੱਧਿ ਕਰਨ ਕੋ

ਸ੍ਵੈਯਾ॥ ਮਤ ਜੋਤਕ ਧਾਵਨ ਨੀਰ ਵਿਖਾ ਦਿਵਦਾਰ ਬਲਾ ਰਿਪੁ ਕੀਟ ਵਰੱਚਾ। ਪਿਸ ਘੀਯ ਗਮੂਤ ਚਟੇ ਸਿਸ ਜੋ ਦਮਕੈ ਸੁਧ ਬੁੱਧਿ ਅਸੁੱਧ ਨ ਰੱਚਾ। ਅਥਵਾ ਸਿਖਰੀ ਵਚ ਸੁੰਠ ਵੜਿੰਗ ਸਤਾਵਰ ਸੌਂਫ ਸਿਵਾ ਮਧੁ ਰੱਚਾ। ਯੁਤ ਛਿੰਨ ਰੁਹਾ ਘ੍ਰਿਤ ਸੰਗ ਭਖੇ ਕਵਿ ਸੀਤਲ ਗ੍ਰੰਥ ਪਢੇ ਸਤ ਸੱਚਾ॥ ੨੩੩॥

ਮਾਲਕੰਗੁਨੀ ਕੰਡਿਆਰੀ ਦਾ ਰਸ ਪਤੀਸ ਦੇਵਦਾਰ ਖਰਗੰਢੀ ਬਾਯ ਬੜਿੰਗ ਅਰ ਵਰਚ। ਪੀਹਕੇ ਘ੍ਰਿਤ ਗੋਕੇ ਅਰ ਗਊ ਮੂਤ੍ਰ ਨਾਲ ਚੱਟੇ ਤਾਂ ਉਸ ਬਾਲਕ ਦੀ ਸ਼ੁਧ ਬੁੱਧੀ ਦਮਕੇ ਅਰ ਅਸੁੱਧ ਬੁੱਧੀ ਜਾਂਦੀ ਰਹੇ। ਅਥਵਾ ਪੁਟਕੰਡਾ ਵਚ ਸੁੰਢ ਬਾਇਬੜਿੰਗ ਸਤਾਵਰ ਸੌਂਫ ਹਟੜ ਦੀ ਛਿੱਲ ਸ਼ਹਤ ਗਿਲੋਯ ਅਰ ਘੇਉ ਨਾਲ ਖਾਵੇ ਤਾਂ ਸੈਂਕੜੇ ਗ੍ਰੰਥ ਕੰਠ ਕਰ ਸਕੇ॥ ੨੩੩॥

ਪੁਨਾ-ਦੋਹ॥ ਰਵਿ ਸਸਿ ਗ੍ਰਹਨੰ ਵਰਚ ਪੁਟ ਪਿਸ ਘ੍ਰਿਤ ਸੋਂ ਸਿਸ ਖਾਯ। ਚੌਦਸ ਬਿਦਜਾ ਕੋ ਪਢੇ ਸਪਤ ਦਿਵਸ ਮੈ ਪਾਯ॥ ੨੩੪॥

ਸੂਰਜ ਚੰਦ੍ਰਮਾਂ ਦੇ ਗ੍ਰਹਣ ਵਿਚ ਵਰਚ ਪੁੱਟਕੇ ਘਿਉ ਨਾਲ ਬਾਲਕ ਨੂੰ ਖੁਲਾਵੇ। ਫਿਰ ਬਾਲਕ ਚੌਦਾਂ ਵਿਦਿਆ [illegible] ਦਿਨਾਂ ਵਿਚ [illegible] ਹੀ ਪੜ੍ਹ [illegible]

ਬਚਨਕ ॥ ਇਹਾਂ ਇਨਯੋਗਨਪ ਤ ਦਸਹਜਾਰ ਮੰਤ੍ਰ ਪਢੈ ਤੌ ਸਿਧ ਭਵੈ। ਯਹ ਬਚਨ ਰਸਰਤਨਾਕਰ ਮੈ ਕਹਾ ਹੈ॥ ਯਥਾ ਮੰਤ੍ਰ "ਓਂ ਸੂਃ ਹਯ ਸ੍ਰੀਵਾਗੇਸ੍ਵਰੀਯਨਮਃ ॥"

ਬਾਲਕ ਬੁਰਨਾਵੀ ਕੋ ॥ ਅੜਿਲ

ਹਲਧੀ ਗੇਰੂ ਕਤ੍ਰ ਚੁਲਾਈ ਆਨਿਯੇ। ਨੀਲ ਜੁ ਕੰਠੀ ਮੇਲ ਨਿੰਮ ਦਲ ਠਾਨਿਯ। ਕਾਲੀ ਜੀਰੀ ਪਾਯ ਨਿੰਮ ਛਿਲ ਭਾਲ ਲੈ। ਹੋ ਗਾਜਨਿ ਮ੍ਰਿਤਕ ਅਮਲਕ ਚੰਦ ਨ ਲਾਲ ਲੈ ॥ ੨੩੫ ॥

ਹਲਧੀ ਗੇਰੂ ਕਤ੍ਰ ਚੌਲਾਈ। ਨੀਲ ਕੰਠੀ ਨਿੰਮ ਦੇ ਪਤ੍ਰ। ਕਾਲੀ ਜੀਰੀ ਨਿੰਮ ਦੀ ਛਿਲ। ਗਾਜਨੀ ਮਿਟੀ ਆਵਲੇ ਲਾਲ ਚੰਦਨ ॥ ੨੩੫ ॥

ਸਭ ਕੋ ਮੇਲ ਪਿਸਾਯ ਨਿੰਮ ਜਲ ਪਾਯ ਕੈ। ਬੁਰਨਾਵੀ ਪਰ ਬੈਦ ਲਿਪਾਵੈ ਜਾਯ ਕੈ। ਬੁਰਨਾਵੀ ਹ੍ਵੈ ਲੋਪ ਸਿਸੂ ਸੁਖ ਪਾਵਹੇ। ਹੋ ਬੁਰਨਾਵੀ ਕੀ ਪੀਰ ਬਹੁਰ ਨਹ ਆਵਹੇ॥

ਸਭਨਾਂ ਨੂੰ ਮਿਲਾਕੇ ਪੀਹੇ ਪਰ ਨਿੰਮ ਦਾ ਪਾਣੀ ਪਾਲਵੇ। ਬੁਰਨਾਵੀ ਪਰ ਜਾਕੇ ਹੇ ਵੈਦ ਜ! ਲੇਪ ਕਰਵੇ। ਬੁਰਨਾਵੀ ਲੋਪ ਹੋ ਜਾਵੇਗੀ ਅਤੇ ਬਾਲਕ ਸੁਖ ਪਾਵ ਹੈ। ਇਸਨਾਲ ਬੁਰਨਾਵੀ ਦੀ ਮੁੜ ਕਦੇ ਪੀੜਾ ਨਹੀਂ ਆਵਣੀ॥

ਬਾਲਕ ਡਭੇਕੋ

ਅਜਵਾਯਨ ਵਿਟ ਸਜ਼ਾਲ ਖ੍ਵਾਲ ਦੈ ਬਾਲ ਕੋ। ਵਾ ਗੁੰਜਾ ਇਕ ਚੋਕ ਲੌਂਗ ਦੈ ਲਾਲ ਕੇ। ਅਥਵਾ ਕੇਸਰ ਬੋਲ ਗੁੰਜ ਦ੍ਵੈ ਦ੍ਵੈ ਕਹਾ। ਹੋ ਗੁੰਜਾ ਚਾਰ ਪ੍ਰਮਾਨ ਏਲੂਆ ਦ੍ਵੈ ਲਹਾ ॥ ੨੩੭ ॥

ਅਜਵਾਇਣ ਸਿਵੜ ਦਾ ਚਿਕ੍ਰਾ ਅਨੁਮਾਨ ਮਾਫਕ ਬਾਲਕ ਨੂੰ ਖੁਲ

ਹੋਵੇ। ਅਥਵਾ ਰੱਤੀ ਭਰ ਰੋਕ ਅਰ ਲੌਂਗ ਬੱਚੇ ਨੂੰ ਦੇਵੇ। ਅਥਵਾ ਕੇਸਰ ਬੋਲ ਗੂੰਦ ਦੋ ਦੋ ਰਤੀ ਪ੍ਰਮਾਣ। ਰੱਤੀ ਚਾਰ ਦੇ ਸਮਾਨ ਏਲੂਆ ਲੈਕੇ ॥ ੨੩੭ ॥

ਸਭਕੇ ਮੇਲ ਪਿਸਾਯ ਸਲਲ ਕੇ ਸੰਗ ਹੀ। ਪਾਨੀ ਸਾਥ ਪਿਲਾਯ ਬਾਲ ਭਵ ਚੰਗ ਹੀ। ਵਾ ਜਨਨੀ ਪੈ ਸਾਥ ਸਿਸੂ ਕੋ ਦੀਜਿਯੇ। ਹੋ ਬਾਲਕ ਡਭਾ ਮਿਟਾਯ ਨ ਸੰਸਾ ਕੀਜਿਯੇ ॥ ੨੩੮ ॥

ਸਭਨਾਂ ਨੂੰ ਮਿਲਾਕੇ ਜਲ ਸਾਥ ਪੀਹੇ। ਫਿਰ ਪਾਣੀ ਨਾਲਹੀ ਬਾਲਕ ਨੂੰ ਦੇਵੇ ਤਾਂ ਚੰਗਾ ਹੋਵੇ। ਯਾਂ ਮਾਂ ਦੇ ਦੁਧ ਨਾਲ ਬਚੇ ਨੂੰ ਦੇਵੇ। ਤਾਂ ਬਾਲਕ ਦਾ ਡਭਾ ਨਿਹ ਸੰਦੇਹ ਜਾਂਦਾ ਰਹੇ॥ ੨੩੮ ॥

## ਬਾਲਕ ਦੰਤ ਕ੍ਰੀੜੇ ਤਿਸਕਾ ਪ੍ਰਤੀਕਾਰ

ਦੋਃ ॥ ਪੁੰਗੀ ਫਲ ਕੋ ਮੰਤ੍ਰੀਯੇ ਇਕ ਸੌ ਵਾਰੀ ਬੀਰ। ਬਾਲਕ ਕੇ ਗਲ ਬਾਂਧਿਯੇ ਕਰੇ ਨ ਦੰਤ ਕ੍ਰੀਰ ॥੨੩੯।

ਸੁਪਾਰੀ ਫਲ ਪਰ ੧੦੧ ਬਾਰ ਮੰਤ੍ਰਕੇ। ਬਾਲਕ ਦੇ ਗਲ ਬੰਨੇ ਤਾਂ ਦੰਦ ਕ੍ਰੀੜਨਾ ਬੰਦ ਹੋਵੇ॥ ੨੩੯ ॥

ਯਥਾ ਮੰਤ੍ਰ ॥ ਓਂਮ ਹਰ ਹਰ ਭਮਰ ਚਖੁਜਖਜਃ ਸ੍ਵਾਹਃ। ਪੁਨਃ-ਸ੍ਵਾਨਦਾੜ੍ਹ ਲੈ ਰਵੀ ਦਿਨ ਗੁੱਗਲ ਧੂਪਦਿਵਾਯ। ਲੜਕੇ ਕੇ ਗਲ ਬਾਂਧਿਯੇ ਦੰਤ ਕਰੀਰਾ ਜਾਯ॥੨੪੦॥

ਕੁਤੇ ਦੀ ਦਾੜ੍ਹ ਐਤਵਾਰ ਦੇ ਦਿਨ ਲੈਕੇ ਗੁਗਲ ਦਾ ਧੂਪ ਦੇਵੇ। ਫਿਰ ਲੜਕੇ ਦੇ ਗਲ ਬੰਨੇ ਤਾਂ ਬੀ ਦੰਦ ਕ੍ਰੀੜਨਾ ਬੰਦ ਹੋਵੇ॥ ੨੪੦ ॥

## ਚੋਰਦੰਤ ॥ ਦੋਹਰਾ

ਰਦਨ ਯੁਕਤ ਸਿਸ ਜਨਮ ਜੋ ਸੋ ਰਾਖਸ ਸਮ ਹੋਤ। ਮਾਤਪਿਤਾਪਰਵਾਰ ਭਖਕੁਲ ਪੜੋਸ ਪੁਰਖੇਤ॥੨੪੧

ਜੇਕ੍ਰ ਬਾਲਕ ਦੰਦਾਂ ਸਮੇਤ ਜੰਮੇ ਉਹ ਰਾਖਸ ਸਮਾਨ ਹੁੰਦਾ ਹੈ। ਮਾਂ ਪਿਉ ਪ੍ਰਵਾਰ ਸਭ ਨੂੰ ਖਾਂਦਾਹੇ ਅਰ ਕੁਲ ਅੰਤ ਕੁਅੰਤ ਅਰ ਨਗਰ ਬੀ ਨਾਸ

ਕਰਦਾ ਹੈ ॥ ੧੪੧ ॥

ਮਾਸ ਮਾਸ ਪ੍ਰਤਿ ਦਸਨ ਉਤਪਤ ਫਲ ॥ ਸ੍ਰਗੁਣੀਛੰਦ॥ ਆਦ ਕੇ ਮਾਸਮੈ ਜੋ ਕਢੇ ਦੰਤਕੋ। ਸੋ ਕਰੇ ਬਾਲਕਾਂ ਮਾਤਕੇ ਅੰਤ ਕੋ। ਦੂਜ ਤੀਜੈ ਪਿਤਾ ਚੌਥ ਭ੍ਰਾਤਾ ਮਰੇ। ਪੰਚਮੇ ਮਾਸ ਮੈ ਮਾਤਲੈ ਕੋ ਹਰੇ ॥ ੨੪੨ ॥

ਜੋ ਪਹਿਲੇ ਮਹੀਨੇ ਦੰਦ ਨਿਕਾਲੇ। ਤਾਂ ਓਹ ਬਾਲਕਾਂ ਨੂੰ। ਦੂਸਰੇ ਤੀਸਰੇ ਮਹੀਨੇ ਕਢੇ ਤਾਂ ਪਿਊ ਨੂੰ ਚੌਥੇ ਮਹੀਨੇ ਕਢੇ ਤਾਂ ਭ੍ਰਾਤਾ ਨੂੰ। ਪੰਜਵੇਂ ਮਹੀਨੇ ਕਢੇ ਤਾਂ ਮਾਮੇ ਨੂੰ ਮਾਰਦਾ ਹੈ ॥ ੨੪੨ ॥

ਦੋਹ॥ ਖਸ੍ਰਮ ਧਨ ਪਿਤ ਮਾਤ ਹਤ ਵਾ ਜਨਮੇ ਯੁਤਦੰਤ। ਤਬੈ ਕਢਾਵੈ ਰਦਨ ਤਿਹ ਵਾ ਵਿਧਪੂਜ ਕਰੰਤ॥੨੪੩

ਛੇਵੇਂ ਮਹੀਨੇ ਕਢੇ ਤਾਂ ਮਾਤਾ ਪਿਤਾ ਨੂੰ ਮਾਰੇ। ਜੇਕਰ ਦੰਦਾਂ ਸਮੇਤ ਹੀ ਜਨਮੇਂ ਤਾ ਉਸੀ ਵਕਤ ਜੰਬੂਰ ਨਾਲ ਉਸਦੇ ਦੰਦ ਕਢਵਾ ਦੇਵੇ ਅਥਵਾ ਵਿਧੀ ਪੂਰਬਕ ਪੂਜਾ ਕਰੇ ॥ ੨੪੩ ॥

## ਅਬ ਪੂਜਾ ਵਿਧਿ ॥ ਬਚਨਕਾ

ਇਹਾਂ ਬਾਲਕ ਕੋ ਨੌਕਾ ਮੈ ਬਿਠਾਯਕੇ ਦਖਨ ਦਿਸਾ ਮੁਖ ਕਰਾਯਕੇ ਮਧੁਲਾਂਜਾ ਦਧੀ ਦੀਪਕ ਥਾਲੀ ਮੈ ਆਗੇ ਰਖ ਯਕੇ ਪੂਜਾ ਕਰੈ ਫੇਰ ਗ੍ਰਹਮੈ ਤੀਨ ਬਾਲਕ ਖੁਲਾਵੇ ਇਸੀ ਪ੍ਰਕਾਰ ਤੀਨ ਦਿਨ ਕਰੈ ਸਰਬ ਦੋਖ ਮਿਟੇ ਯਹ ਮਤ ਬੰਗਸੈਨ ਕੋ ਜਾਨਵੇ ਇਤਜਰਬਾ ॥

## ਤ੍ਰਿਖਲਕੋ

ਸੋ॥ ਤੀਨ ਸੁਤਾ ਉਪਰੰਤ ਜੋ ਉਤਪਤਿ ਹ੍ਵੈ ਬਾਲਿਕਾ। ਸੋ ਤ੍ਰਿਖਲ ਕਹਵੰਤ ਲੜਕਾ ਵਾ ਲੜਕੀ ਭਵੈ ॥੨੪੪

ਤਿੰਨਾਂ ਲੜਕੀਆਂ ਤੋਂ ਪਿਛੋ ਜੋ ਬਾਲਕ ਪੈਦਾ ਹੋਵੇ। ਉਸਨੂੰ ਤ੍ਰਿਖਲ

ਆਖਦੇ ਹੈਨ ਉਹ ਕਾਕਾ ਹੋਵੇ ਭਾਵੇਂ ਕਾਕੀ ॥ ੨੪੪ ॥

ਦੋ: ॥ ਪੁਤ੍ਰ ਪਿਤਾ ਧੀ ਮਾਤ ਭਖ ਸਕਲ ਦਰਬ ਕਰ
ਨਸ੍ਰਾਤਾਂਤੇ ਪੂਜਾ ਕੇ ਕਰੇ ਹੋਤ ਸੁਸ੍ਰ ਮਿਟ ਕਸ੍ਰ॥੨੪੫॥

ਉਹ ਪੁਤ੍ਰ ਪਿਉ ਧੀ ਮਾਂ ਆਦਿਕ ਸਾਰਿਆਂ ਨੂੰ ਖਾ ਜਾਂਦਾ ਤੇ ਸਾਰਾਧਨ ਬੀ ਨਾਸ ਕਰਿੰਦਾ ਹੈ। ਪੂਜਾ ਕਰੇ ਤਾਂ ਸੁਖ ਪ੍ਰਾਪਤ ਹੋਣਦੀ ਆਸ਼ਾ ਹੁੰਦੀ ਹੈ॥

ਤੀਨ ਅਨਜ ਅਰ ਤੀਨ ਪਟ ਤੀਨ ਧਾਤੁ ਦ੍ਵਿਜ ਦੇਹੁ।
ਪੂਜਾ ਨਵ ਗ੍ਰਹ ਜਪ ਕਰੋ ਤੌ ਨਾਸੇ ਦੁਖ ਏਹੁ ॥ ੨੪੬

ਤਿੰਨ ਅਨਾਜ ਤਿੰਨ ਰੰਗ ਦੇ ਬਸਤ੍ਰ ਤਿੰਨ ਧਾਤੂਆਂ ਦ੍ਵਿਜਾਤੀ ਨੂੰ ਦੇਵੇ। ਹੋਰ ਨਵਾਂ ਗ੍ਰਹਾਂ ਦੀ ਪੂਜਾ ਅਰ ਜਪ ਕਰਵਾਏ ਤਾਂ ਸੁਖ ਪ੍ਰਾਪਤ ਹੁੰਦਾ ਹੈ॥

## ਬਾਲਕ ਪਛਾਵੇਂ ਕੋ

ਦੋ: ॥ ਕਾਲੋ ਖਰਪਰ ਰਵੀਦਿਨ ਮੱਜਨ ਸਿਸੂਕਰਾਯ।
ਸਪਤ ਰਵੀ ਇਮ ਕਰੈਤੋ ਸਭਪਰਛਾਵਾਂਜਾਯ॥੨੪੭

ਕਾਲੇ ਖੋਤੇ ਪਰ ਐਤਵਾਰ ਦੇ ਦਿਨ ਬਾਲਕ ਨੂੰ ਸ਼ਨਾਨ ਕਰਾਵੇ। ਸਤ ਐਤਵਾਰ ਏਸੇ ਤਰਾਂ ਕਰੇ ਤਾਂ ਸਭ ਤਰਾਂ ਦਾ ਪਰਛਾਵਾਂ ਰੋਗ ਨਾਸ਼ ਹੁੰਦਾ ਹੈ॥

ਅਥਵਾ ਸਾਯੰ ਕਾਲ ਮੈਂ ਝਾੜਾ ਕੀਜੈਮੀਤ। ਪਰਛਾਵਾਂ
ਮਿਟ ਬਾਲਕੋ ਸੁਖੀ ਭਵੇ ਨਿਤ ਚੀਤ॥ ੨੪੮ ॥

ਅਥਵਾ ਸੰਧਯਾ ਸਮਯ ਝਾੜਾ ਕਰੇ। ਤਾਂ ਪਰਛਾਵਾਂ ਹਟ ਕੇ ਬਾਲਕ ਨੂੰ ਨਿਤ ਪ੍ਰਤਿ ਸੁਖ ਪ੍ਰਾਪਤ ਹੋਵੇ ॥ ੨੪੮ ॥

## ਯਥਾ ਮੰਤ੍ਰ

"ਓਂ ਨਮੋਂ ਆਦੇਸ ਗੁਰਕੋ। ਗਜੈਤਾਚਲੇ ਘੋਰੈਤਾਚਲੇ
ਸਵਾ ਮਨ ਲੋਹਕਾ ਸੰਗਲ ਘੀਸੰਤਾ ਚਲੇ ਕੁਨ ਕੁਨ
ਚਲੇ ਤਾਈਆ ਸਿਲਾਰੀਆ ਮਹੰਮਦਾ ਬੀਰ ਚਲੇ
ਖੁਵਾਜੇ ਪੀਰ ਚਲੇ ਕੁਨ ਕੁਨ ਬੰਧੂ ਭੂਤ ਬੰਧ ਪ੍ਰੇਤ ਬੰਧ

ਡਾਕਨੀ ਸਾਕਨੀ ਸਿਹਾਰੀ ਭੈਸਾਸੁਰ ਖਵੀਸ ਬੰਧ ਦੇਖੋ ਤਾਈਆ ਸਿਲਾਰੀਆ ਤੇਰੇਮੰਤ੍ਰ ਕੀ ਸ਼ਕਤ ਇਸਪਿੰਡ ਕਾ ਗੁਨੇਗਾਰ ਮਾਰ ਉਤਾਰੇ ਮਾਰ ਨ ਉਤਾਰੇ ਤੌ ਤੀਸ ਰੋਜ ਹਿੰਦੂਕੇ ਹਾਥ ਦੇਯਗਾ ਹਿੰਦੂ ਹੋਕਰ ਗਾਈ ਭਖੈ ਗਾ ਮੁਸਲਮਾਨ ਹੋਕਰ ਸੂਰ ਭਖੈਗਾ । ਨੂਰ ਬੀਬੀ ਹਮੀਰ ਬੀਬੀ ਕੀ ਸੇਜ ਪਾਉਂ ਦੇਇਗਾ ਇਸ ਪਿੰਡ ਮੈਂ ਰਹੇਗਾ ਤੌ ਕੁੰਭੀ ਨਰਕ ਪਰੈਗਾ ਇਸ ਪਿੰਡ ਰਹੇ ਗਾ ਤੌ ਤਾਈਆ ਸਿਲਾਰੀਆ ਤੇਰੀ ਰਸੋਈ ਮਾੜਾਪੜੇ ਗਾ ਇਸ ਪਿੰਡ ਰਹੇਗਾ ਤਾਂ ਆਪਣੀ ਮਾਤਾ ਕਾ ਤੀਸ ਜਾਰ ਕਰੈਗਾ ਇਸ ਪਿੰਡ ਮੈਂ ਨੀਸਰੇਗਾ ਤੌ ਹਲਾਲ ਹਕ ਹੋਇਗਾ ਤਾਈਆ ਸਿਲਾਰੀਆ ਤੇਰਾ ਬਚਨਫੁਰੇ ਗਾ ਸਾਚੀ ਬਾਚਾ ਮੇਰੀ ਭਗਤਿ ਗੁਰੁ ਕੀ ਸ਼ਕਤ ਫੁਰੋ ਮੰਤ੍ਰ ਸਾਚੀ ਬਾਚਾ ਫੁਰੇ ॥" ਬਚਨਕਾ

ਇਹ ਮੰਤ੍ਰ ਸਾਵਰੀ ਹੈ ਇਸ ਮੰਤ੍ਰ ਕਰਕੇ ਬਾਲਕ ਕੋ ਦਮ ਕਰਨੇ ਪ੍ਰਭਾਤ ਔ ਸੰਧਯਾ ਸਮੈ ਦਿਨ ੭ ਤੌ ਪਰ-ਛਾਵਾਂ ਮਿਟੇ। ਔਰ ਇਸਤ੍ਰੀ ਕੋ ਚੁੜੇਲਾ ਦਿਲਗੀ ਹੋਈ ਹੋਵੈ ਅਥਵਾ ਪੁਰਸ਼ ਕੋ ਜਿੰਨ ਭੂਤ ਪ੍ਰੇਤ ਲਗ ਜਾਯ ਤੌ ਇਸ ਮੰਤ੍ਰ ਸੇਤੀ ਮਿਟੇ ਪਾਸ ਧੂਪ ਧੁਖਾਵਨੇ ਵਾ ਗੁੱਗ-ਲ ਵਾ ਹਿੰਗ ਚੰਦਨ ਧੁਖਾਵਨੇਂ ਇਤਯਰਥਃ ॥

## ਅਬ ਪੂਦਨਾ ਬਿਧਾਨ

**ਦੋਃ ॥ ਜਨਮਤ ਸਿਸੁ ਕੋ ਦੇਵੀਆਂ ਮਾਸ ਮਾਸ ਪ੍ਰਤਿ ਦੌਰ। ਭੱਖਤ ਬਾਰਾਂ ਬਰਸ ਲੌ ਭੇਟ ਭਨੋ ਤਿਹ ਠੌਰ ॥**

ਜਨਮਦੇ ਹੀ ਬਾਲਕ ਨੂੰ ਮਹੀਨੇ ਮਹੀਨੇ ਦੇਵੀਆਂ ਆਨ ਦੌਰਾ ਕਰ ਦੀਆਂ ਹਨ। ਇਹ ਬਾਰਾਂ ਸਾਲ ਤਕ ਖਾਂਦੀਆਂ ਹੈਂ ਇਸ ਤੇ ਇਨ੍ਹਾਂ ਦੀ ਭੇਟਾ ਕਰੇ ਸੋਃ ॥ ੨੪੯ ॥

**ਚੌਃ ॥ ਪ੍ਰਿਥਮ ਮਾਸ ਖਾਂਸੀ ਸੁਰ ਭੰਗ। ਉਠੇ ਗੰਧ ਤਨ ਨਜਰ ਕੁਢੰਗ। ਦੋਖ ਪੂਦਨਾ ਦੇਵੀ ਭਾਖ। ਮਧੁ ਗੁੜ ਦੀਪਕ ਦੱਛਨ ਰਾਖ ॥ ੨੫੦ ॥**

ਪਹਿਲੇ ਮਹੀਨੇ ਖੰਘ ਤੇ ਸੁਰ ਬੈਠ ਜਾਵੇ। ਸਰੀਰਤੋਂ ਗੰਧਆਵੇ ਕਾਣੀ ਨਜਰ ਹੋਵੇ। ਇਸਨੂੰ "ਪੂਦਨਾ" ਦੇਵੀ ਦਾ ਦੋਖ ਕਹਿੰਦੇ ਹਨ। ਸ਼ਹਤ ਗੁੜ ਦੀਵੇ ਪਿੰਡੋਂ ਦਖਣ ਦੀ ਤਰਫ ਰਖ ਆਵੇ (ਤਾਂ ਅ ਾਮ ਹੋਵੇ) ॥ ੨੫੦ ॥

**ਦੁਤੀ ਮਾਸ ਤਨ ਪੀਰਾ ਸੀਤ। ਛਰਦ ਹੋਤ ਮੁਖ ਸੂਕੇ ਨੀਤ। ਦੇਵਿ ਕੁਰਕਟਾ ਦੋਖ ਲਗਾਯ। ਖੀਰ ਦੀਪ ਫਲ ਪੂਰਬ ਗਾਯ ॥ ੨੫੧ ॥**

ਦੂਸਰੇ ਮਹੀਨੇ ਸਰੀਰ ਵਿਚ ਪੀੜਾ ਹੋਵੇ ਅਤੇ ਸੀਤ ਲਗੇ। ਬਾਰ ਬਾਰ ਕੈ ਆਵੇ ਅਰ ਮੂੰਹ ਸੁਕੇ। ਇਹ "ਕੁਰਕਟਾ" ਦਵੀ ਦਾ ਦੋਖ ਲਗਾ ਹੈ। ਉਸੇ ਤਰਾਂ ਖੀਰ ਰਿੰਨ੍ਹਕੇ ਦੀਵੇ ਤੇ ਹੋਰ ਫਲ ਥੋੜੇ੨ ਪੂਰਬਦੀ ਤਰਫਪਿੰਡੋਂ ਰਖਆਵੇ॥

**ਗ੍ਰਸੈ ਗੋਮਤੀ ਤੀਜੈਮਾਸ। ਰੋਵੈ ਬਾਲ ਨੀਂਦ ਬਹੁ ਬਾਸ। ਮੂਤੈ ਲਾਲ ਕੰਪ ਤਨ ਗੰਧ। ਪੂਰਬ ਮੈਂ ਦੁਧ ਖਿਚੜੀ ਸੰਧ ॥ ੨੫੨ ॥**

ਤੀਜਰੇ ਮਹੀਨੇ 'ਗੋਮਤੀ' ਦੇਵੀ ਆਨ ਫੜਦੀ ਹੈ। ਬਾਲਕ ਰੋਵੇ ਅਰ ਨਿੰਦ੍ਰਾ ਬਹੁਤ। ਲਾਲ ਲਾਲ ਮੂਤ੍ਰ ਸਰੀਰ ਕੰਬੇ ਤੇ ਦੁਰਗੰਧੀ ਆਵੇ। ਦੁਧ ਤੇ ਖਿਚੜੀ ਪੂਰਬ ਦੀ ਤਰਫ ਰਖ ਆਵੇ ॥ ੨੫੨ ॥

**ਗੁਸੇ ਪਿੰਗਲਾ ਚੌਥੇ ਮਾਸ। ਕੋਪ ਕੰਪ ਰੋਵੈ ਭੁਖਰਾਸ। ਕੰਨਜਾ ਕੋ ਤਸਮਈ ਖੁਲਾਯ। ਮਿਟੈ ਦੋਖ ਬਾਲਕ ਸੁਖ ਪਾਯ ॥ ੨੫੩ ॥**

ਚੌਥੇ ਮਹੀਨੇ "ਪਿੰਗਲਾ" ਦੇਵੀ ਆਨ ਗੁਸਦੀ ਹੈ। ਇਸ ਕਰਕੇ ਕ੍ਰੋਧ ਵੰਤ ਕਾਂਬਾ ਅਰ ਬਹੁਤੀ ਭੁਖ ਇਹ ਨਿਸ਼ਾਨੀਆਂ ਹੁੰਦੀਆਂਹਨ। ਤਾਂ ਕੰਨਜ ਨੂੰ ਤਸਮਈ (ਖੀਰ) ਖੁਲਾਵੇਵੇ। ਇਹ ਦੋਖ ਮਿਟ ਕਰ ਬਾਲਕ ਸੁਖ ਪਾਵੈਗਾ ॥

**ਮਾਸ ਪੰਚਮੇ ਬਦਨ ਸੁਕਾਯ। ਦੂਧ ਨ ਪੀਵੈ ਕ੍ਰਿਸਤਨ ਬਾਯ। ਦੇਖ ਕੁਰਕਰਾ ਦੇਵੀ ਜਾਨ। ਯਾਂ ਕੀ ਭੇਟ ਸੁਨੋ ਸੁਖ ਮਾਨ ॥ ੨੫੪ ॥**

ਪੰਜਵੇਂ ਮਹੀਨੇ ਸਰੀਰ ਅਥਵਾ ਮੂੰਹ ਸੁਕਦਾ ਹੈ। ਦੂਧ ਨਹੀਂ ਪੀਂਦਾ ਸਰੀਰ ਲਿੱਸਾ ਹੁੰਦਾ ਜਾਂਦਾ ਹੈ। ਇਹ ਦੋਖ 'ਕੁਰਕੁਰਾ' ਦੇਵੀਦਾ ਹੈ। ਇਸਦੀ ਭੇਟਾ ਸੁਨ ਲੋ:- ॥ ੨੫੪ ॥

**ਦੋ:॥ ਚਾਵਲ ਫੁਲਫਲ ਪਾਤ ਪਲ ਮਿਸਟ ਭਾਤ ਮੁਨਿ ਧੂਪ। ਸੰਧਜਾ ਮੈ ਧਰ ਚੌਪਥੇ ਬਾਲਕ ਭੌ ਸੁਖ ਰੂਪ ॥**

ਕੱਚੇ ਚਾਵਲ ਫੁਲ ਫਲ ਪਤ੍ਰ ਮਾਸ ਮਿਠੇ ਰਿੰਨ੍ਹੇ ਹੋਏ ਚਾਵਲ ਇਹ ਸਤੇ ਧੂਪ ਦੇਕੇ। ਸੰਧਜਾਂ ਨੂੰ ਚੌਰਸਤੇ ਵਿਚ ਧਰ ਆਵੇ ਤਾਂ ਬਾਲਕ ਨੂੰ ਸੁਖ ਪ੍ਰਾਪਤ ਹੋਵੇ ਹੈ ॥ ੨੫੫ ॥

**ਚੌਪਈ-ਛਟੇ ਕੰਪਤਾ ਦੇਵੀ ਦੇਖ। ਕੰਪੂ ਤਾਪ ਚਵੈਨਹੀ ਤੋਖ। ਮਾਸ ਦੂਧ ਤਿਲ ਬਕੁਲੇ ਆਨ। ਪਸਚਮ ਦਿਸ ਧਰ ਸਿਸ ਕਲਜਾਨ ॥ ੨੫੬ ॥**

ਛੇਵੇਂ ਮਹੀਨੇ 'ਕੰਪਤਾ' ਦੇਵੀਦਾ ਦੋਖ ਹੁੰਦਾਹੈ। ਕਾਂਬੇਦਾ ਤਾਪ ਚੜ੍ਹਦਾ ਤੇ ਸੰਤੋਖ ਨਹੀਂ ਧਰਦਾ। ਤਾਂ ਫਿਰ ਮਾਸ ਦੂਧ ਤਿਲ ਕਣਕਦੀਆਂ ਘੁੰਙਣੀਆਂ ਪਛਮ ਦੀ ਦਿਸ਼ਾ ਵਲ ਧਰ ਆਵੇ ਤਾਂ ਬਾਲਕਨੂੰ ਸੁਖ ਪ੍ਰਾਪਤ ਹੁੰਦਾਹੈ॥੨੫੬॥

**ਸਪਤਮ ਮਾਸ ਸ੍ਵਾਸ ਤ੍ਰਪ ਸੋਫ। ਟੂਟੇ ਦੇਹ ਬਹੁ ਕਰੈ**

**ਅਨੀਤ। ਦੇਖ ਸੀਤਲਾ ਦੇਵੀ ਏਹੁ। ਚੌਪਥ ਮਦ ਪਲ ਪੈ ਬਕਲੇਹੁ ॥ ੨੫੭ ॥**

ਸਤਵੇਂ ਮਹੀਨੇ ਦਮਾਂ ਸੀਤ ਦਾ ਤਾਪ। ਦੇਹੀ ਨੂੰ ਬਚਾ ਤੋੜਦਾ ਤੇ ਅੜੀ ਪਿਆ ਕਰਦਾ ਹੈ। ਇਹ ਦੋਖ 'ਸੀਤਲਾ' ਦੇਵੀ ਦਾ ਹੁੰਦਾ ਹੈ। ਤਾਂ ਚੌਰਸਤੇ ਸ਼ਰਾਬ ਮਾਸ ਦੁਧ ਅਤੇ ਬਕੁਲੀਆਂ ਧਰ ਆਵੇ ॥ ੨੫੭ ॥

**ਮਾਸ ਅਸ਼ਟਮੇ ਤ੍ਰਿਖਾ ਵਧਾਯ। ਕੰਪੈ ਰੋਵੈ ਦੇਹ ਫੁਟਾਯ। ਜਾਨ ਰਾਜਨੀ ਦੇਵੀ ਦੋਖ। ਕੰਨਜਾਕੋ ਭੋਜਨ ਸੁਭ ਪੋਖ॥**

ਅਠਵੇਂ ਮਹੀਨੇ ਤੇਹ ਵਧਦੀ ਹੈ। ਕੰਬਦਾ ਤੇ ਰੋਂਦਾ ਸਰੀਰ ਫਟਫਟ ਜਾਂਦਾ ਹੈ। ਇਹ ਦੋਖ 'ਰਾਜਨੀ' ਦੇਵੀ ਦਾ ਹੈ। ਅਛਾ ਭੋਜਨ ਕੁਆਰੀ ਕਾਕੀ ਨੂੰ ਖੁਲਾ ਦੇਵੇ ਤਾਂ ਚੰਗਾ ਹੋਵੇ ॥ ੨੫੮ ॥

**ਨੌਮੇ ਮਾਸ ਤਾਪ ਤਜ ਦੁੱਧ। ਬਮਨ ਕਰੈ ਤਨ ਗੰਧ ਅ-ਸੁੱਧ। ਗ੍ਰਸਿ ਦੇਵਿ ਕੀਰਨ ਕੋ ਦੇਖ। ਚਾਵਲ ਮਾਸ ਸੁਰਾ ਬਲ ਪੇਖ ॥ ੨੫੯ ॥**

ਨੌਵੇ ਮਹੀਨੇ ਤਾਪ ਹੋਕਰ ਦੁਧ ਛਡ ਦਿੰਦਾਹੈ। ਉਪਰਛਲਾਂ ਕਰਦਾ ਤੇ ਸਰੀਰ ਤੋਂ ਦੁਰਗੰਧੀ ਬੁਰੀ ਆਉਂਦੀ ਹੈ। ਇਹ ਗ੍ਰਸ 'ਕੀਰਨ' ਦੇਵੀ ਦਾ ਹੈ। ਤਾਂ ਚਾਵਲ ਮਾਸ ਤੇ ਸ਼ਰਾਬ ਦੀ ਵਲ਼ੀ ( ਚੌਰਸਤੇ ਵਿਚ ) ਧਰ ਆਵੇ ॥੨੫੯

**ਗ੍ਰਸੇ ਸੀਤਲਾ ਦਸਮੇ ਮਾਸ। ਬਾਲ ਬਿਹਾਲ ਰੁਦਨ ਕੋ ਰਾਸ। ਚਾਵਲ ਤਿਲ ਮਧੁ ਮਾਸ ਮਿਲਾਯ। ਵਡੇ ਮਾਖ ਚੌਪਥੇ ਟਿਕਾਯ ॥ ੨੬੦ ॥**

ਦਸਮੇਂ ਮਹੀਨੇ ਫਿਰ 'ਸੀਤਲਾ' ਦੇਵੀ ਆਨ ਗ੍ਰਸਦੀ ਹੈ। ਤਾਂ ਬਾਲਕ ਬਿਹਾਲ ਹੋ ਹੋ ਕਰ ਰੋਂਦਾ ਹੈ। ਚਾਵਲ ਤਿਲ ਸ਼ਰਾਬ ਮਾਸ ਮੇਲਕੇ। ਮਹਾਂ ਦ ਵੜੇ ਚੌਰਸਤੇ ਵਿਚ ਧਰ ਆਵੇ ॥ ੨੬੦ ॥

**ਦੇਵਿ ਰਾਖਸੀ ਮਾਸ ਦਸੇਕ। ਰੁਦਨ ਕੰਪ ਜ੍ਵਰ ਤਜੇ ਬਿਬੇਕ। ਖੀਰ ਮਾਸ ਮਦ ਤਿਲ ਗੁੜ ਧੂਪ। ਰਾਖੈ**

**ਉੱਤਰ ਦਿਸਾ ਅਨੂਪ ॥ ੨੬੧ ॥**

ਯਾਰਵੇਂ ਮਹੀਨੇ 'ਰਾਖਸ਼ੀ' ਦੇਵੀ ਆਨ ਗ੍ਰਸਦੀ ਹੈ। ਬੱਚਾ ਰੋਂਦਾ ਕੰਬਦਾ ਤੇ ਖੋਹੋ ਤੋੜੀ ਕਰਦਾ ਹੈ। ਖੀਰ ਮਾਸ ਸ਼ਰਬ ਤਿਲ਼ ਗੁੜ ਧੂਪ ਦੇਕੇ। ਉਤਰ ਦਿਸ਼ਾ ਵਲ ਰਖ ਆਵੇ ॥ ੨੬੧ ॥

**ਗ੍ਰਸੈ ਸੀਤਲਾ ਦ੍ਵਾਦਸ ਮਾਸ। ਕੰਪ ਕਲੇਵਰ ਸੂਕੇ ਤਾਸ। ਦਹੀ ਭਾਤ ਬਕੁਲੇ ਤਿਲ ਆਨ। ਦੀਜੈ ਵੰਡ ਬਾਲਸੁਖ ਮਾਨ ॥ ੨੬੨॥**

ਬਾਰਵੇਂ ਮਹੀਨੇ ਫਿਰ 'ਸੀਤਲਾ' ਦੇਵੀ ਆਨ ਗ੍ਰਸਦੀ ਹੈ, ਕੰਬਦਾ ਤੇ ਸਰੀਰ ਤਿਪਦਾ ਸੁਕਦਾ ਹੈ। ਦਹੀਂ ਚਾਵਲ ਘੁੰਙਣੀਆਂ ਅਰ ਤਿਲ । ਇਹ ਵੰਡ ਦਿਓ ਤਾਂ ਬਾਲਕ ਨੂੰ ਸੁਖ ਪ੍ਰਾਪਤ ਹੋ ਜਾਵੇਗਾ ॥ ੨੬੨ ॥

**ਦੋ: ॥ ਐਸੇ ਦ੍ਵਾਦਸ ਮਾਸ ਕਰ ਭਯ ਬਰਖ ਕੋ ਬਾਲ। ਬਰਖ ਬਰਖ ਕੀਆਂ ਦੇਵੀਆਂ ਆਗੇ ਸੁਨੋ ਸੁ ਲਾਲ ॥**

ਇਸ ਤਰਾਂ ਬਾਰਾਂ ਮਹੀਨੇ ਕਰਕੇ ਕਾਕਾ ਵਰ੍ਹੇ ਦਿਨਾਂ ਦਾ ਹੋਯਾ। ਹੁਣ ਸਾਲ ਸਾਲ਼ ਦੀਆਂ ਦੇਵੀਆਂ ਦਾ ਹਾਲ ਸੁਨੋ ॥੨੬੩ ॥

**ਚੌਪਈ ॥ ਗ੍ਰਸੈ ਪੂਤਨਾ ਪ੍ਰਿਥਮੇ ਬਰਖ। ਦ੍ਰਿਗਨ ਮੂੰਦ ਕ੍ਰਿਸ ਰੁਚੀ ਨ ਕਰਸ। ਕਨਕ ਘੁੰਘਨੀ ਗੁੜ ਮਧੁ ਭਾਤ। ਕੀਜੇ ਦਾਨ ਬਾਲ ਦੁਖ ਜਾਤ ॥ ੨੬੪ ॥**

ਪਹਲੇ ਸਾਲ 'ਪੂਤਨਾ' ਦੇਵੀ ਫੜਦੀ ਹੈ। ਨੇਤ੍ਰ ਨਹੀਂ ਮੀਟਦਾ ਲਿੱਸਾ ਜਿਹਾ ਕੁਛ ਰੁਚੀ ਨਹੀਂ ਕਰਦਾ। ਕਣਕ ਦੀਆਂ ਘੁੰਙਣੀਆਂ ਗੁੜ ਸ਼ਹਤ ਤੇ ਚਾਵਲ। ਇਨ੍ਹਾਂ ਦਾ ਦਾਨ ਕਰੇ ਤਾਂ ਬਾਲਕ ਦਾ ਦੁਖ ਜਾਂਦਾ ਹੈ ॥ ੨੬੪॥

**ਦੁਤੀ ਬਰਸ ਮੂਤੈਂ ਫਿਰ ਲਾਇ। ਰਕਤ ਅਤੀਸਰੁ ਤਾਪ ਚਢਾਯ। ਜਾਨ ਰੋਦਨੀ ਦੇਵੀ ਭਾਰ। ਗੁੜ ਚਾਵਲ ਦੈ ਸਿਸ ਸੁਖਕਾਰ ॥ ੨੬੫ ॥**

ਦੂਸਰੇ ਸਾਲ ਫਿਰ [illegible] ਮੂਤ੍ਰਦਾ ਹੈ। ਲਹੂ [illegible] ਤਾਪ ਚ

ਜਾਂਦਾ ਹੈ। ਇਹ ਭਾਰ (ਦੁਖ) 'ਰੋਦਨੀ' ਦੇਵੀ ਦਾ ਹੁੰਦਾ ਹੈ। ਗੁੜ ਤੇ ਚਾਵਲ ਦੇਵੇ ਤਾਂ ਬਾਲਕ ਨੂੰ ਸੁਖ ਪ੍ਰਾਪਤ ਹੁੰਦਾ ਹੈ॥ ੨੬੫॥

**ਤ੍ਰਿਤੀ ਬਰਖ ਜ੍ਵਰ ਕੰਪ ਅਰੋਚ। ਧਨਦਾ ਰਿਸ ਦ੍ਰਿਗ ਖੁਲਤ ਨਸੋਚ। ਪੂਰਬ ਦਿਸਮੈ ਸੰਧਜਾਕਾਲ। ਖਿਚੜੀ ਮਾਸ ਕੁਲਥ ਮਦ ਡਾਲ॥ ੨੬੬॥**

ਤੀਸਰੇ ਸਾਲ ਤਾਪ ਤੇ ਕਾਂਬਾ ਅਤੇ ਅਰੁਚੀ ਹੁੰਦੀ ਹੈ। ਇਹ 'ਧਨਦਾ' ਦੇਵੀ ਦੀ ਰਿਸ (ਰਿਹਾੜ) ਹੈ ਨੇਤ੍ਰ ਨਹੀਂ ਖੋਲ੍ਹਦਾ ਸੋਚ ਰਹਿੰਦੀ ਹੈ। ਪੂਰਬ ਦੀ ਦਿਸ਼ਾ ਵਲ ਤ੍ਰਿਕਾਲਾਂ ਨੂੰ। ਖਿਚੜੀ ਮਾਸ ਵਿਚ ਕੁਲਥ ਅਰ ਸ਼ਰਾਬ ਪਾਕੇ ਰਖੇ ਤਾਂ ਸੁਖ ਹੁੰਦਾ ਹੈ॥ ੨੬੬॥

**ਚੌਥੇ ਬਰਸ ਸ੍ਵਾਸ ਤਨ ਖੀਨ। ਦੇਵ ਚੰਚਲਾ ਰਿਸ ਜ੍ਵਰ ਚੀਨ। ਖਿਚੜੀ ਫਲ ਦਧਿ ਮੋਦਕ ਮਾਖ। ਮਧਜ ਦੂਪ ਹਰੀ ਚੌਪੱਥ ਰਾਖ॥ ੨੬੭॥**

ਚੌਥੇ ਸਾਲ ਦਮਾਂ ਤੇ ਸਰੀਰ ਦਾ ਸੁਕਣਾਂ। ਅਰ ਤਾਪ ਦਾ ਚੜ੍ਹਨਾ ਇਹ ਕ੍ਰੋਧ 'ਚੰਚਲਾ' ਦੇਵੀ ਦਾ ਹੈ। ਖਿਚੜੀ ਦਹੀਂ ਫਲ ਲਡੂ ਮਾਂਹ। ਦੁਪਹਰ ਵੇਲੇ ਚੌਰਸਤੇ ਵਿਚ ਰਖ ਆਵੇ॥ ੨੬੭॥

**ਬਰਖ ਪੰਚਮੇਂ ਛਿਨ ਛਿਨ ਮੂਤ। ਸੂਲ ਸੁਸਕ ਮੁਖ ਲਹੂ ਵਹੂਤ। ਨਲਨੀ ਦੇਵੀ ਕਾ ਹੈ ਦੋਖ। ਤ੍ਰਿਪਥ ਦਧੀ ਦੁਧ ਮਧੁ ਤਿਲ ਪੋਖ॥ ੨੬੮॥**

ਪੰਜਵੇਂ ਸਾਲ ਪਲ ਪਲ ਪਿਛੋਂ ਮੂਤਦਾ ਹੈ। ਸੂਲ ਹੁੰਦਾ ਤੇ ਮੂੰਹ ਬਹੁਤ ਸੁਕਦਾ ਹੈ। ਇਹ ਦੋਖ "ਨਲਨੀ" ਦੇਵੀ ਦਾ ਹੈ। ਤਿਰਾਹੇ ਵਿਚ ਦਹੀਂ ਦੁਧ ਸ਼ਹਤ ਅਰ ਤਿਲ ਧਰ ਆਵੇ ਤਾਂ ਬੱਚੇ ਨੂੰ ਆਰਾਮ ਹੋਵੇ ਹੈ॥ ੨੬੮॥

**ਦੇਵਿ ਜਾਤਨਾ ਖਸ੍ਟਮ ਬਰਸ। ਛਿਨ ਛਿਨ ਹਸੈ ਭੂਖ ਬਹੁ ਕਰਸ। ਪੂੜੇ ਸਾਤ ਖੀਰ ਦਧਿ ਮਾਸ। ਦੱਛਨ ਦਿਸ ਧਰ ਜਿਸ ਸੁਖਰਾਸ॥ ੨੬੯॥**

"ਦੇਵੀ ਦੀ" ਪੀੜਾ ਛੇਵੇਂ ਸਾਲ ਹੁੰਦੀ ਹੈ। ਤਾਂ ਛਿਨ ਛਿਨ ਵਿਚ ਹਸਦਾ ਤੇ ਭੁਖ ਬਹੁਤੀ ਕਰਦਾ ਹੈ। ਤਾਂ ੭ ਪੂੜੇ ਖੀਰ ਦਹੀਂ ਤੇ ਮਾਸ। ਦਖਣ ਦਿਸ਼ਾ ਵਲ ਧਰ ਆਵੇ ਬਾਲਕ ਨੂੰ ਸੁਖ ਪ੍ਰਾਪਤ ਹੁੰਦਾ ਹੈ॥ ੩੬੯॥

**ਸਪਤਮ ਬਰਸ ਅੰਜਨਾ ਦੇਵਿ। ਦਾਘ ਅਰੁਚ ਜ੍ਵਰ ਨੀਂਦ ਪ੍ਰਸੇਵ। ਖਿਚੜੀ ਪਾਨ ਧੂਪ ਮਦ ਦੂਧ। ਦੀਜੈ ਦਾਨ ਬਾਲ ਭਵ ਸੂਧ॥ ੨੭੦॥**

ਸਤਵੇਂ ਸਾਲ ਕਾਕੇ ਨੂੰ "ਅੰਜਨਾ ਦੇਵੀ" ਘੇਰਦੀ ਹੈ। ਇਸ ਕਰਕੇ ਦਾਹ ਅਰੁਚੀ ਤਪ ਨੀਂਦ ਤੇ ਪਸੀਨਾ ਹੁੰਦਾ ਹੈ। ਖਿਚੜੀ ਪਾਨ ਦੇ ਪਤ੍ਰ ਸ਼ਰਾਬ ਤੇ ਧੂਪ। ਇਹ ਬ੍ਰਾਹਮਣ ਨੂੰ ਦਾਨ ਦੇਵੇ ਤਾਂ ਬਾਲਕ ਸੁਖ ਪੌਂਦਾ ਹੈ॥੨੭੦॥

**ਅਸ਼ਟਮ ਬਰਸ ਰਕਤ ਅਤਿਸਾਰਾ। ਜ੍ਵਰ ਕਰੰਗ ਟੂਟਅੰਗ ਅਪਾਰ। ਬਿੰਧ ਬਾਸਨਾ ਦੇਵੀ ਜਾਨ। ਖਿਚੜੀ ਖੀਰ ਬਾਕੁਲਾ ਦਾਨ॥ ੨੭੧॥**

ਅਠਵੇਂ ਸਾਲ ਲਹੂ ਦੇ ਦਸਤ। ਜ੍ਵਰ ਕਰੰਗ ਅਤੇ ਬਹੁਤੇ ਅੰਗਾਂ ਦਾ ਟੁਟਨਾ। ਇਹ ਪੀੜਾ "ਬਿੰਦ ਬਾਸਨਾ ਦੇਵੀ" ਦੀ ਜਾਣ ਲਵੇ। ਤਾਂ ਖਿਚੜੀ ਖੀਰ ਬਕੁਲੀਆਂ ਦਾ ਦਾਨ ਦੇਵੇ॥ ੨੭੧॥

**ਦੋ:॥ ਨੌਮ ਬਰਸ ਅਤਿ ਰੁਦਨ ਜ੍ਵਰ ਕਲਹ ਕਰਤ ਤਨ ਕੰਪ। ਦੇਵਿ ਕੋਪ ਕਲ ਹੰਸਕਾ ਫੂਲ ਫਲ ਪਲ ਦਧਿ ਝੰਪ॥ ੨੭੨॥**

ਨੌਮੇ ਸਾਲ ਬਹੁਤਾ ਰੋਵੇ ਤਪ ਅਰ ਕਲ੍ਹਾ ਕਰੇ ਤੇ ਸਰੀਰ ਕੰਬੇ। ਇਹ ਕੋਪ "ਕਲਹੰਸ ਦੇਵੀ" ਦਾ ਹੈ ਤਾਂ ਫੁਲ ਫਲ ਮਾਸ ਤੇ ਦਹੀਂ ਦੇਵੇ ਤਾਂ ਦੁਖ ਜਾਂਦਾ ਹੈ॥ ਬਾਜੇ ਝੰਪਦਾ ਅਰਥ ਝਾੜਾ ਝਪਟਾ ਕਰਦੇ ਹੇਨ॥ ੨੭੨॥

**ਚੌ:॥ ਦਸਮੈਬਰਸ ਲੜੇ ਬਹੁ ਖਾਵ। ਦ੍ਰਿਗ ਰੁਜ ਨੀਂਦ ਰਾਗਨੀ ਗਾਵ। ਗੁਸੇ ਕੋਪ ਕਰ ਦੁਤੀ ਦੇਵ। ਮਾਖਬਕੁਲ ਭਤ ਚੌਪਥ ਸੇਵ॥ ੨੭੩॥**

ਦਸਵੇਂ ਸਾਲ ਕਾਕਾ ਬਹੁਤਾ ਲੜਦਾ ਤੇ ਬਹੁਤਾ ਖਾਂਦਾ ਹੈ। ਨੇਤ੍ਰਾਂ ਦਾ ਰੋਗ ਨੀਂਦ ਹੋਰ ਨਾਨਾ ਤਰਾਂ ਦੀਆਂ ਰਾਗਨੀਆਂ ਗਾਉਂਦਾ ਫਿਰਦਾ ਹੈ। ਇਹ ਕ੍ਰੋਧ ਕਰਕੇ "ਦੁਤੀ ਦੇਵੀ" ਗ੍ਰਸਦੀ ਹੈ। ਮੋਹਾਂ ਦੇ ਵੜੇ ਬਕੁਲੀਆਂ ਦੋਲ ਚੌਰਾਹੇ ਵਿਚ ਰਖੇ ਤਾਂ ਸੁਖ ਪ੍ਰਾਪਤ ਹੁੰਦਾ ਹੈ ॥ ੨੭੩ ॥

**ਬਰਸ ਇਕਾਦਸ ਜ੍ਵਰ ਸ੍ਵਰ ਭੰਗ। ਦ੍ਰਿਗ ਸ੍ਰੁਤ ਪੀਰ ਨੀਂਦ ਮਹ ਰੰਗ। ਕੋਪ ਬਾਲਣੀ ਦੇਵੀ ਜਾਨੋ। ਮਾਸ ਪੂਪ ਮਦ ਤ੍ਰਿਪਥ ਧਰਾਨ ॥ ੨੭੪ ॥**

ਯਾਰਵੇਂ ਸਾਲ ਤਾਪ ਸ੍ਵਰਭੰਗ। ਨੇਤ੍ਰਾਂ ਤੇ ਕੰਨਾਂ ਦੀ ਪੀੜ ਅਤੇ ਬਹੁਤੀ ਨੀਂਦ ਵਿਚ ਮਸਤ। ਇਹ ਕ੍ਰੋਧ "ਬਾਲਨੀ" ਦੇਵੀ ਦਾ ਹੈ। ਮਾਸ ਪੂੜੇ ਸ਼ਰਾਬ ਤ੍ਰਿਰਸਤੇ ਵਿਚ ਧਰ ਆਵੇ ਤਾਂ ਸੁਖ ਪ੍ਰਾਪਤ ਹੋਵੇ ਹੈ ॥ ੨੭੪ ॥

**ਬਰਸ ਬਾਰਮੇ ਲੇਟੇ ਭੂਮ। ਨੀਂਦ ਬਹੁਤ ਤਪ ਤਨ ਪਰ ਘੂਮ। ਦੇਵਿ ਬਾਤਲਾ ਕੋ ਹੈ ਦੋਖ। ਕਵਿ ਸੀਤਲ ਪੁਸ ਪਾਦਿਕ ਪੋਖ ॥ ੨੭੫ ॥**

ਬਾਰਵੇਂ ਸਾਲ ਧਰਤੀ ਪੁਰ ਲੇਟਦਾ ਹੈ। ਬਹੁਤੀ ਨੀਂਦ ਤੇ ਤਾਪ ਸਰੀਰ ਪਰ ਬਹੁਤ ਹੁੰਦਾ ਹੈ। ਇਹ ਦੋਖ "ਬਾਤਲਾ ਦੇਵੀ" ਦਾ ਹੈ। ਇਸ ਦਾ ਪੂਜਨ ਫੁੱਲਾਂ ਨਾਲ ਕਰੇ ॥ ੨੭੫ ॥

**ਬਚਨਕਾ ॥ ਇਹਾਂ ਸਰਬ ਯੋਗਨ ਪਰ ਐਸੇ ਕਰੇ ਜੋ ਏਕ ਮਿਟੀ ਕੀ ਕੁਨਾਲੀ ਲਏ ਤਿਸਮੇ ਜਿਸ ਜਿਸ ਦੇਵੀ ਦਾ ਬਲ ਕਹਾ ਹੈ ਸੋ ਸੋ ਪਾਵੈ ਔਰ ਦੋ ਪੁਤਲੇ ਮਿ-ਟੀ ਕੇ ਬਨਾਕੇ ਤਾਂਕੋ ਬਸਤ੍ਰ ਪਹਿਰਾਇਕੇ ਕੁਨਾਲੀ ਕੇ ਦੋਨੋਂ ਪਾਸਯੋਂ ਮੈ ਖੜੇ ਕਰੇ ਔਰ ਦੀਪਕ ਕੁਨਾਲੀ ਮੈ ਜਗਾਕੇ ਰਾਖੈ ਤ੍ਰੈ ਵਾ ਚਾਰ ਵਾ ਪੰਜ ॥ ਧੂਜਾ ॥ ੩॥ ੪॥ ੫॥ ਅਰਘ ੩॥੪॥੫॥ ਕਪੜਾਗਜ ੩॥੪॥੫॥ਮੁਹਰ**

੧ ਵਾ ਰੁਪਯਾ੧ਵਾ ਪੈਸਾ੧ ॥ ਠੂਠਾ੧॥ ਕਰਵਾ੧ ਤਿਸ ਪੁਤਲਿਓਂਕੇ ਆਗੇ ਧਰੇ ਸੁਹਾਲੀਯਾਂ ੭ ਰਾਖ ਕੀਆਂ ਪਿੱਨੀਆਂ ੭ ਫਲ ੩ ॥ ੪ ॥ ੫ ॥ ੭ ॥ ਦੂਧ ਠੂਠੀਮੈ ਪਾਯਕੈ ਰਾਖੈ ਔਰ ਸ਼ਹਿਤ ਗੁਲਾਬ ਕਾ ਅਰਕ ਫੂਲ ਚਾਵਲ ਧੂਪ ਪਾਨਾਂਕੇ ਬੀੜੇ ਤਿਲਕ ਕੇਸਰ ਨੈਵੇਦਯ ਇਹ ਸਭ ਵਸਤੂ ਕੁਨਾਲੀ ਮੈ ਧਰਕੇ ਤਿਸਮੈ ਇਕ ਮਾਲਾ ਇਸ ਮੰਤ੍ਰ ਕੀ ਪੜ੍ਹੇ

ਯਥਾ ਮੰਤ੍ਰ ॥ "ਓਂ ਚਿਟ ਚਿਟ ਮਿਲਿ ਮਿਲ ਫਜਰ ਦੇਵਜੇਨਮਃ ਰਾਵਣਾਯਸ੍ਵਾਹਾ" ॥ ਇਸ ਮੰਤ੍ਰਕਾ ਪਾਠ ਕਰਕੇ ਫੇਰ ਹਥ ਜੋੜਕੈ ਕਹੈ ਹੇ ਦੇਵੀ ਬਾਲਕ ਪੀੜਾ ਮੁੰਚ ਮੁੰਚ ਬਲ ਗ੍ਰਿਨ ਗ੍ਰਿਨ ਕ੍ਰਿਪਾਕਰ ਹਮਾਰੇ ਊਪਰ ਐਸੇ ਕਹਕੇ ਨਿਮਸਕਾਰ ਕਰਕੇ ਫੇਰ ਜਹਾਂਜਹਾਂ ਕਹੀ ਹੈ ਤਹਾਂ ਤਹਾਂ ਕੁਨਾਲੀ ਕੋ ਜਾ ਟਿਕਾਵੇ ਪਿਛੇ ਮੁੜਕੇ ਦੇਖੇ ਨਹੀਂ ਹੈ ਘਰ ਆਨਕੇ ਬੈਦਕੌ ਸਾਧਾਂ ਬ੍ਰਾਹਮਨਾਂਕੌ ਪੂਜੈ ਤੌ ਬਾਲਕ ਸਦਾਸੁਖੀ ਰਹੇ। ਇਹ ਬਚਨ ਰਾਜਾ ਧਿਰਾਜ ਮਹਾਰਾਜ ਰਾਵਨਜੀਕੇ ਜਾਨਵੇ ॥

ਦੋਹ॥ ਅਸ੍ਟਮ ਦਿਨ ਵਾ ਮਾਸਮੈਂ ਅਥਵਾ ਬਰਸ ਮਝਾਰ।
ਗ੍ਰਸੇ ਜੁ ਸਿਸਕੌ ਰਾਖਸੀ ਲਗੈ ਨ ਕਛ ਉਪਚਾਰ ੨੭੬

ਅਠਵੇਂ ਦਿਨ ਅਥਵਾ ਅਠਵੇਂ ਮਹੀਨੇ ਅਥਵਾ ਅਠਵੇਂ ਸਾਲ ਵਿਚ । ਜੇਕਰਬਾਲਕਨੂੰ ਰਾਖਸ਼ੀ ਗ੍ਰਾਸਕਰਲਵੇ ਤਾਂ ਕੋਈ ਦਵਾ ਦਾਰੂ ਨਹੀਂ ਲਗਦਾ॥

ਤੀਰਥ ਸੇਵਾ ਦਾਨ ਬ੍ਰਿਤ ਤਾਂ ਹਿਤ ਕਰੈ ਸਦੀਵ। ਤੈ
ਅਘ ਪੂਰਬਕੋ ਮਿਟੈ ਭਵੈ ਬਾਲ ਚਿਰ ਜੀਵ ॥੨੭੭॥

ਤਾਂ ਫਿਰ ਤੀਰਥਾਂ ਦੀ ਸੇਵਾ ਯਾਂ ਦਾਨ ਦੀ ਬ੍ਰਿਤੀ ਤਿਸ ਦੇ ਵਾਸਤੇ ਸਦਾ ਕਰੇ। ਤਾਂ ਪੂਰਬਲੇ ਕਰਮਾਂ ਦੇ ਪਾਪ ਮਿਟ ਕਰ ਬਾਲਕ ਚਿਰੰਜੀਵ ਹੋਜਾਂਦਾ ਹੈ।

ਇਤਿ ਸ੍ਰੀ ਵਜਾਧਿ ਬਿਨਾਸਕ ਨਿਬੰਧੇ ਕਵਿ ਸੀਤਲ ਬਿਰਚਤੇ ਨਰ ਇਸਤ੍ਰੀ ਬਾਲਰੋਗੋ ਪ੍ਰਤੀਕਾਰ ਨਾਮ ਚਤੁਰਥਾਯਧਃ ॥ ੪ ॥

ਇਤਿ ਸ੍ਰੀ ਬਜਾਧਿ ਬਿਨਾਸਕ ਨਿਬੰਧੇ ਗਣੇਸ਼ਾ ਸਿੰਘ ਵਿਰਚਤੇ ਭਾਖਾ ਬਾਰਤਕੇ ਨਰ, ਇਸਤ੍ਰੀ, ਬਾਲ ਰੋਗ ਨਾਮ ਚੌਥੋ ਧਯਾਯ ॥ ੪ ॥

---

## ਅਥ ਵਿਖ ਵਰੇਚਨਾਦਿ ਪ੍ਰਤੀਕਾਰ ॥

ਦੋ: ॥ ਬਿਖ ਲਖ ਤੀਨ ਪ੍ਰਕਾਰਕੀ ਇਕ ਅਸਥਾਵਰ ਜਾਨ। ਜੰਗਮ ਬਿਖ ਹੈ ਦੂਸਰੀ ਕ੍ਰਿਤਮ ਤ੍ਰਿਤੀ ਪਛਾਨ ॥

ਵਿਖ (ਜ਼ਹਿਰ) ਤਿੰਨ ਤਰਾਂ ਦੀ ਹੈ ਇਕ ਅਸਥਾਵਰ। ਦੂਸਰੀ ਜੰਗਮ ਅਤੇ ਤੀਸਰੀ ਕ੍ਰਿਤਮ ਵਿਖ ਕਹੀ ਜਾਂਦੀ ਹੈ ॥ ੧ ॥

ਥਾਵਰ ਧਾਤੁ ਬ੍ਰਿਛਾਦਿ ਕੀ ਜੰਗਮ ਬਿਖ ਸਰਪਾਦਿ ॥
ਭਖੇ ਜੁ ਮਧੁ ਘ੍ਰਿਤ ਮੇਲ ਸਮ ਕ੍ਰਿੱਤਮ ਬਿਖ ਮਿਰਜਾਦਿ॥

ਸਥਾਵਰ ਵਿਖ ਧਾਤੂਆਂ ਤੇ ਬ੍ਰਿਛਾਂ ਆਦਿ ਦੀ ਹੈ, ਜੰਗਮ ਵਿਖ ਸਰਪ ਆਦਿ ਦੀ ਹੈ। ਜੋ ਸ਼ਹਤ ਘਿਉ ਇਕੋ ਜਿੰਨੇ ਮੇਲਕੇ ਖਾਵੇ ਇਹ ਕ੍ਰਿਤਮ ਵਿਖ ਦੀ ਮਿਰਜਾਦਾ ਹੈ ॥ ੨ ॥

ਪਕ੍ਵ ਪਦਾਰਥ ਤੇਲ ਘ੍ਰਿਤ ਬਜੰਜਨ ਰੋਟੀ ਤੋਯ। ਕ੍ਵਾਥ ਉਸਨਤੇ ਸੀਤ ਸਭ ਫੇਰ ਉਸਨ ਬਿਖ ਹੋਯ ॥ ੩ ॥

ਪਕ੍ਵਾਨ ਦੇ ਪਦਾਰਥ ਤੇਲ ਘਿਉ ਭੋਜਨ ਰੋਟੀ ਹੋਰ ਜਲ। ਕਾੜ੍ਹੇ ਗਰਮ ਤੇ ਠੰਢੇ ਹੋਏ ਇਹ ਫੇਰ ਗਰਮ ਕੀਤੇ ਹੋਏ ਸਭੋ ਜ਼ਹਰ ਸਮਾਨ ਹੋ ਜਾਂਦੇ ਹਨ॥

ਅਥ ਸਥਾਵਰ ਵਿਖ ਪ੍ਰਤੀਕਾਰ ॥ ਅੜਿਲ

ਜੀਵਾਪੋਤਾ ਮੱਜ ਪੀਸ ਜਲ ਸੰਗਹੀ। ਨਾਵਨ ਅੰਜਨ ਕੀਨ ਮਿਟੇ ਵਿਖ ਵੇਗਹੀ। ਅਥਵਾ ਦੀਜੈ ਖਾਨ ਮਾਨ ਇਕ ਟੰਕ ਕੋ। ਹੋ ਸਭ ਵਿਖ ਕੋ ਕਰ ਨਾਸ ਨ ਇਨਮੈ ਸੰਕ ਕੋ ॥ ੪ ॥

ਜੀਏ ਪੋਤੇ ਦੀ ਗਿਰੀ ਪਾਣੀ ਨਾਲ ਪੀਹਕੇ। ਇਸ ਦੀ ਨਸਵਾਰ ਤੇ ਨੇਤ੍ਰੀਂ ਅੰਜਨ ਕਰੇ ਤਾਂ ਵਿਖ ਸਭ ਤਰਾਂ ਦੀ ਮਿਟ ਜਾਂਦੀਹੈ। ਅਥਵਾ ਇਹ ਖਾਣ ਨੂੰ ੧ ਟੰਕ ਪ੍ਰਮਾਣਦੇਵੇ। ਤਾਂ ਫਿਰ ਇਹ ਸਭ ਵਿਖ ਦਾ ਨਾਸ ਕਰਦੀ ਹੈ ਇਸ ਵਿਚ ਸ਼ੰਕਾ ਹੀ ਨਹੀਂ ॥ ੪॥

ਪੁਨਾ- ਸਰਪੰਖਾ ਪੰਚਾਂਗ ਔਰ ਦਿਵ੍ਯਦਾਲ ਲੈ। ਨਰਕੇ ਮੂਤ ਪਿਲਾਯ ਜਹਰ ਸਭ ਟਾਲ ਲੈ। ਵਾ ਟੰਕਨ ਬਚ ਤੋਥ ਨਿਸਾ ਫਲ ਧਾਵਨੰ। ਹੋ ਸਾਬਨ ਇਕ ਇਕ ਏਹੁ ਮੂਤ ਨਰ ਖਾਵਨੰ ॥ ੫ ॥

ਸਰਪੁੰਖਾ (ਮਹਾਂਬੂਟੀ) ਦਾ ਪੰਚਾਂਗ ਅਰ ਘੱਘਰਵੇਲ ਲਵੇ। ਆਦਮੀ ਦੇ ਪਸ਼ਾਬ ਨਾਲ ਘੋਟਕੇ ਪਿਲਾਵੇ ਤਾਂ ਸਭ ਤਰਾਂ ਦੀ ਜ਼ਹਰ ਮਿਟ ਜਾਂਦੀਹੈ। ਅਥਵਾ ਸੁਹਾਗਾ ਵਚ ਨੀਲਾਥੋਥਾ ਹਲਧੀ ਅਰ ਕੰਡਿਆਰੀ ਦੇ ਫਲ। ਅੰਤ ਸਾਬੂਣ ਇਹ ਇਕੋ ਇਕੋ ਆਦਮੀ ਦੇ ਮੂਤ੍ਰ ਨਾਲ ਖੁਲਾ ਦੇਵੇ ਤਾਂ ਬੀ ਵਿਖ ਜਾਂਦੀ ਰਹਿੰਦੀ ਹੈ ॥ ੫ ॥

ਪੁਨਾ-ਸਿਤ ਧਾਵਨ ਪੰਚਾਂਗ ਘੋਟ ਕਰ ਪੀਜਿਯੇ। ਅਥਵਾ ਢੋਲ ਗਿ੍ਰੰਗ ਲੇਪ ਬਜ ਦੀਜਿਯੇ। ਨਾਦ ਸੁਨਤ ਵਿਖ ਜਾਯ ਜਿਤੇ ਪਰਜੋਗ ਯੇ। ਹੋ ਮੰਤ੍ਰ ਬੇਰ ਇਕੀਸ ਨਹੀ ਨਹ ਹੋਗ ਯੇ ॥ ੬ ॥

ਸਫੇਦ ਕੰਡਿਆਰੀਦਾ ਪੰਚਾਂਗ, ਘੋਟਕੇ ਪੀਵੇ। ਅਥਵਾ ਢੋਲ,ਜੋੜੀ ਪਰ ਇਸ ਦਾ ਲੇਪ ਕਰਕੇ ਵਜਾਵੇ। ਤਾਂ ਸ਼ਬਦ ਸੁਣਦੇ ਸਾਰ ਸਭ ਵਿਖ ਜਾਂਦੇਹਨ,

ਜਿਤਨੇ ਇਹ ਪਿਛੇ ਪ੍ਰਯੋਗ ਕਹੇ ਹੈਂ। ਇਨ੍ਹਾਂ ਸਭਨਾਂ ਨੂੰ ਕਰਨ ਲਗੇ ਅਗੇ ਲਿਖੇ ਹੋਏ ਮੰਤ੍ਰ ਨਾਲ ਇਕੀ ਬਾਰ ਮੰਤ੍ਰੇ, ਨਹੀਂ ਤਾਂ ਸਰੇ ਨਾ ਹੋਣਗੇ ॥ ੬ ॥

**ਯਥਾ ਮੰਤ੍ਰ- "ਓਂ ਨਮੋ ਭਗਵਤੇ ਉਗ੍ਰਾ ਮਹੇਸ੍ਵਰਾਯ ਕਵਿ;ਜਟਤ ਅੰਮ੍ਰਿਤ ਜਟਾਯ ਠਃ ਠਃ ॥"**

**ਆਫੂ ਕੋ ॥ ਦੋਹਰਾ**

**ਸੂਖਮ ਸੂਤਰ ਭੇਵ ਅਰ ਅਮਲ ਹਫੀਮ ਘਟਾਯ । ਵਾ ਤਾਤਾ ਪੈ ਪਾਨ ਕਰ ਕ੍ਰਿਦੈ ਟਕੇ ਉਬਲਾਯ ॥ ੭ ॥**

ਬਾਰੀਕ ਸੂਤ ਭੇਉਂ ਕੇ ਖਾਵੇ ਤਾਂ ਅਫੀਮ ਦਾ ਅਮਲ (ਜਹਰ) ਘਟਦਾ ਹੈ। ਅਥਵਾ ਤੱਤਾ ਦੁਧ ਪੀਵੇ ਯਾਂ ਫਿਰ ਟਕੇ ਉਬਾਲ ਕੇ ਦੇਵੇ ॥ ੭ ॥

**ਪੁਨਾ-ਨਰਾਜ ॥ ਕਪਾਸ ਬੀਜ ਪੀਸ ਪੀ ਬੁਖਾਰ ਹੇਮ ਕੋ ਮਿਟੇ। ਇਰੰਡ ਤੇਲ ਲੇਪ ਪੀਰ ਨੀਚ ਕੀਚ ਕੀ ਘਟੇ। ਵਿਕਾਰ ਥੋਹਰੀ ਰਵੀ ਲਪਾਯ ਮ੍ਰਿਤਕਾ ਤਬੈ। ਚਬਾਯ ਬਿਸ੍ਵ ਕੇਵਲੈ ਹਟਾਯ ਮਦ੍ਯ ਤੈ ਸਬੈ ॥ ੮ ॥**

(ਧਤੂਰੇ ਜੀ ਵਿਖ ਪਰ) ਵੜੇਮੇਂ ਪੀਹ ਕੇ ਪੀਵੇ ਤਾਂ ਧਤੂਰੇ ਦੀ ਵਿਖ (ਅਮਲ) ਮਿਟੇ । ਸੜੇ ਹੋਏ ਚੱਕਰਦਾ ਵਿਕਾਰ ਹੋਵੇ ਤਾਂ ਅਰਿੰਡਦਾ ਤੇਲ ਉਸ ਪਰ ਮਲੇ ਤਾਂ ਆਰਾਮ ਹੋਵੇ। ਜੇਕਰ ਜ਼ਹਰ ਥੋਹਰ ਦੇ ਅੱਧਦਾ ਹੋਵੇ ਤਾਂ ਉਸ ਜਗਾ ਗਿੱਲੀ ਮਿਟੀ ਦਾ ਲੇਪ ਕਰੇ। ਜੇਕਰ ਸ਼ਰਾਬ ਦਾ ਨਸ਼ਾ ਬਹੁਤ ਚੜ੍ਹਿਆ ਹੋਵੇ ਤਾਂ ਸਿਰਫ ਸੁੰਢ ਚਬਾਵੇ ਤਾਂ ਤੁਰਤ ਹਟ ਜਾਂਦਾ ਹੈ ॥ ੮ ॥

**ਅਬ ਜੰਗਮ ਵਿਖ ਪ੍ਰਤੀਕਾਰ ॥ ਸਰਪ ਵਿਖ ਕੋ ਕਾਬਜ ॥ ਕਟ ਤੂੰਬੀ ਜਟ ਪੀਸ ਗਟੀ ਗਵ ਮੂਤ ਕਰਿੱਜੈ। ਛਾਯਾ ਬੀਚ ਸੁਕਾਯ ਮੂਤ ਗੋਕੋ ਸੋ ਦਿੱਜੈ। ਵਾ ਜੀਰਨ ਘ੍ਰਿਤ ਸੰਗ ਦੇਹੁ ਵਿਖ ਕੀ ਜਰ ਘਾਵਤ। ਕੈ ਕਟੂ ਤੂੰਬੀ ਕ੍ਵਾਥ ਮਧੂ ਘ੍ਰਿਤ ਮੇਲ ਅਚਾਵਤ ॥ ੯ ॥**

ਕੌੜੀ ਤੂੰਬੀ ਦੀ ਜੜ੍ਹ ਪੀਹਕੇ ਗਊ ਮੂਤ੍ਰ ਨਾਲ ਗੋਲੀ ਕਰੇ । ਫਿਰ ਛਾਵੇਂ ਸੁਕਾਕੇ ਰੋਗੀ ਦੇ ਪੇਸ਼ਾਬ ਨਾਲ ਖੁਲਾਵੇ । ਅਥਵਾ ਖੁਰਾਕੇ ਘਿਉ ਨਾਲ ਦੇਵੇ ਤਾਂ ਵਿਖ ਦੀ ਜੜ੍ਹ ਜਾਵੇ । ਯਾਂ ਕੌੜੀ ਤੂੰਬੀ ਦਾ ਕਾੜ੍ਹਾ ਕਰਕੇ ਸ਼ਰਬਤ ਘਿਉ ਪਾਕੇ ਪਿਲਾਵੇ ॥ ੯ ॥

ਪੁਨਾ-ਹਰਦੀ ਕ੍ਵਾਥ ਕਰਾਯ ਡ੍ਹਾਲ ਗਾਵ ਦੂਧ ਪਿਲਾਵੈ॥ ਕਿ ਲੈ ਕੁਸਟ ਨਿਸ ਪੀਸ ਬੀਚ ਖਿਪ ਘੀਯ ਚਟਾਵੈ। ਅਥਵਾ ਸੇਂਧਾ ਲੂਣ ਮੂਤ ਨਰ ਸੰਗ ਅਚਾਵੈ । ਕਿ ਦੋ ਮੂਸਲੀ ਆਨ ਟੰਕਨੰ ਜਲ ਬਿਖ ਘਾਵੈ ॥ ੧੦ ॥

ਹਲਦੀ ਦਾ ਕਾੜ੍ਹਾ ਕਰਕੇ ਗਊ ਦਾ ਦੁਧ ਵਿਚ ਪਾਕੇ ਪਿਲਾ ਦੇਵੇ । ਫਿਰ ਕੁਠ ਹਲਦੀ ਪੀਹਕੇ ਵਿਚ ਘਿਉ ਪਾਕੇ ਚਟਾ ਦੇਵੇ । ਅਥਵਾ ਸੇਂਧਾ ਨਿਮਕ ਆਦਮੀ ਦੇ ਮੂਤ੍ਰ ਨਾਲ ਪਿਲਾ ਦੇਵੇ । ਅਥਵਾ ਦੋਨੋਂ ਮੂਸਲੀਆਂ ਲਿਆਕੇ ਸੁਹਾਗਾ ਅਰ ਪਾਣੀ ਪਾਕੇ ਪਿਲਾਵੇ ਤਾਂ ਭੀ ਵਿਖ ਜਾਂਦੀ ਰਹੇ ॥ ੧੦ ॥

ਪੁਨਾ-ਕਾਲ ਵਜ੍ਰ ਸੰਨ ਰਸ ॥ ਟੰਕਨ ਗੰਧਕ ਸੂਤ ਜਾਮਨੀ ਨੀਲਾ ਥੋਥਾ । ਦੇਵਦਾਲ ਰਸ ਡਾਰ ਜਾਮ ਚਤੁ ਖਰਲ ਕਰੋਥਾ । ਏਕ ਟੰਕ ਭਰ ਖਾਯ ਜਹਰ ਕੀ ਲਹਰ ਨ ਦੌਰੈ । ਸਭ ਜੋਗਨ ਪਰ ਮੰਤ੍ਰ ਪਢੈ ਇਕ ਬਿੰਸਤ ਜੋਰੈ॥

ਸੁਹਾਗਾ ਗੰਧਕ ਪਾਰਾ ਹਲਦੀ ਨੀਲਾ ਥੋਥਾ । ਘਘਰਵੇਲ ਦਾ ਰਸ ਪਾਕੇ ੪ ਪਹਰ ਖਰਲ ਕਰੇ । ਫਿਰ ੧ ਟੰਕ ਭਰ ਖਾਵੇ ਤਾਂ ਫਿਰ ਜ਼ਹਰ ਦੀ ਲਹਰ ਰੁਕ ਜਾਵੇ । ਪਰ ਸਭਨਾਂ ਜੋਗਾਂ ਉਤੇ ਇਕੀ ਬਾਰ ਮੰਤ੍ਰ ਪਹਲੇ ਪੜ੍ਹ ਲਵੇ ॥

ਯਥਾ ਮੰਤ੍ਰ-"ਓਂ ਸਤਾਵਰੀ ਕਾਰਤੇਯ ਸੰਜਵੇ ਸ੍ਵਾਹਾ॥"

ਪੁਨਾ-ਚੌਪਈ ॥ ਮੂਲ ਪਤਾਲ ਗਾਰੜਕੇ ਲੀਜੈ । ਸਦਨ ਮਧ੍ਯ ਤਾਂਕੋ ਛਮਕੀਜੈ। ਸਰਪ ਛਾਡ ਘਰ ਦੂਰ ਪਰਾਈ। ਬਹੁਰਿ ਨ ਦਰਸਨ ਦੇਵੇ ਆਈ ॥ ੧੨ ॥

*ਪਤਾਲ ਗਰੁੜ (ਛਲੀਰਾ) ਦੀ ਜੜ੍ਹ ਲੈਕੇ । ਘਰ ਵਿਚ ਲਟਕਾ ਛਡੇ । ਤਾਂ ਸਰਪ ਘਰ ਛਡਕੇ ਦੂਰ ਚਲਾ ਜਾਂਦਾ ਹੈ । ਫਿਰ ਕਦੇ ਆਨਕੇ ਵਿਖਾਲੀ ਹੀ ਨਹੀਂ ਦਿੰਦਾ ॥ ੧੨ ॥

ਪੁਨਾ—ਦੋ: ॥ ਝਾੜਾ ਕੀਜੈ ਘਰ ਬਿਖੇ ਸਪਤ ਬੇਰ ਪਢ ਮੰਤ੍ਰ । ਤਾਸ ਸਦਨ ਮੇਂ ਸਰਪ ਫਿਰ ਫਿਰੇ ਨ ਕਬੀ ਸੁਤੰਤ੍ਰ ॥ ੧੩ ॥

ਝਾੜਾ ਕਰੇ ਘਰ ਵਿਚ ਸਤਵਾਰ ਮੰਤ੍ਰ ਪੜ੍ਹਕੇ । ਫਿਰ ਤਿਸ ਘਰ ਵਿਚ ਆਪਣੇ ਆਪ ਕਦੇ ਸਰਪ ਨਹੀਂ ਫਿਰਦਾ ॥ ੧੩ ॥

ਯਥਾ ਮੰਤ੍ਰ—"ਓਂ ਸਣ: ਸਰਪਜ: ਕੁਲਾਯ ਸ੍ਵਾਹਾ॥"

ਅਥ ਬਿਛੂ ਵਿਖ ਪ੍ਰਤੀਕਾਰ

ਦੋ: ॥ ਖਰ ਸਿਰ ਕੇ ਕੈ ਪੂੰਛਕੈ ਰੋਮਨ ਕੋ ਕਰ ਧੂਪ । ਬ੍ਰਿਸਚਕ ਬਿਖਕੋ ਖਿੰਚ ਇਮ ਜਸੇਂ ਧਨ ਕੋ ਹਤ ਜੂਪ॥

ਗਧੇ ਦੇ ਸਿਰਦੇ ਜਾਂ ਪੂੰਛ ਦੇ ਰੋਮਾਂ ਦਾ ਧੂਪ ਕਰੇ । ਇਸ ਨਾਲ ਵਿਛੂਏ ਦੀ ਵਿਖ ਇਉਂ ਖਿਚੀ ਜਾਂਦੀ ਹੈ ਜਿਸ ਤਰਾਂ ਧੰਨਨੂੰ ਜੂਆ ਨਾਸ ਕਰਦਿੰਦਾਹੈ ॥

ਪੁਨਾ-ਚੌ: ॥ ਕੁਰਕਟ ਮੋਰ ਪਰੇਵਾ ਬੀਠ । ਅਰਕਜਟਾ ਚਤੁ ਪੀਸੇ ਈਠ । ਪੁਰਖ ਨਾਰਕੋ ਧੂਪ ਦਿਵਾਯ । ਬਿੱਛੂ ਅਹਿ ਕੀ ਜਹਰ ਪਲਾਯ ॥ ੧੫ ॥

ਕੁਕੜ ਮੋਰ ਕਬੂਤ੍ਰ ਇਨ੍ਹਾਂ ਦੀ ਬਿੱਠ । ਅੱਕ ਦੀ ਜੜ੍ਹ ਇਨ੍ਹਾਂ ਚੋਹਾਂ ਨੂੰ ਪੀਹੇ । ਪੁਰਖ ਅਥਵਾ ਇਸਤ੍ਰੀ ਜਿਸ ਪਰ ਜ਼ਹਰ ਹੋਵੇ ਉਸ ਨੂੰ ਧੂਪ ਦੇਵੇ । ਵਿਛੂਏ ਤਥਾ ਸਪ ਦੀ ਜ਼ਹਰ ਤੁਰਤ ਜਾਂਦੀ ਹੈ ॥ ੧੫ ॥

---

*ਪਾਤਾਲ ਗਰੁੜ ਨਾਮ = ਛੈਲ ਛਲੀਰਾ ਦਾ ਹੈ ਵੇਖੋ ਚਕਿਤਸਾ ਕੋਸ਼ ਪ੍ਰਿਸ਼੍ਰ ੫ ਸਤਰ ੪ ॥ਇਸੀਲੀਏ ਦੇਖੋ ਆਯੁਰਵੇਦੀਕੋਸ਼ ਪ੍ਰਿਸ੍ਰ ੯੭ ਸਤ੍ਰ ੨੯ ਔਰ ਇਸੀ ਲੀਏ ਦੇਖੋ ਮਦਨ ਪਾਲ ਨਿਘੰਟੂ ਪ੍ਰਿਸ਼੍ਰ ੩੬ਸਤ੍ਰ ੨੩ ਔਰ ਇਸੀ ਵਾਸਤੇ ਦੇਖੋ ਨਿਰਮਲ ਕੋਸ਼ ਪੰਕਤੀ ਪਪੇ ਦੀ। ਅਰ ਜਨਾਰਦਨ ਨੇ ਅੰਮਲ ਬਾਗ, ਨਵੀਨ ਪੋਸਤ ਦੀ ਜੜ, ਅਰਬ ਕੀੜੇ, ਜੋ ਅਧੂਕੜ ਰਨ ॥

ਪੁਨਾ-ਸੋਃ ॥ ਹਰਦੀ ਚੂਰਨ ਧੂਪ ਵਾਹੇ ਵਾਰਨਕੋ ਕਰੋ। ਵਾ ਸੂਹਨ ਜੁ ਅਨੂਪ ਤਾਸੋ ਝਾੜਾ ਕਰੋ ਮਿਤ ॥ ੧੬ ॥

ਅਥਵਾ ਹਲਦੀ ਦੇ ਚੂਰਨ ਦਾ ਧੂਪ ਦੇਵੇ ਅਥਵਾ ਘੋੜੇ ਦੇ ਰੋਮਾਂ ਦਾ ਧੂੰਆਂ ਕਰੇ। ਅਥਵਾ ਬਹਾਰੀ ਨਾਲ ਝਾੜਾ ਕਰੇ ॥ ੧੬ ॥

ਯਥਾ ਮੰਤ੍ਰ—"ਓਂ ਵਿਸ ਕੰਟਾ ਉਤਰ ਉਤਰਸ੍ਵਾਹਾ॥"

ਅਥ ਕੰਨਖਜੂਰਾ ਵਿਖ ਪ੍ਰਤੀਕਾਰ ॥ ਤੋਟਕ

ਜਹ ਕਾਨਖਜੂਰ ਛੁਹੇ ਜਨਕੋ। ਤਹਿਦੀਪਕ ਤੇਲ ਮਲੇ ਤਨਕੋ। ਕਿ ਚੰਗੇਰਹਿ ਸੇਂਧਰ ਪੀਸ ਝਸੇ। ਨਹਿ ਨੀਰ ਕਿ ਸੰਗ ਧੁਵਾਨ ਦਸੇ ॥ ੧੭ ॥

ਜਿਸਜਗਾ ਆਦਮੀਨੂੰ ਕੰਨ ਖਜੂਰਾ ਆਨ ਚਿੰਬੜੇ। ਉਸਜਗਾ ਸਰੀਰ ਪਰ ਦੀਵੇ ਦ ਤੇਲ ਲਗਾਵੇ। ਅਥਵਾ ਸੌਂਚਲ ਬੂਟੀ ਅਰ ਸੇਂਧਾ ਨਿਮਕ ਪੀਹਕੇ ਮਲੇ। ਨਹੀਂ ਤਾਂ ( ਗਰਮ ਜਲ ਨਾਲ ਧੁਆਵੇ (ਟਕੋਰ ਕਰੇ) ॥੧੭

## ਬਾਨਰ ਵਿਖਕੋ

ਫਲ ਆਕ ਕਨੇਰ ਬ੍ਰਿਕੀ ਮਰਚੈ। ਯੁਤ ਲਾਂਗਲਿ ਕੇ ਪਿਸਕੈ ਅਰਚੈ। ਨਹ ਅੱਛਤ ਕੈ ਜੜ ਵਾਨਰਕੀ। ਵਿਖ ਵਾ ਨਰ ਕੀ ਹਤ ਵਾਨਰ ਕੀ ॥ ੧੮ ॥

ਯਾਂ ਅੱਕ ਦੇ ਫੁਲ ਤੇ ਕਨੇਰ ਦੇ ਫੁਲ ਬਾਂਸਾ ਮਿਰਚ । ਲਾਂਗੁਲੀ ਕੌਂਚ ਦਾ ਫਲ (ਇਹ ਅਰਥ ਮੇਘ ਬਿਨੋਦ ਦੇ ਆਸ਼ਯ ਤੋ ਠੀਕ ਹੁੰਦਾ ਹੈ) ਪੀਹ ਕੇ ਲਗਾਵੇ। ( ਇਸ ਜਗਾ ਮੇਘ ਵਿਚ ਸਿਰਕੇ ਨਾਲ ਲੇਪ ਕਿਹਾ ਹੈ ) ਅਥਵਾ ਚਾਵਲਾਂ ਦੇ ਪਾਣੀ ਨਾਲ ਕੌਂਚ ਦੀ ਜੜ ਲਗਾਵੇ। ਤਾਂ ਬਾਂਦਰ ਦੀ ਵਿਖ ਉਸ ਪੁਰਸ਼ ਦੀ ਹਟ ਜਾਂਦੀ ਹੈ ॥ ੧੮ ॥

## ਮੂਖਕ ਵਿਖਕੋ

ਸੋਰ੍ਯਾ ॥ ਇਮਲੀ ਗੂਹ ਧੂਮ ਮਧੁ ਘ੍ਰਿਤ ਸੋਂ ਕਿ ਆਪਾ

ਮਗ ਮੂਲ ਮਿਲਾ ਮਧੁ ਸੰਗਾ। ਕਿ ਕਪਿੱਥ ਮਧੂ ਰਸ
ਗੋਬਰ ਲੈ ਕਿ ਕਪਿੱਥਹਿ ਨੀਰ ਮਧੂ ਬਿਚ ਅੰਗਾ।
ਜਿਨਕੋ ਦਰਮੂਖਕ ਕਾਟ ਗਯੋ ਤਿਨਕੋ ਕਰਿਯੇ ਇਮ
ਸੀਤਲ ਢੰਗਾ। ਚਟ ਚਾਰਨ ਜੋਗਨ ਕੀ ਚਟਨੀ ਵਿਖ
ਮੂਖਕ ਕੀ ਕਟਨੀ ਜੁ ਅਭੰਗਾ ॥ ੧੯ ॥

ਇੰਮਲੀ ਘਠਦਾ ਧੂੰਆਂ ਸ਼ਹਤ ਤੇ ਘਿਉ ਨਾਲ ਖਾਵੇ ਅਥਵਾ ਪੁਟਕੰਡੇ ਦੀ ਜੜ੍ਹ ਸ਼ਹਤਨਾਲਮਿਲਾਕੇ ਇਕਕਰਖ ਖਾਵੇ। ਅਥਵਾ ਕੈਥ ਸ਼ਹਤ ਗੋਹੇਦਾ ਰਸ ਚੱਟੇ ਅਥਵਾ ਕੈਥ ਦਾ ਰਸਾਤ ਸ਼ਹਤ (†ਤੇ ਖੰਡ) ਵਿਚ ਮਿਲਾਕੇ ਚਟਾਵੇ। ਇਹ ਚਾਰੇ ਚਟਣੀਆਂ ਚੂਹੇ ਦੀ ਜਹਰ ਕਟਣੇਹਾਰੀਆਂ ਹਨ॥ ੧੯ ॥

ਪੁਨਾ-ਸੋਰਠਾ ॥ ਮਨਸਿਲ ਕੁਸ੍ਟ ਜੁ ਤਾਲ ਨਿਰਗੁੰਡੀ
ਰਸ ਪੀਸਿਯੈ। ਮੂਖਕ ਕੀ ਵਿਖ ਟਾਲ ਇਕ ਬੇਰੀ
ਅਚਵਾਯ ਕਰ ॥ ੨੦ ॥

ਮਨਸਿਲ ਕੁਠ ਹਰਤਾਲਸੰਭਾਲੂ ਦੇ ਰਸ ਨਾਲ ਪੀਸੀਏ। ਇਕਵਾਰੀ ਖਾਵੇ ਤਾਂ ਚੂਹੇ ਦੀ ਵਿ ੪ ਜਾਂਦੀ ਰਹੇ ॥ ੨੦ ।

## ਅਥ ਸ੍ਵਾਨ ਵਿਖ ਪ੍ਰਤੀਕਾਰ ॥ ਤੋਟਕ

ਕਨਕਾ ਦਲ ਸੈਂਧਰੁ ਬੰਧੁ ਜਨਾ। ਨਹ ਕੁੱਕਟ ਵੀਠ
ਲਿਪੇ ਘੁਸਨਾ। ਕਿ ਰਵੀ ਦੁਧ ਤੇਲ ਤਿਲੰ ਗੁੜਕੈ।
ਲਿਪਵੇ ਬਿਖ ਸ੍ਵਾਨਹਿ ਤੇ ਛੁੜਕੈ ॥ ੧ ॥

ਕੁਆਰ ਦੇ ਪਤ ਸੇਂਧਾ ਨਿਮਕ ਉਪਰ ਬੰਨੇ। ਨਹੀਂ ਤਾਂ ਕੁਕੜ ਦੀ ਵਿਠ ਦਾ ਲੇਪ ਕਰੇ ਘੁੱਸੇ ਨਹੀਂ। ਅਥਵਾ ਅੱਕ ਦਾ ਦੁਧ ਤਿਲਾਂ ਦਾ ਤੇਲ ਗੁੜ। ਇਸਦਾ ਲੇਪ ਕਰੇ ਤਾਂ ਹਲਕੇ ਕੁਤੇ ਦੀ ਜ਼ਹਰ ਜਾਵੇ ॥ ੨੧ ॥

ਪੁਨਾ-ਮਰਚਾ ਗਿਰਿ ਤੂੰਬਿ ਜਪਾਲਗਹੋ। ਗੁੜਈਂਗਰ

---

†ਖੰਡ, ਸੋਧ ਵਿਚ ਹੈ

ਟੰਕਨ ਕੇ ਜੁ ਲਹੇ। ਗੁਟਿਕਾ ਕਰ ਨੀਰ ਤਪੇ ਭਖਬੋ।
ਬਿਖ ਕੂਕਰਕੋਂ ਮਿਟਵੀ ਲਖਬੋ ॥੨੨॥

ਮਿਰਚਾਂ ਕੌੜੀ ਤੂੰਬੀਦੀ ਗਿਰੀ ਜਮਾਲਗੋਟਾ। ਗੁੜ ਸਿੰਗਰਫ ਸੁਹਾਗਾ ਗੋਲੀ ਕਰਕੇ ਤੱਤੇ ਪਾਣੀ ਨਾਲ ਖਾਵੇ। ਤਾਂ ਕੁਤੇ ਦੀ ਜ਼ਹਰ ਮਿਟੀ ਹੀ ਜਾਣੋ ॥

ਪੁਨਾ-ਇਟਸਿੱਟ ਜਪਾਲ ਪਟੋਲ ਗਿਨੇ। ਇਕਟੰਕਹ ਟੰਕ ਪ੍ਰਮਾਨ ਮਿਨੇ। ਦੁਗਨਾ ਗੁੜ ਕੋਕਨ ਬੇਰ ਗੁਟੀ। ਤਪਤੋਦਕ ਸੋਂ ਬਿਖ ਸ੍ਵਾਨ ਪੁਟੀ ॥ ੨੩ ॥

ਵਿਟਸਿਟ ਜਮਾਲਗੋਟਾ ਪਟੋਲਪਤ੍ਰ। ਸਭੋ ਇਕ ਇਕ ਟੰਕ। ਦੂਨਾ ਗੁੜ ਪਾਕੇ ਕੋਕਨ ਬੇਰ ਪ੍ਰਮਾਣ ਗੋਲੀ ਕਰੇ। ਗਰਮ ਪਾਣੀ ਨਾਲ ਖਾਵੇ ਤਾਂ ਕੁੱਤੇਦੀ ਜ਼ਹਰਜਾਵੇ॥ ਇਹ ਤਿੰਨਾਂ ਦਿਨਾਂ ਤਕ ਕਰੇ ਇਸ ਨਾਲ ਦਸਤ ਹੋ ਜਾਂਦ ਹਨ ॥

ਪੁਨਾ-ਕੁਚਲਾ ਦਿਨ ਆਦ ਭਖੇ ਅਰਧਾ। ਦੁਤਿਬਾਸਰ ਪੌਣਕ ਕੀ ਸਰਧਾ। ਤ੍ਰਿਤਿ ਰੋਜ ਸਪੂਰਨ ਖਾਨ ਕਹੇ। ਬਿਖ ਕੂਕਰ ਹਾਲਕ ਕੀ ਨ ਰਹੇ ॥ ੨੪ ॥

ਯਾ ਕੁਚਲਾ ਪਹਿਲੇ ਦਿਨ ਅੱਧਾ ਖਾਵੇ। ਦੂਜੇ ਦਿਨ ਪੌਣਾ ਕੁ ਖਾਣ ਦੀ ਸਰਧਾ ਰਖੇ। ਤੀਸਰੇ ਦਿਨ ਸਾਰਾ ਖਾ ਲਵੇ। ਤਾਂ ਹਲਕੇ ਕੁੱਤੇ ਦੀ ਵਿਖ ਨਾ ਰਹੇ ॥ ੨੪ ॥

## ਸਰਬ ਜੀਵ ਵਿਖ ਪ੍ਰਤੀਕਾਰ

ਦੋ॰॥ ਦੁਸਟ ਠੌਰ ਤੇ ਝਟਤਹੀ ਦੀਜੇ ਰੁਧਰ ਨਿਕਾਰ। ਅਥਵਾ ਲੋਹ ਸਲਾਕ ਲੈ ਗਰਮ ਕਰੀ ਥਲਸਾਰ॥੨੫

ਦੁਸ੍ਟ ਕਹੀਦੇ ਡੰਗ ਦੀ ਜਗਾ ਤੇ ਝਟ ਲਹੂ ਕਢਵਾ ਸਿੱਟੇ। ਯਾਂ ਫਿਰ ਲੋਹੇ ਦੀ ਸਲਾਈ ਗਰਮ ਕਰਕੇ ਇਸ ਜਗਾਂ ਨੂੰ ਸਾੜ ਦੇਵੇ ॥ ੨ ॥

ਅਥ ਕ੍ਰਿਤਮ ਵਿਖ ਪ੍ਰਤੀਕਾਰ ॥ ਕਾਬਜ

ਦੁੱਧ ਸੂਤ ਮ੍ਰਿਤ ਹੇਮ ਹੇਮ ਮੱਖੀ ਸੁਧ ਧਾਰੇ। ਇਨ ਸਮ

ਗੰਧਕ ਸੁੱਧ ਖਰਲ ਦਿਨ ਤਿਨ ਰਸ ਕੁਾਰੈ । ਸੋ ਸੁਕਾਯ ਨਿਤ ਖਾਯ ਸਹਤ ਮਿਸਰੀ ਕੇ ਸੰਗਾ । ਇਕ ਮਾਸਾ ਪਰਮਾਨ ਹੋਤ ਵਿਖ ਕ੍ਰਿੱਤਮ ਭੰਗਾ ॥ ੨੬ ॥

ਸੋਧਿਆ ਹੋਇਆ ਪਾਰਾ, ਮਾਰਿਆ ਹੋਯਾ ਸੋਨਾ, ਸੋਧੀ ਹੋਈ ਸੋਇਨ ਮੱਖੀ । ਇਨਾਂ ਤਿੰਨਾਂ ਸਮਾਨ ਸੋਧੀ ਹੋਈ ਆਵਲੇ ਸਾਰ ਗੰਧਕ ਫਿਰ ਉਨ੍ਹਾਂ ਨੂੰ ਤਿੰਨ ਦਿਨ ਕੁਆਰ ਦੇ ਰਸ ਵਿਚ ਖਰਲ ਕਰੇ । ਫਿਰ ਉਸਨੂੰ ਖੁਸ਼ਕ ਕਰ ਕੇ ਮਿਸਰੀ ਅਤੇ ਸ਼ਹਤ ਦੇ ਨਾਲ । ਇਕ ਮਾਸਾ ਪ੍ਰਮਾਨ ਖਾਵੇ ਤਾਂ ਕ੍ਰਿਤਮ ਵਿਖ ਦਾ ਨਾਸ਼ ਕਰੇ ॥ ੨੬ ॥

ਪੁਨਾ-ਸਿਤਾ ਦੂਧ ਜੜ ਅਗਨ ਪੀਸ ਪਿਵ ਕ੍ਰਿੱਤਮ ਨਾਸੈ । ਵਾ ਗਿਰਿ ਜੀਵਾਪੋਤ ਟੰਕ ਇਕ ਮੂਤ ਗਵਾਸੈ । ਪੀਵਤ ਜ਼ਹਰ ਅਨੰਤ ਅੰਤ ਹ੍ਵੈ ਪਲਮੈ ਜਾਵੈ । ਕੈ ਘ੍ਰਿਤ ਰਸਾ ਮਕੋਯ ਖੌਦ੍ਰ ਯੁਤ ਬਿਖ ਸਭ ਘਾਵੈ ॥ ੨੭ ॥

ਮਿਸਰੀ ਮਿਲੇ ਦੁਧ ਨਾਲ ਚਿਤ੍ਰੇ ਦੀ ਜੜ ਪੀਸਕੇ ਪੀਵੇ ਤਾਂ ਕ੍ਰਿਤਮ ਵਿਖ ਦਾ ਨਾਸ਼ ਹੋਵੇ । ਵਾ ਜੀਏਪੋਤੇ ਦੀ ਗਿਰੀ ੧ ਟੰਕ ਪ੍ਰਮਾਣ ਗਊ ਮੂਤ੍ਰ ਦੇ ਨਾਲ । ਪੀਵੇ ਤਾਂ ਅਨੰਤ ਪ੍ਰਕਾਰ ਦੀ ਜ਼ਹਰ ਦਾ ਅੰਤ ਇਕ ਪਲ ਵਿਚ ਹੋਵੇ । ਅਥਵਾ ਘੇਉ ਵਿਚ ਮਕੋਇ ਦਾ ਰਸਾ ਪਾਕੇ ਅਰ ਸ਼ਹਤ ਮਿਲਾਕੇ ਪੀਵੇ ਤਾਂ ਸਭ ਵਿਖ ਜਾਂਦੀ ਰਹੇ ॥ ੨੭ ॥

ਪੁਨਾ—ਦੋਹ ॥ ਕ੍ਵਾਥ ਹਰੀਠੇ ਕਾ ਅਚੇ ਕਿਧੋ ਤਾਮ੍ਰ ਉਬਲਾਯ । ਵਾ ਮੁੰਡੀ ਜਲ ਪਾਨ ਕਰ ਸਰਬ ਜ਼ਹਰ ਨਸ ਜਾਯ ॥ ੨੮ ॥ ਇਤਿ ਵਿਖ ॥

ਅਥਵਾ ਰੀਠੇ ਦਾ ਕਾੜ੍ਹਾ ਕਰਕੇ ਪੀਵੇ ਯਾ ਤਾਂਬਾ ਉਬਾਲਕੇ ਪੀਵੇ । ਯਾਂ ਮੁੰਡੀ ਦਾ ਜਲ ਕਢਕੇ ਪੀਵੇ ਤਾਂ ਭੀ ਸਭ ਪ੍ਰਕਾਰ ਦੀ ਜ਼ਹਰ ਚਲੀਜਾਂਦੀਹੈ॥

## ਅਥ ਰੇਚਨ ਵਿਧਿ

ਦੋਹ॥ ਰੇਚਨ ਤੀਨ ਪ੍ਰਕਾਰ ਕੇ ਮ੍ਰਿਦ ਮਧ੍ਯਮ ਅਰੁ ਤਿੱਖ।

**ਪਿੱਤੈ ਮ੍ਰਿਦ ਕਫ ਮਧਜਮੀ ਬਾਤੈਂ ਤੀਖਨ ਦਿੱਖ ॥੨੯॥**

ਰੇਚਨ (ਦਸਤ) ਤਿੰਨ ਤਰਾਂ ਦੇ ਹਨ ਇਕ ਮ੍ਰਿਦ(ਕੋਮਲ)ਦੂਸਰੇ ਮੱਧਮ ਅਤੇ ਤੀਸਰੇ ਤਿੱਖੇ ਅਰਥਾਤ ਭਾਰੇ। ਪਿੱਤ ਨੂੰ ਕੋਮਲ ਕਫ ਨੂੰ ਮੱਧਮ ਅਤੇ ਵਾਤ ਵਾਲੇ ਨੂੰ ਤੇਜ ਦਸਤ ਦੇਣੇ ਉੱਤਮ ਹਨ ॥ ੨੯ ॥

## ਔਖਧੀ

**ਦੂਧ ਇਰਿੰਡ ਸਨੇਹ ਅਰ ਮ੍ਰਿਦ ਰੇਚਨ ਹ੍ਵੈ ਜਾਤ। ਗਿਰਦਨਲੀ ਤ੍ਰਿਵਿ ਕਫੀ ਪ੍ਰਤਿ ਮੱਧਮਰੇਚਸੁਹਾਤ ॥੩੦**

ਦੁਧ ਵਿਚ ਇਰੰਡ ਦਾ ਤੇਲ (੪ ਯਾਂ ੫ ਤੋਲੇ) ਖਾਵੇ ਤਾਂ ਕੋਮਲ ਦਸਤ ਹੁੰਦੇ ਹਨ। ਅਮਲਤਾਸ ਦਾ ਗੁੱਦਾ ਤ੍ਰਿਵੀ ਦੀ ਛਿੱਲ ਕਫ ਪ੍ਰਕ੍ਰਿਤੀ ਵਾਲੇ ਨੂੰ ਮਧਮ ਦਸਤਾਂ ਵਾਸਤੇ ਦੇਣੀ ਚੰਗੀ ਹੈ ॥ ੩੦ ।

**ਥੋਹਰ ਦੂਧ ਜਪਾਲ ਲਖ ਚੋਕ ਤਿਖਜ ਯਹਿ ਰੇਚ। ਜਸ ਪ੍ਰਕ੍ਰਿਤ ਨਰ ਬੈਦ ਪਿਖ ਤਸ ਜੁਲਾਬ ਤਿਹ ਦੇਚ॥**

ਥੋਹਰ ਦਾ ਦੁੱਧ ਜਮਾਲਗੋਟਾ ਜਾਣੋ ਅਤੇ ਚੋਕ ਇਹ ਤੇਜ ਦਸਤਾਂ ਵਾਸਤੇ ਦਿਤੇ ਜਾਂਦੇ ਹਨ। ਜੈਸੀ ਪ੍ਰਕ੍ਰਿਤੀ (ਤਬੀਅਤ) ਆਦਮੀ ਦੀ ਵੈਦ ਦੇਖੇ ਤੈਸਾ ਜੁਲਾਬ ਦੇਵੇ ॥ ੩੧ ॥

## ਵਾਤ ਪ੍ਰਕ੍ਰਿਤ ਕੋ ॥ ਭੁਜੰਗ

**ਤ੍ਰਿਵੀ ਸੋਧ ਸੰਧਾ ਤਪੈ ਤੋਇ ਸੰਗ। ਤਨੰ ਵਾਤ ਵਾਰੇ ਲਗੈ ਰੇਚ ਚੰਗੇ। ਤ੍ਰਿਵੀ ਪੀਸ ਫੱਕੇ ਅਰੋ ਦਾਖ ਕਾਢਾ। ਲਗੇ ਰੇਚ ਆਛੇ ਘਟੈ ਬਾਤ ਬਾਢਾ ॥ ੩੨ ॥**

ਸੁਧ ਤ੍ਰਿਵੀ ਅਰਥਾਤ ਉਪਰਲੀ ਛਿਲ ਲਾਹਵੇ ਵਿਚਲੀ ਗੁੱਲੀ ਕੱਢ ਦੇਵੇ ਇਸ ਵਿਚ ਸੇਂਧਾ ਨਿਮਕ ਮਿਲਾਕੇ ਤੱਤੇ ਜਲ ਨਾਲ ਖਾਵੇ। ਬਾਤ ਵਾਲੇ ਪੁਰਖ ਨੂੰ ਇਸਦਾ ਅੱਛਾ ਜੁਲਾਬ ਲਗਦਾ ਹੈ। ਅਥਵਾ ਤ੍ਰਿਵੀ ਪੀਹਕੇ ਫਕ ਕਰ ਉਪਰੋਂ ਦਾਖ ਦਾ ਕਾੜ੍ਹਾ ਪੀਵੇ। ਤਾਂਭੀ ਅੱਛਾ ਜੁਲਾਬ ਲਗਦਾ ਹੈ ਵਾਧੂ ਵਧੀ ਹੋਈ ਇਸਨਾਲ ਸਭ ਘਟ ਜਾਂਦੀ ਹੈ ॥ ੩੨ ॥

## ਪਿੱਤ ਪ੍ਰਕਿਰਤ ਕੇ

ਪਿਸੀ ਕਾਢ ਆਟਾ ਤ੍ਰਿਵੀ ਏਕ ਤੋਲਾ। ਛਿ ਮਾਸੇ ਗੁਲਾਬੰ ਖਰੇ ਫੂਲ ਬੋਲਾ। ਮਿਲੇ ਸੁੰਠਿ ਤਾਮੈ ਭਲੀ ਤੀਨ ਮਾਸੇ। ਸਿਤਾ ਚਾਰ ਪੈਸੇ ਤਿਸੇ ਬੀਚ ਬਾਸੇ ॥ ੩੩ ॥

ਪੀਹਕੇ ਤ੍ਰਿਵੀ ਦਾ ਆਟਾ ਕਢਕੇ ੧ ਤੋਲਾ। ਛੇ ਮਾਸੇ ਗੁਲਾਬ ਦੇ ਫੁਲ ਖਰੇ ਬੋਲਕੇ ਲਵੇ। ਚੰਗੀ ਸੁੰਢ ਉਸ ਵਿਚ ਤਿੰਨ ਮਾਸੇ ਮਿਲਾਵੇ। ਫਿਰ ਤਿਸ ਵਿਚ ਚਾਰ ਪੈਸਾ ਭਰ ਮਿਸਰੀ ਪਾਵੇ ॥ ੩੩ ॥

ਦੋ: ॥ ਸਰਦ ਨੀਰ ਮੈ ਘੋਟ ਕਰ ਦੈਹੁ ਮਰਦ ਕੋ ਪਜਾਇ। ਲਗੈ ਜੁਲਾਬ ਅਜਾਬ ਤਿਹ ਪਿੱਤ ਦਰਦ ਬਲ ਜਾਯ ॥

ਠੰਢੇ ਪਾਣੀ ਨਾਲ ਇਹ ਘੋਟਕੇ ਆਦਮੀ ਨੂੰ ਪਿਲਾ ਦੇਵੇ। ਇਸਨਾਲ ਅਜੀਬ ਜੁਲਾਬ ਲਗਦਾ ਹੈ ਅਤੇ ਪਿੱਤ ਦੀ ਦਰਦ ਦਾ ਬਲ ਜਾਂਦਾ ਹੈ ॥੩੪॥

## ਕਫੀ ਕੋ ॥ ਤੋਟਕ

ਤ੍ਰਿਫਲਾ ਕਲਕਾ ਕਰ ਰਾਖ ਭਲੇ। ਗਵ ਮੂਤਰ ਜੋ ਤਿਨ ਬੀਚ ਰਲੇ। ਭਰਕਾਯ ਤ੍ਰਿਯੂਖਨ ਪੀਵ ਜਬੇ ਸੁਚ ਰੇਚ ਲਗੈ ਕਫਵੰਤ ਤਬੇ ॥ ੩੫ ॥

ਤ੍ਰਿਫਲੇ ਦਾ ਕਲਕ ਕਰਕੇ ਰੱਖ ਲਵੇ। ਫਿਰ ਤਿਸ ਵਿਚ ਗਊ ਮੂਤ੍ਰ ਮਿਲਾਵੇ। ਫਿਰ ਇਸ ਪਰ ਤ੍ਰਿਕੁਟੇ ਦਾ ਚੂਰਨ ਬਰੂਰਕੇ ਪੀਵੇ। ਤਾਂ ਬਹੁਤ ਉੱਤਮ ਦਸਤ ਕਫ ਵਾਲੇ ਨੂੰ ਲਗਦੇ ਹਨ ॥ ੩੫ ॥

ਪੁਨਾ-ਸ਼ੰਕਰ ॥ ਸਰਨਾਯ ਤ੍ਰਿਵਤਾ ਇਸ਼ਕ ਪੇਚਾ ਟੰਕ ਤ੍ਰੈ ਤ੍ਰੈ ਆਨ। ਖਟ ਮਾਸ ਫੂਲ ਗੁਲਾਬ ਕੇ ਪੁਨ ਦਜੋਖ ਤੀਨ ਪਛਾਨ। ਪਿਸ ਛਾਨ ਗੋਲੀ ਸਹਿਤ ਸੋਂ ਕਰ ਸਮ ਸੁਪਾਰੀ ਜਾਨ। ਲਖ ਚਾਰ ਪਹਰ ਜੁ ਰਾਤ ਕੇ ਗੁਟਿ ਚਾਰ ਤਾਂ ਮੈ ਖਾਨ ॥ ੩੬ ॥

ਸਰਨਾ ਤ੍ਰਿਵੀ ਇਸ਼ਬਗੋਲਾ (ਕਾਲਾ ਦਾਣਾ) ਇਹ ਸਭੇ ਤਿੰਨ ਤਿੰਨ ਟੰਕ ਲਿਆਵੇ। ਛੇ ਮਾਸੇ ਗੁਲਾਬ ਦੇ ਫੁਲ ਸੁੰਢ ਤਿੰਨ ਮਾਸੇ। ਪੀਹਕੇ ਛਾਣ ਕਰ ਗੋਲੀ ਸ਼ਹਤ ਨਾਲ ਸੁਪਾਰੀ ਜਿਡੀ ਕਰੇ। ਇਸ ਗੋਲੀ ਨੂੰ ਚਾਰ ਪਹਰ ਰਾਤ ਵਿਚ ਚਾਰ ਹੀ ਗੋਲੀਆਂ ਖਾਣੀਆਂ ਕਹੀਆਂ ਹਨ ॥ ੩੬ ॥

ਦੋਹ ॥ ਨਿਸਾ ਬਿਖੇ ਜਲ ਸੀਤ ਸੋਂ ਪ੍ਰਾਤਕਾਲ ਤਪਤੇਯ।
ਪੁਨ ਪਲ ਪਲ ਮੇ ਦੀਜੀਏ ਕਫ ਕੋ ਰੇਚਨ ਹੋਯ॥ ੩੭

ਰਾਤ ਨੂੰ ਠੰਢੇ ਜਲ ਨਾਲ ਪ੍ਰਾਤਾਕਾਲ ਤੱਤੇ ਜਲ ਨਾਲ। ਫਿਰ ਪਲ ਪਲ ਪਿਛੋਂ ਗਰਮ ਜਲ ਦਿੰਦਾ ਰਹੇ ਇਸ ਤਰਾਂ ਕਫ ਵਾਲੇ ਨੂੰ ਬਹੁਤ ਉਲਟਾ ਦਸਤ ਹੁੰਦੇ ਹਨ ॥ ੩੭ ॥

## ਅਬ ਖਟ ਰਿਤੁ ਜੁਲਾਬ ॥ ਗੀਤਕਾ

ਫਲ ਤੀਨ ਕੇ ਕਲਕਾ ਕਰੀ ਬਿਚ ਇਰਿੰਡ ਤੇਲ ਮਿਲਾਯ ਅਲ। ਵਾ ਦੁਗਨ ਤ੍ਰਿਫਲੇ ਕ੍ਵਾਥ ਸੋ ਖਿਪ ਦੂਧ ਪੀਵਤ ਰੇਚ ਮਰ। ਨਹ ਤ੍ਰਿਵੀ ਮਰਚ ਮਹੋਖਧੀ ਸਿਤ ਖੰਡ ਏਨ ਸਮਾਨਗਰ। ਕੈ ਤ੍ਰਿਵਤ ਮਿਸਰੀ ਜੋਗ ਚਤੁ ਲਿਤ ਜਾਨ ਗ੍ਰੀਖਮ ਬੈਦ ਖਰ ॥ ੩੮ ॥

ਤ੍ਰਿਫਲੇ ਦਾ ਕਾੜ੍ਹਾ ਕਰਕੇ ਇਸ ਵਿਚ ਅਰਿੰਡ ਦਾ ਤੇਲ ਪਾਵੇ ਤੇ ਪੀਵੇ। ਅਥਵਾ ਤ੍ਰਿਫਲੇ ਦੇ ਕਾੜ੍ਹੇ ਨਾਲੋਂ ਦੂਨਾਂ ਦੁਧ ਪਾਕੇ ਪੀਵੇ ਤਾਂ ਦਸਤ ਹੁੰਦੇ ਹਨ। ਯਾਂ ਤ੍ਰਿਵੀ ਮਿਰਚ ਸੁੰਢ ਸਫੈਦ ਖੰਡ ਇਹ ਸਭ ਸਮਾਨ। ਯਾਂ ਤ੍ਰਿਵੀ ਪੀਹਕੇ ਮਿਸਰੀ ਮਿਲਾਵੇ ਇਹ ਚਾਰੇ ਜੋਗ ਗਰਮ ਰੁਤ ਵਿਚ ਵੈਦ ਖੁਲਾਵੇ ਤਾਂ ਦਸਤ ਹੁੰਦੇ ਹਨ ॥ ੩੮ ॥

## ਬਰਖਾ ਔ ਸਰਦ ਰਿਤੂ ਕੋ

ਗਹਿ ਤ੍ਰਿਵੀ ਕੁੱਟਜ ਪੀਪਰੀ ਕਟ ਭਦ੍ਰ ਕੂਟੀ ਚੂਰ ਕਰ। ਰਸ ਦਾਖ ਮਧੁ ਕੋ ਮੇਲ ਪੀ ਰਿਤ ਪੇਖ ਪਾਵਸ ਪੂਰ ਕਰ। ਦ੍ਰਿਗਮਾਲ ਚੰਦਨ ਫੂਲ ਧਮਾਸਾ ਯਸ਼੍ਟਿਮਧੁ

ਜ਼ਰੂਰ ਕਰ। ਸਿਤ ਸਿਤਾ ਪਾਰਸ ਦਾਖ ਸੋਂ ਪਿਵ ਸ-
ਰਦ ਮੈ ਰੁਜ ਦੂਰ ਕਰ ॥ ੩੯ ॥

ਤ੍ਰਿਵੀ ਇੰਦ੍ਰ ਜੌਂ ਮਘ ਸੁੰਢ ਇਹ ਕੁਟਕੇ ਚੂਰਨ ਕਰ ਲਵੇ। ਦਾਖ ਦਾ ਰਸ ਅਰ ਸ਼ਹਤ ਮਿਲਾਕੇ ਪੀਵੇ ਪਰੰਤੂ ਵਰਖਾ ਰਿਤ ਹੋਵੇ। ਨੇਤ੍ਰਬਾਲਾ ਚੰਦਨ ਤ੍ਰਿਵੀ ਧਮਾਹਾਂ ਮੁਲੱਠੀ ਮੋਥਾ ਇਨਾਂ ਦਾ ਚੂਰਨ ਕਰੇ। ਸਫੇਦ ਖੰਡ ਪਾਕੇ ਅਤੇ ਦਾਖ ਦਾ ਰਸਾ ਮਿਲਾਕੇ ਪੀਵੇ ਸਰਦ ਰੁਤ ਮੈਂ ਤਾਂ ਦੁਖ ਦੂਰ ਹੋਵੇ ॥ ੩੯ ॥

## ਹਿਮੰਤ, ਸਿਸਰ, ਬਸੰਤ ਕੇ

ਵਚ ਤ੍ਰਿਵੀ ਚਿਤ੍ਰ ਬ੍ਰਿਕੀ ਜੀਰਾ ਚੋਕਦਾਰਬਿਚਾਰਕਰ।
ਭੁਖਤੋਯ ਤਾਤੇ ਕੂਟ ਚੂਰਨ ਰਿਤ ਹਿਮੰਤ ਨਿਹਾਰ ਕਰ।
ਸਰਨਾਇ ਨਾਗਰ ਤ੍ਰਿਵੀ ਸੇਂਧਾ ਪੀਪਰੀ ਮਧ ਧਾਰ
ਕਰ। ਰਿਤ ਸਿਸਰ ਔਰ ਬਸੰਤ ਮੈ ਇਸ ਰੇਚ ਕੋ ਨਰ
ਨਾਰ ਕਰ ॥ ੪੪ ॥

ਵਚ ਤ੍ਰਿਵੀ ਚਿਤ੍ਰਾ ਪਲਾਹ ਜੜੀ ਜੀਰਾ ਚੋਕ ਦੇਵਦਾਰ। ਇਨ੍ਹਾਂ ਦਾ ਚੂਰਨ ਕਰਕੇ ਗਰਮ ਜਲ ਨਾਲ ਫਕ ਲਵੇ ਪਰ ਜਦੋਂ ਹਿਮੰਤ ਰਿਤੂ ਦੇਖੇ। ਅਰ ਸਰਨਾਇ ਸੁੰਢ ਤ੍ਰਿਵੀ ਪੀਪਲੀ ਤੇ ਸ਼ਹਤ ਮਿਲਾਕੇ। ਇਹ ਸਿਸਰ ਰਿਤੂ ਬਸੰਤ ਰਿਤੂ ਵਿਚ ਪੁਰਖ ਇਸਤ੍ਰੀ ਵਾਸਤੇ ਜੁਲਾਬ ਕਿਹਾ ਹੈ ॥ ੪੦ ॥

## ਸਰਬ ਰਿਤ ਜੁਲਾਬ

ਰਿਪ ਕੀਟ ਅਭਜਾ ਮੇਘ ਤ੍ਰਿਕੁਟਾ ਕਨਾ ਮੂਰ ਤਮਾਲ
ਪਤ। ਤ੍ਰਕ ਇਲਾ ਸਭ ਸਮ ਭਾਗ ਤਕ ਇਕ ਤ੍ਰਿਗੁਨ
ਦੇਤੀ ਡਾਲ ਤਤ। ਕਰ ਅਸ੍ਰ ਗੁਨ ਤ੍ਰਿਵਿ ਏਕਤੇ ਸਿਤ
ਸਿਤਾ ਖਟ ਗੁਨ ਡਾਲ ਘਤ। ਮਧੁਸੰਗ ਮੋਦਕ ਕਰਖ
ਕੋ ਜਲ ਸੀਤ ਸੇ ਰੁਜ ਜਾ ਲਗਤ ॥ ੪੧ ॥

ਬਾਇਬੜਿੰਗ ਹਰੜ ਮੋਥਾ ਤ੍ਰਿਕੁਟਾ ਪਿਪਲਾਮੂਲ ਤਮਾਲ ਪਤ੍ਰ। ਦਾਲ

ਚੀਨੀ ਅਰ ਇਲਾਯਚੀ ਸਭ ਸਮ ਭਾਗ ਇਕ ਤੋਂ ਤ੍ਰਿਗੁਣੀ ਦੰਤੀ ਸੋਧਕੇ ਜਮਾਲਗੋਟਾ ਪਾਵੇ। ਇਕ ਨਾਲੋਂ ਅਠ ਗੁਣੀ ਤ੍ਰਿਵੀ ਪਾਵੇ ਸਫੇਦ ਖੰਡ ਇਕ ਤੋਂ ਛੇ ਗੁਣੀ ਪਾਵੇ। ਸ਼ਹਤ ਨਾਲ ਲਡੂ ਇਕ ਕਰਖ ਦੇ ਕਰੇ ਤੇ ਸਰਦ ਪਾਣੀ ਨਾਲ ਖਾਵੇ, ਤਾਂ ਦਸਤ ਬਹੁਤ ਉਤਮ ਲਗਦੇ ਹਨ ॥ ੪੧ ॥

ਦੋਹ॥ ਅਭਜਾ ਮੋਦਕ ਨਾਮ ਇਸ ਗਰਮ ਵਸਤ ਤੇ ਬੰਦ।
ਬਜਾਧ ਬਿਨਾਸਕ ਮੈ ਧਰੀ ਸਾਰੰਗਧਰ ਤੇ ਫੰਦ॥੪੧॥

ਇਸਦਾ ਨਾਮ "ਅਭਜਾਦਿਮੋਦਕ" ਹੈ ਇਸਦੇ ਮਗਰੋਂ ਗਰਮ ਚੀਜ ਖਾਣੇ ਤੇ ਦਸਤ ਬੰਦ ਹੋਜਾਂਦੇ ਹਨ। ਬਜਾਧ ਬਿਨਾਸਕ (ਇਸ ਗ੍ਰੰਥ ਮੈਂ) ਮੈਨੇ ਸਾਰੰਗ ਧਰ ਤੇ ਉਠਾ ਕਰ ਧਰੇ ਹਨ (ਪਰੰਤੂ ਅਸਲ ਮੇਂ ਮੇਘ ਬਿਨੋਦ ਵਿਚੋਂ ਭਾਈ ਹੋਰਾਂ ਲਿਖਿਆ ਹੈ) ॥ ੪੨ ॥

ਪੁਨਾ-ਛੰਦ ॥ ਗਹ ਇਸ਼ਕ ਪੇਚਾ ਨੌਮ ਮਾਸੇ ਲੇਹੁ ਤਾਂ
ਅਧ ਭੁੰਨ ਕਰ। ਪੁਨ ਪੰਚ ਮਾਸੇ ਸੁੰਚ ਨਾਗਰ ਪੰਚਗਾ
ਰੀ ਗੁੰਨ ਕਰ। ਸਭ ਪੀਸ ਛਾਨੀ ਝੀਨ ਪਟ ਨਰਨਾਰ
ਫਾਕੇ ਪੁੰਨ ਕਰ। ਅਨੁਪਾਨ ਸਰਬਤ ਖੰਡ ਤਾਤਾ ਰੇਚ
ਲਾਗੇ ਰੁੰਨ ਕਰ ॥ ੪੩ ॥

ਇਸ਼ਕਪੇਚਾ ੯ ਮਾਸੇ ਇਸਨੂੰ ਕੱਚਾ ਭੁੰਨਾ ਕਰਲਵੇ। ਫਿਰ ਇਸਵਿਚ ੫ ਮਾਸੇ ਸੁੰਢ ਅਰ ੫ ਮਾਸੇ ਹੀ ਗਾਟੀਕੂੰਨ ਪਾਵੇ। ਸਭ ਪੀਹਕੇ ਬਰੀਕ ਕਪੜੇ ਨਾਲ ਛਾਣ ਲਵੇ ਫਿਰ ਪੁਰਸ਼ ਇਸਤ੍ਰੀ ਇਸਨੂੰ ਫਕ ਲਵੇ। ਅਨੁਪਾਨ ਇਸ ਦਾ ਸ਼ਰਬਤ ਖੰਡਦਾ ਗਰਮ ਕਰਕੇ ਇਸ ਨਾਲ ਚੰਗੀਤਰਾਂ ਦਸਤ ਹੋਜਾਂਦੇਹਨ ॥

## ਅਬ ਇਛਾ ਭੇਦੀ ਰਸ

ਜਵਖਾਰ ਟੰਕਨ ਸੂਤਗੰਧਕ ਮਰਚ ਅਜਮਾ ਹਾਲਕਰ।
ਅਜਪਾਲ ਗਿਰੀ ਇਰਿੰਡ ਕੀ ਦਿਨ ਤੀਨ ਖਰਲ ਸੁ
ਹਾਲਕਰ।ਜਲ ਤਾਯ ਰੀਜਾ ਜੁਗਲਦੇ ਨਹਬਹੁਖੁਲਾਯ
ਬਿਹਾਲਕਰ। ਭਵ ਰੇਚ ਚੁਲਕਾ ਨੀਰ ਜਿਤ ਸਭ ਰੋਗ

ਕਾਟ ਨਿਹਾਲ ਕਰ ॥ ੪੪ ॥

ਜੌਂਖਾਰ ਸੁਹਾਗਾ ਸੁਧਪਾਰਾ ਸੁਧਗੰਧਕਆਵਲੇਸਾਰ ਮਿਰਚਾਂ ਅਜਵਾ ਇਨ ਮਿਲਾਕੇ। ਸੋਧੇ ਜਮਾਲ ਗੋਟੇ ਤੇ ਇਰਿੰਡ ਦੀਆਂ ਗਿਰੀਆਂ ਪਾਕੇ ਤਿੰਨ ਦਿਨ ਤਕ ਖਰਲ ਕਰੇ। ਗਰਮ ਜਲ ਨਾਲ ੨ ਰੱਤੀਆਂ ਖੰਡ ਵਿਚ ਰਖ ਕੇ ਦੇਵੇ ਅਤੇ ਬਹੁਤ ਨਾ ਖੁਲਾਵੇ ਕਿਉਂਕਿ ਬਿਹਾਲ ਕਰ ਦਿੰਦਾ ਹੈ। ਉਤਨੇ ਫਿਰ ਦਸਤ ਹੁੰਦੇ ਹਨ ਜਿਤਨੀਆਂ ਤਲੀਆਂ ਗਰਮ ਜਲ ਦੀਆਂ ਪਿਛੋਂ ਪੀਵੇ ਫਿਰ ਦਸਤ ਹੋਕਰ ਸਭ ਰੋਗ ਕਟੇ ਜਾਂਦੇ ਤੇ ਪੁਰਖ ਨਿਹਾਲ ਹੁੰਦਾ ਹੈ। ੪੪ ॥

## ਅਥ ਨਰਾਚ ਰਸ

ਸਿਵਬੀਜ ਟੰਕਨ ਮਰਚ ਕਾਲੀ ਟੰਕ ਇਕ ਇਕ ਬੀਨਯੇ। ਕਟ ਭਦ੍ਰ ਗੰਧਕ ਪੀਪਰੀ ਤਿਹ ਦੁਗਨਹੀਨ ਕ ਬੀਨਯੇ। ਸਭ ਤੁਲਜ ਜਾਪੂ ਸੋਧ ਖਿਪ ਜੁਗ ਜਾਮ ਖਰਲ ਪ੍ਰਪੀਸਯੇ। ਸਿਤ ਖੰਡ ਸੋ ਦ੍ਵੈ ਗੁੰਜ ਦੈ ਜਲ ਤਾਯ ਰੇਚ ਸਬੀਨਯੇ ॥ ੪੫ ॥

ਪਾਰਾ ਸੁਹਾਗਾ ਕਾਲੀ ਮਿਰਚ ਇਕ ਇਕ ਟੰਕ। ਸੁੰਢ ਗੰਧਕ ਆਵਲੇਸਾਰ ਮਘ ਇਹ ਤਿੰਨਾਂ ਨਾਲੋਂ ਦੂਣੀਆਂ ੨ ਕਮਤੀ ਕਰੇ ਨਾ ਲਵੇ। ਇਨਾਂ ਸਭਨਾਂ ਦੇ ਸਮਾਨ ਜਮਾਲਗੋਟਾ ਸੋਧਿਆ ਹੋਇਆ ਪਾ ਕੇ ਦੋ ਪਹਰ ਖਰਲ ਚੰਗੀ ਤਰਾਂ ਕਰੇ। ਫਿਰ ਸਫੇਦ ਖੰਡ ਨਾਲ ਦੋ ਰੱਤੀ ਪ੍ਰਮਾਣ ਦੇਵੇ ਮਗਰੋਂ ਗਰਮ ਜਲ ਪਿਲਾਵੇ ਤਾਂ ਦਸਤ ਲਗਦੇ ਹਨ ॥ ੪੫ ॥

## ਬ੍ਰਿਧ ਨਰਾਚ ਰਸ

ਹਰਤਾਲ ਟੰਕਨ ਸੁੱਧ ਪਾਰਾ ਲੇਹਿ ਜਾਪੂ ਸੁੱਧ ਕਰ। ਪੁਨ ਡਾਰ ਈਂਗੁਰ ਤਾਸਮੇ ਫਿਰ ਪੀਸ ਤਾਂਕੋਬੁੱਧਕਰ। ਭੁਖ ਏਕ ਰਾਈ ਨੀਰ ਤਾਤੇ ਪੱਥ ਮੈ ਨ ਵਿਰੁੱਧ ਕਰ। ਨਰ ਰੇਚ ਲਾਗੇ ਦੁੱਖ ਭਾਗੇ ਭੁੱਖ ਜਾਗੇਰੁੱਧਕਰ॥ ੪੬॥

ਹਰਤਾਲ ਵਰਕੀ ਸੁਹਾਗਾ ਸੁਧਪਾਰਾ ਸੁਧ ਆਵਲੇਸਾਰ ਗੰਧਕ ਅਤੇ

ਸੁਧਾਈ ਜਮਾਲਗੋਟਾ। ਅਰ ਸ਼ਿੰਗਰਫ ਫਿਰ ਇਨਾਂ ਨੂੰ ਹੁਸ਼ਿਆਰੀ ਨਾਲ ਪੀਹ ਲਵੇ। ਫਿਰ ਇਕ ਰਤੀ ਪ੍ਰਮਾਣ ਗਰਮ ਜਲ ਨਾਲ ਖਾਵੇ ਅਰ ਪੱਥ ਨਾਲ ਰਹੇ ਅਪੱਥ ਨਾ ਕਰੇ। ਤਾਂ ਆਦਮੀ ਨੂੰ ਦਸਤ ਲਗ ਜਾਣਗੇ ਤੇ ਦੁਖ ਪੀੜ ਨਾਸ ਹੋਊ ਅਰ ਭੁਖ ਵਧੇਗੀ ਜੋ ਰੁਕੀ ਹੋਈ ਹੈ॥ ੪੬॥

**ਪੁਨਾ-ਤੁੰਮੇ ਰਸ-ਦੋਹਰਾ॥ ਤੁੰਮੇ ਜਲਮੈ ਸਪਤ ਦਿਨ ਸੁੱਧ ਜਪਾਲ ਘੁਟਾਯ। ਵੁੰਜ ਜੁਗਲ ਭਖ ਤਕ੍ਰ ਸੋ ਅਜਬ ਜੁਲਾਬ ਲਗਾਯ॥ ੪੭॥**

ਤੁੰਮੇ ਦੇ ਜਲ ਵਿਚ ਸੋਧਿਆ ਹੋਇਆ ਜਮਾਲਗੋਟਾ ਘੋਟਾਵੇ। ਫਿਰ ਦੋ ਰੱਤੀ ਪ੍ਰਮਾਣ ਲੱਸੀ ਨਾਲ ਖਾਵੇ ਅਜਾਇਬ ਹੀ ਕਿਸਮ ਦਾ ਜੁਲਾਬ ਲਗਦਾ ਹੈ॥ ੪੭॥

## ਜੁਲਾਬ ਰਖਿਆ

**ਦੋ:॥ਸੀਤ ਪਵਨ ਜਲ ਛੁਹੇ ਨਹਿ ਕਬੀ ਨ ਬੇਗ ਰੁਕਾਯ। ਮੰਦਰ ਥਲ ਨਿਰ ਬਾਤ ਗਹ ਪਲ ਪਲ ਤਪ ਜਲ ਪਜਾਯ॥ ੪੮॥**

ਜੁਲਾਬ ਲੈਣ ਵਾਲਾ ਠੰਢੀ ਪਵਨ, ਸਰਦ ਪਾਣੀ ਨੂੰ ਨਾ ਛੁਹੇ, ਅਰ ਬੇਗ ਦਸਤਾਂ ਦਾ ਕਦੀ ਰੋਕ ਬੀ ਨਾਂ ਬਹੇ। ਸੋਹਣੀ ਜਗਾ ਜਿਥੇ ਪੌਣ ਨਾ ਲਗੇ ਇਸ ਤਰਾਂ ਦੇ ਘਰ ਵਿਚ ਨਿਵਾਸ ਰਖੇ ਤੇ ਪਲ ਪਲ ਪਿਛੋਂ ਗਰਮ ਪਾਣੀ ਦਾ ਘੁਟ ਪੀਂਦਾ ਰਹੇ॥ ੪੮॥

## ਸੁੱਧ ਰੇਚਨ ਲੱਛਨ

**ਪ੍ਰਿਥਮ ਮੈਲ ਪੁਨ ਪਿੱਤ ਲਖ ਫੇਰ ਭੇਖਜੀ ਆਵ।ਫਿਰ ਨਿਕਸੈ ਕਫ ਉਦਰ ਤੈ ਰੇਚਨ ਸੁੱਧ ਬਤਾਵ॥ ੪੯॥**

ਪਹਿਲੇ ਮਲ(ਬਿਸ਼ਟਾ)ਫਿਰ ਪਿਤ ਅਰ ਫਿਰ ਦਵਾਈ ਨਿਕਲੇ। ਇਨਾਂ ਤੋਂ ਮਗਰੋਂ ਪੇਟ ਵਿਚੋਂ ਕਫ ਨਿਕਲੇ ਤਾਂ ਸੁੱਧ ਦਸਤ ਆਏ ਜਾਣੀਏ॥ ੪੯॥

## ਅਸੁੱਧ ਰੇਚਨ ਲਛਨ

**ਛੰਦ॥ ਕੁਖ ਸੂਲ ਨਾਭੀ ਆਕੜੇ ਅਰ ਮਿਲੇ ਵਾਤ**

ਪੁਰੀਖਹੀ। ਗਦ ਖਾਜ ਭਾਰੀ ਅੰਗ ਮੰਡਲ ਅਰੁਚ ਤਾਈ ਦੀਖਹੀ। ਅਧਮਾਨ ਭ੍ਰਮ ਬਹੁ ਦਾਹਿ ਪੀੜਾ ਪੇਖ ਪੀਲੇ ਈਖਹੀ। ਜਿਹ ਹੋਤ ਸੁੱਧ ਜੁਲਾਬ ਨਹ ਤਿਹ ਰੀਤ ਐਸੀ ਸੀਖ ਹੀ ॥ ੫੦ ॥

ਜਿਸਦੀਆਂ ਵਖੀਆਂ ਵਿਚ ਸਲ ਹੋਵੇ, ਨਾਭੀ ਦੀ ਜਗਾਂ ਆਕੜੀ ਰਹੇ, ਵ ਕੂ ਤੇ ਵਿਸ਼ਟਾ ਮਿਲੇ ਰਹਿਣ। ਧੱਫੜ ਤੇ ਖੁਰਕ ਬਹੁਤ ਭਾਰੀ ਅੰਗਾਂ ਵਿਚ ਹੋਵਨ, ਅਤੇ ਸਰੀਰ ਪਰ ਚਕਤੇ ਲਾਲ ੨ ਪੈ ਜਾਣ ਖਾਣ ਨੂੰ ਕੁਛ ਜੀ ਭੀ ਨਾ ਕਰੇ। ਅਫਾਰਾ ਤੇ ਭ੍ਰਮ ਬਹੁਤਾ ਦਾਹ ਪੀੜਾ ਅਰ ਪੀਤ ਦ੍ਰਿਸ਼ਟੀ ਦੇਖੇ। ਜਿਸ ਨੂੰ ਇਹ ਨਿਸ਼ਾਨੀਆਂ ਹੋਣ ਉਸ ਨੂੰ ਜਾਣੋ ਕਿ ਸੁੱਧ (ਸਾਫ) ਜੁਲਾਬ ਨਹੀਂ ਹੋਇਆ ਤਿਸਦੀ ਐਸੀ ਰੀਤੀ ਸਿਖ ਲਵੋ ਕਿਃ– ॥ ੫੦ ॥

ਦੋਃ ॥ ਪਾਚਨ ਔਰ ਸਨੇਹ ਕਰ ਸੱਠੀ ਚਾਵਲ ਮੂੰਗ।
ਇਨਕਾ ਯੂਖ ਪਿਲਾਯ ਕਰ ਪੁਨਦੈ ਰੇਚ ਅਭੰਗ॥ ੫੧

ਪਾਚਨ ਕਰਨੇ ਵਾਲੀਆਂ ਦਵਾਈਆਂ ਤੇ ਸਨੇਹ ਕਰਕੇ ਪੁਨਾ ਸੱਠੀ ਦੇ ਚਾਵਲ ਤੇ ਮੂੰਗਾਂ ਦਾ ਪਥ ਕਰਕੇ। ਅਰਥਾਤ ਇਨਾਂ ਦਾ ਯੂਖ ਪਿਲਾਕੇ ਫਿਰ ਚੰਗੀ ਤਰਾਂ ਦਸਤ ਦੇਵੇ ਤਾਂ ਠੀਕ ਸੁਧ ਹੋ ਜਾਂਦਾ ਹੈ ॥ ੫੧ ॥ ਇਤਿ ਜੁਲਾਬ॥

## ਅਥ ਬਮਨ ਬਿਧਿ

ਦੋਃ ॥ ਬ੍ਰਿਧ ਬਾਲ ਤ੍ਰਿਯ ਗਰਭਨੀ ਥੂਲ ਮਦਾਰਤਪੰਡ।
ਉਦਾਵਰਤ ਹ੍ਰਿਦ ਕੰਪ ਛਤ ਇਨ ਪ੍ਰਤ ਬਮਨ ਨਖੰਡ॥

ਬੁਢਾ ਬਾਲਕ ਹਮਲ ਵਾਲੀ ਰੰਨ ਮੋਟਾ ਮਦਾਰਤੀ ਤੇ ਪਾਂਡੂ ਰੋਗ ਵਾਲਾ। ਉਦਾਵਰਤ ਰੋਗੀ ਹ੍ਰਿਦਯ ਤੇ ਕੰਪ ਰੋਗ ਵਾਲਾ ਪੁਨਾ ਛਤ ਕਹੀਏ ਖਈ ਵਾਲਾ ਇਤਨੇ ਪੁਰਖਾਂ ਨੂੰ ਬਮਨ ਨਾਂ ਦੇਣਾ ਚਾਹੀਏ ॥ ੫੨ ॥

### ਕਫ ਕੋ ॥ ਤੋਟਕ

ਗਹਿ ਸੇਂਧਰ ਪੀਪਰ ਮੈਨ ਫਲੰ। ਇਨਕੋ ਕਰ ਚੂਰਨ ਕੂਟ ਭਲੰ। ਤਪਤੋਦਕ ਸੰਗ ਖੁਲਾਨ ਦਸੈ। ਸਗਰੀ

**ਕਫ ਰੋਗਵਤੀ ਨਿਕਸੇ ॥ ੫੩ ॥**

ਸੇਂਧਾਨਿਮਕ ਮਘ ਮੈਨਫਲ (ਰਾੜ੍ਹਾ)। ਇਨ੍ਹਾਂ ਦਾ ਕੂਟਕੇ ਚੰਗੀ ਤਰਾਂ ਚੂਰਨ ਕਰ ਲਵੇ। ਫਿਰ ਗਰਮ ਪਾਣੀ ਨਾਲ ਖੁਲਾ ਦਵ। ਤਾਂ ਇਸ ਨਾਲ ਸਾਰੀ ਰੋਗ ਵਾਲੀ ਕਫ ਨਿਕਲ ਜਾਂਦੀ ਹੈ ॥ ੫੩ ॥

## ਪਿਤ ਵਮਨ ਕੋ

**ਬ੍ਰਿਖ ਨਿੰਮ ਪਟੋਲ ਗਹੋ ਦਿਸਕੈ। ਇਨਕੋ ਕਰ ਚੂਰਨ ਹੀ ਪਿਸਕੈ। ਜਲ ਸੀਤਲ ਸੰਗ ਭਖੇ ਜਬਹੀ। ਕਹ ਸੀਤਲ ਪਿੱਤ ਵਮੀ ਤਬਹੀ ॥ ੫੪ ॥**

ਬਾਂਸਾ ਨਿੰਮ ਪਟੋਲ ਦੇ ਪਤ੍ਰ। ਇਨਾਂ ਦਾ ਪੀਹਕੇ ਚੂਰਨ ਕਰੇ। ਠੰਢੇ ਪਾਨੀ ਨਾਲ ਜਦ ਖਾਵੇ। ਤਾਂ ਪਿੱਤ ਵਾਲੇ ਨੂੰ ਬਮਨ ਹੋ ਜਾਵੇ ॥ ੫੪ ॥

**ਪੁਨਾ-ਅਜਵਾਯਨ ਘੀਯ ਮਿਲਾਯ ਦਏ। ਨਰ ਪ੍ਰਾਤ ਉਠੀ ਤਿਹ ਖਾਯ ਲਏ। ਵਮ ਹ੍ਵੈ ਕਫਕਾ ਤਬ ਨਾਸ ਲਖੇ। ਨਹ ਰੀਧਕ ਸੋ ਹਤ ਤਾਮ੍ਰ ਭਖੇ ॥ ੫੫ ॥**

ਅਜਵਾਇਨ ਤੇ ਘਿਉ ਮਿਲਾਕੇ। ਪੁਰਖ ਪ੍ਰਾਤਾਕਾਲ ਉਠਕੇ ਇਸ ਨੂੰ ਖਾ ਲਵੇ। ਤਾਂ ਬਮਨ ਹੋਕੇ ਕਫ ਦਾ ਨਾਸ਼ ਹੋ ਜਾਂਦਾ ਹੈ। ਅਥਵਾ ਰੀਧਕਨਾਲ ਮਾਰਿਆ ਹੋਇਆ ਤਾਂਬਾ ਖਾਵੇ ਤਾਂ ਬੀ ਕੈ ਹੋ ਜਾਂਦੀ ਹੈ ॥ ੫੫ ॥

## ਕਫਵਾਤ ਕੋ

**ਦੂਧ ਸੰਗ ਭਖੋ ਫਲ ਮੈਨ ਨਰੋ। ਵਮ ਹੋਤ ਤਤੱਛਿਨ ਬੈਦ ਬਰੋ। ਨਹ ਸੇਂਧਰ ਲੂਨ ਮੰਗਾਯ ਦਲੇ। ਜਲ ਤਾਯ ਦਿਜੈ ਵਮਿ ਆਯ ਭਲੇ ॥ ੫੬ ॥**

ਦੁਧ ਨਾਲ ਆਦਮੀ ਮੈਨਫਲ ਖਾਵੇ। ਤਾਂ ਭੀ ਤਤ ਛਿਨ ਬਮਨ ਹੋ ਆਉਂਦੀ ਹੈ। ਅਥਵਾ ਸੇਂਧਾ ਨਿਮਕ ਮੰਗਾਕੇ ਪੀਹ ਲਵੇ। ਫਿਰ ਤੱਤੇ ਜਲ ਨਾਲ ਦੇਵੇ ਤਾਂ ਭੀ ਬਮਨ ਹੋ ਜਾਂਦੀ ਹੈ ॥ ੫੬ ॥

**ਪੁਨਾ-ਪੂਟ ਬੀਜ ਰਵੀ ਦੂਧ ਸੇਂਧਰ ਕੋ। ਇਕ ਟੰਕ**

**ਗਊ ਦੁਧ ਸੋਂ ਨਰਕੋ। ਨਹ ਨੀਰ ਤਪੇ ਤੁਥ ਟੰਕਭਖੈ। ਅਥਵਾ ਫਲ ਮੈਨ ਲਿਜੈ ਕਰਖੰ॥ ੫੭॥**

ਅੱਕ ਦੇ ਦੁਧ ਦੀਆਂ ਤਿੰਨ ਪੁਠਾਂ ਸੇਂਧਾ ਨਿਮਕ ਨੂੰ ਦੇ ਲਵੇ । ਫਿਰ ਇਕ ਟੰਕ ਗਊ ਕੇ ਦੁਧ ਨਾਲ ਮਨੁਖ ਨੂੰ ਦੇਵੇ। ਅਥਵਾ ਗਰਮ ਜਲ ਨਾਲ ਇਕ ਟੰਕ ਨੀਲਾਥੋਥਾ ਛਕਾਵੇ। ਯਾਂ ਇਕ ਕਰਖ ਮੈਨਫਲ ਦੀ ਹੀ ਫੱਕੀ ਲਵੇ ਤਾਂ ਕੈ ਹੋਵੇ ॥ ੫੭ ॥

**ਭੁਜੰਗ॥ ਜਬੈ ਕੈ ਕਰੀ ਔਖਧੀ ਪੀਯ ਚੁੱਕੇ। ਤਬੈ ਬੈਠ ਉੱਚੇ ਬਲੀ ਜਾਨ ਢੁੱਕੇ। ਅਰੇ ਭਖਜੀ ਜੌ ਵਮੀ ਨਾਹਿ ਆਵੈ। ਮੁਖੇ ਨਾਲ ਏਰੰਡ ਕੀ ਤੌ ਹਲਾਵੈ॥੫੮**

ਪਰੰਤੂ ਜਦੋਂ ਕੈ ਕਰਨ ਵਾਲੀ ਦਵਾਈ ਖਾ ਚੁਕੇ। ਤਦੋਂ ਫਿਰ ਉਚੀ ਜਗਾ ਪਰ ਗਡਿਆਂ ਭਾਰ ਹੋ ਬਹੇ ਅਰ ਬਮਨ ਕਰੇ। ਜੇਕਰ ਖਾਧੀ ਹੋਈ ਦਵਾਈ ਤੇ ਕੈ ਨਾ ਆਵੇ। ਤਾਂ ਫਿਰ ਮੂੰਹ ਵਿਚ ਅਰਿੰਡ ਦੀ ਲਕੜੀ ਪਾਕੇ ਸੰਘ ਤਕ ਫੇਰੇ ॥ ੫੮ ॥

**ਦੋਹ॥ ਬਮਨ ਕਰਤ ਜਿਹ ਨਰਨ ਕੀ ਜਿਹਵਾ ਨਿਕਸ ਮੀਤ। ਦਾਖ ਤਿਲਾਂ ਕਾ ਕਲਕ ਲਿਪ ਬਦਨ ਬਿਖੇ ਥਿਤ ਚੀਤ॥ ੫੯॥**

ਬਮਨ ਕਰਦਿਆਂ ਹੋਇਆਂ ਜਿਸ ਆਦਮੀ ਦੀ ਜਬਾਨ ਨਿਕਲ ਆਵੇ। ਤਾਂ ਉਸ ਪਰ ਦਾਖ ਤੇ ਤਿਲਾਂ ਦਾ ਕਾੜ੍ਹਾ ਕਰਕੇ ਮੂੰਹ ਵਿਚ ਲੇਪ ਕਰੇ ॥੫੯॥

**ਤੱਕ੍ਰ ਯਵਾਂਗੂ ਦੂਧ ਦਧਿ ਪ੍ਰਿਥਮ ਪਿਲਾਯ ਰਜਾਯ। ਤਾਂ ਪਰ ਛਰਦ ਕਰਾਯ ਨਰ ਤੁਰਤ ਦਰਦ ਮਿਟ ਜਾਯ॥**

ਲੱਸੀ ਯਵਾਂਗੂ ਦੁਧ ਦਹੀਂ ਇਹ ਪਹਿਲੇ ਪਿਲਾਇਕੇ ਰਜਾ ਲਵੇ। ਇਸਦੇ ਮਗਰੋਂ ਫਿਰ ਬਮਨ ਕਰਾਵੇ ਤਾਂ ਤੁਰਤ ਦਰਦ (ਦੁਖ) ਮਿਟ ਜਾਂਦਾਹੈ॥

**ਬਜਾਦ ਬਿਨਾਸਕ ਰੀਥਕੇ ਸਸਤ੍ਰ ਪੰਚਮੇਂ ਬੱਸ। ਚੀਤ ਲੀੜ ਧਰ ਬ੍ਰਿੰਦ ਕੇ ਦੋਸੇ ਮਾਰ ਕੁਸ਼ ਦੱਸ॥ ੬੧॥**

ਇਸ ਬਿਆਧੀ ਬਿਨਾਸ਼ਕ ਪੁਸਤਕ ਦਾ ਪੰਚਵਾਂ ਅਧਯਾਯ ਸਮਾਪਤ ਹੋਇਆ ਹੈ। ਇਹ ਚਿਤ ਵਿਚ ਭੈ ਰਿਹਾ ਕਿ ਕਿਤੇ ਗ੍ਰੰਥ ਬਡਾ ਨਾ ਹੋ ਜਾਵੇ ਇਸਤੇ ਕੁਛ ਥੋੜਾ ਥੋੜਾ ਮਤਲਬ ਦਸਿਆ ਹੈ ॥ ੬੧ ॥

## ਇਤਿ ਸ੍ਰੀ ਬਯਾਧ ਬਿਨਾਸਕ ਨਿਬੰਧੇ ਕਵਿ ਸੀਤਲ ਬਿਰਚਤੇ ਵਿਖ ਵਰੇਚਨ ਵਮਨ ਪ੍ਰਤੀਕਾਰੇ ਨਾਮ ਪੰਚਮਾਯਧਃ ॥ ੫ ॥

ਇਤਿ ਸ੍ਰੀ ਬਿਆਧ ਬਿਨਾਸ਼ਕ ਗ੍ਰੰਥੇ ਗਣੇਸ਼ਾ ਸਿੰਘ ਵਿਰਚਤੇ ਭਾਖਾ ਵਾਰਤਕੇ ਵਿਖ ਵਿਰੇਚਨ ਕੀ ਬਰਨਨੰ ਨਾਮ ਪੰਚਮੋਂ ਧਯਾਯ ॥ ੫ ॥

---

## ਅਥ ਧਾਤੋਪਧਾਤੂ ਪ੍ਰਕਾਰ ॥

ਦੋਹ॥ ਸਪਤ ਧਾਤੂ ਉਪ ਧਾਤੂ ਹਤ ਖਸ੍ਰੂਮਸ਼ਸਤ੍ਰੂਪ੍ਰਹਾਰ।
ਕਹਿ ਸੀਤਲ ਬਰ ਬੈਦ ਪਰ ਸਰਬ ਦਰਬ ਜਸਕਾਰ ॥

ਸੱਤਾਂ ਧਾਤੂਆਂ ਤੇ ਉਪਧਾਤੂਆਂ ਦਾ ਮਾਰਨਾ ਇਸ ਵਾਸਤੇ ਛੇਵਾਂ ਸ਼ਸਤ੍ਰ ਮਾਰਦੇ ਅਰਥਾਤ ਕਹਨੇ ਹਾਂ। ਕਹਿੰਦੇ ਹਨ ਕਿ ਸ੍ਰੇਸ਼ਟ ਵੈਦਨੂੰ ਦਰਬ ਤੇ ਜਸ ਦੇ ਕਰਨੇ ਹਾਰਾ ਹੈ ॥ ੧ ॥

## ਅਥ ਸਪ੍ਤ ਧਾਤੂ ਨਾਮਨੀ ॥

ਕੰਚਨ ਚਾਂਦੀ ਤਾਂਮ੍ਰ ਲਖ ਸੀਸਾ ਯਸਦ ਪਛਾਨ।
ਬੰਗ ਲੋਹ ਯਹਿ ਸਪਤਹੀ ਧਾਤੂ ਸੋਧ ਸੁਜਾਨ ॥ ੨ ॥

ਸੋਨਾ ਚਾਂਦੀ ਤਾਂਬਾ ਸਿਕਾ ਤੇ ਜਿਸਤ। ਹੋਰ ਬੰਗ (ਕਲੀ) ਅਰ ਲੋਹਾ ਇਹ ਸਤ ਧਾਤੂਆਂ ਹੇ ਚਤੁਰ ਜਨ! ਜਾਨ ਲੈ ॥ ੨ ॥

## ਸਪ੍ਤ ਧਾਤੂ ਸੋਧਨ ਬਿਧਿ ॥

ਸ੍ਵਰਨ ਤਾਰ ਔ ਤਾਂਮ੍ਰ ਕੇ ਲੀਜੈ ਪਤ੍ਰ ਬਨਾਯ।
ਨਾਗ ਬੰਗ ਕੋ ਗਾਲ ਕਰ ਦਿਜੈ ਕ੍ਵਾਥ ਮੈ ਪਾਯ ॥ ੩ ॥

ਸੂਰਨ ਚਾਂਦੀ ਅਰ ਤਾਂਮੇ ਦੇ ਪਤ੍ਰੇ ਬਨਵਾ ਲਵੇ। ਸਿੱਕੇ ਤੇ ਕਲੀ ...

ਖਘਾਰਕੇ ਕਾੜ੍ਹੇ ਵਿਚ ਪਾ ਦੇਵੇ ॥ ੩ ॥

ਕਲਕ ਤੀਨ ਫਲ ਕੁਲਥ ਕੋ ਆਰਨਾਲ ਤਿਲ ਤੇਲ ।
ਗਵਕੀ ਤੱਕ੍ਰ ਗੁਮੂਤ ਮੈ ਸਪ੍ਤ ਬੇਰ ਤਪ ਮੇਲ ॥ ੪ ॥

ਕਾੜ੍ਹਾ ਤ੍ਰਿਫਲੇ ਤੇ ਕੁਲਥ ਦਾ ਤੇ ਹੋਰ ਸਿਰਕਾ ਤੇ ਤਿਲਾਂ ਦਾ ਤੇਲ। ਅਰ ਗੌਕੀ ਲੱਸੀ ਗੋਕਾ ਮੂਤ੍ਰ ਇਨਾਂ ਵਿਚ ਤੱਤੇ ਕਰ ਕਰ ਸਤ ਸਤ ਬਾਰੀ ਬੁਝਾ ਲਵੇ ॥ ੪ ॥

ਕੇਵਲ ਰਵਿਕੇ ਦੁਗਧ ਮੈ ਸਪ੍ਤ ਧਾਤ ਸੁਧ ਹੋਯ। ਪ੍ਰਿਥਮ ਸੋਧ ਪੁਨ ਮਾਰ ਸੁਭ ਫਿਰ ਬਰਤੇ ਰੁਜ ਖੋਯ ॥ ੫ ॥

ਯਾ ਕੱਲੇ ਅੱਕ ਦੇ ਦੁਧ ਵਿਚ ਇਸ ਤਰਾਂ ਪਾਵੇ ਤਾਂ ਸੱਤੇ ਧਾਤਾਂ ਸੁਧ ਹੋ ਜਾਂਦੀਆਂ ਹਨ। ਪਹਿਲੇ ਸੋਧਕੇ ਫਿਰ ਮਾਰੇ ਅਰ ਸੇਵਨ ਕਰਨ ਤੇ ਗੁਣ ਵੰਤ ਹੋਵੇ ॥ ੫ ॥

## ਮਾਰਨ ਬਿਧਿ

### ਤਤ੍ਰਾਦੌ ਸ੍ਵਰਨ ਮਾਰਨਬਿਧਿ

ਕਾਬਜ ॥ ਸੁੱਧ ਸ੍ਵਰਨ ਕੇ ਪਤ੍ਰ ਕਤ੍ਰ ਤੋਲਾ ਇਕ ਲਿੱਜੈ। ਦ੍ਵੈ ਤੋਲੇ ਸਿਵ ਬੀਜ ਨੀਰ ਨਿੰਬੂ ਖਰਲਿੱਜੈ। ਜਬੈ ਸੂਕ ਵਹੁ ਜਾਯ ਤਬੈ ਗੋਲਾਤਿਹ ਕਿੱਜੈ। ਗੰਧਕ ਜੁਗਲ ਸਮਾਨ ਪੀਸ ਅਧ ਊਰਧ ਦਿਜੈ ॥ ੬ ॥

ਸੁੱਧ ਸੋਨੇ ਦੇ ਪਤ੍ਰ ਕਤਰਕੇ ੧ ਤੋਲਾ ਲਵੇ। ਦੋ ਤੋਲੇ ਪਾਰਾ ਨਿੰਬੂ ਦੇ ਰਸ ਵਿਚ ਖਰਲ ਕਰੇ। ਜਦੋਂ ਉਹ ਸੁਕ ਜਾਵੇ ਤਦੋਂ ਗੋਲਾਜੇਹਾ ਕਰਕੇ। ਦੋਹਾਂ ਸਮਾਨ ਗੰਧਕ ਪੀਹਕੇ ਹੇਠ ਉਪਰ ਗੋਲੇ ਦੇ ਦੇਵੇ ॥ ੬ ॥

ਦੋਹ॥ਸੰਪੁਟ ਕਰ ਜੁਗ ਸੂਾਵ ਮੈ ਦ੍ਰਿੜ ਕਪਰੌਟਸੁਕਾਯ।
ਤੀਸ ਵੇਰਨੇ ਅਗਨਿਦੇ ਪੁਟ ਚੌਦਸ ਮਰ ਜਾਯ ॥ ੭ ॥

ਫਿਰ ਦੋ ਠੂਠੀਆਂ ਵਿਚ ਪੁਖਤਾ ਸੰਪੁਟ ਕਰਕੇ ਸੁਕਾ ਲਵੇ। ਤੀਹ ਵੇਰ ਗਿਆਂ ਗੋਹਿਆਂ ਦੀ ਅਗਨੀ ਦੇਵੇ ਇਸ ਤਰਾਂ ਚੌਦਾਂ ਪੁਠਾਂ ਵਿਚ ਸੋਨਾ ਮਰ ਜਾਂਦਾ ਹੈ ॥ ੭ ॥

ਇਹਾਂ ਧੂਮ੍ਰ ਚਮਕ ਯੁਤ ਰਹੈ ਤੌ ਫੇਰ ਆਗ ਦੇਵੈ ਧਾਤੂ ਨਿਰ ਧੂਮ ਭਈ ਬਰਤੇ ਇਹਬਚਨ ਧਨੰਤਰਾਦਿ ਅਗ ਰਥੋਂ ਕੇ ਜਾਨਵੋ। ਇਤਯਰਥਾ ॥

ਪੁਨਾ॥ ਸ੍ਵਰਨ ਪਤ੍ਰ ਤੇ ਦੁਗਨ ਸੂਤ ਸਮ ਸੂਤ ਜੁਗੰਧਕ। ਕਜਲੀ ਰਸ ਕਚਨਾਰ ਲੇਪ ਪਤ੍ਰਨ ਪਰ ਫੰਧਕ। ਦ੍ਵੈ ਠੂਠੀ ਮੈ ਰ ਖ ਚੂਰ ਅਧ ਉਧ ਕਚਨਾਰੰ। ਸੰਪੁਟ ਦ੍ਰਿੜ ਤਿਹ ਕਰੋ ਮ੍ਰਿਤਕਾ ਲਾਯ ਸਵਾਰੰ ॥ ੮ ॥

ਸੋਨੇ ਦੇ ਪਤਰਿਆਂਤੋਂ ਦੂਨਾ ਪਾਰਾ ਤੇ ਪਾਰੇ ਸਮਾਨ ਗੰਧਕ । ਕਜਲੀ ਕਰਕੇ ਕਚਨਾਰ ਦੇ ਰਸ ਨਾਲ ਪਤਰਿਆਂ ਪਰ ਲੇਪ ਕਰੇ । ਫਿਰ ਦੋ ਠੂਠੀ ਆਂ ਵਿਚ ਰਖਕੇ ਹੇਠ ਉਪਰ ਕਚਨਾਰਦਾ ਚੂਰਨ ਦੇਵੇ। ਉਸਦਾ ਪੁਖਤਾ (ਪੱਕਾ) ਸੰਪੁਟ ਮਿਟੀ ਲਗਾ ਕੇ ਕਰੇ ॥ ੮ ॥

ਦੋਹ॥ਕਠਨ ਅਗਨਿਕੀ ਤੀਨਪੁਟ ਦੀਜੈਬੈਦ ਨਿਸਾਂਕ। ਸਾਰੰਗਧਰ ਰਰ ਸ੍ਵਰਨ ਮਰ ਤਾਂਕੋ ਕਹੋ ਮ੍ਰਿਗਾਂਕ॥੯॥

ਕਰੜੀ (ਤੇਜ) ਅਗਨੀ ਦੀਆਂ ਤਿੰਨ ਪੁਠਾਂ ਨਿਸ਼ੰਕ ਹੋਕੇ ਵੈਦ ਦੇਵੇ। ਇਸਤਰਾਂ ਸਾਰੰਗਧਰ ਗ੍ਰੰਥ ਵਿਚ ਲਿਖਿਆ ਹੈ ਕਿ ਸੋਨਾ ਮਰ ਜਾਂਦਾ ਹੈ ਫਿਰ ਇਸੇਨੂੰ "ਮ੍ਰਿਗਾਂਕ" ਆਖਦੇ ਹਨ ॥ ੯ ॥

ਪੁਨਾ ॥ ਕਾਬਜ ॥ ਮਨਸਿਲ ਬੰਦਨ ਤੁਲਜ ਪੀਸ ਬਿਚ ਕੁੱਜੇ ਡਾਰੋ। ਅੰਗਲ ਜੁਗਲ ਪ੍ਰਮਾਨ ਦੂਧ ਰਵਿ ਤਾਂਪਰ ਤਾਰੋ। ਧੁੱਪੇ ਰਾਖ ਸੁਕਾਯ ਸਾਤਪੁਟਐਸਿਧਾਰੋ। ਚੂਰਨ ਕੇ ਸਮ ਆਨ ਸੁੱਧ ਹਾਟਕ ਤਬ ਗਾਰੋ॥ ੧੦ ॥

ਮਨਸਿਲ ਤੇ ਸੰਧੂਰ ਸਮਾਨ ਭਾਗ ਦੋਨੋ ਪੀਹਕੇ ਕੁੱਜੇਵਿਚ ਪਾਵੇ। ਉਸ ਦੇ ਉਤੇ ਦੋ ਉਂਗਲ ਪ੍ਰਮਾਨ ਅਕਦਾ ਦੁਧ ਤਾਰ ਦੇਵੇ। ਧੁੱਪੇ ਰਖਕੇ ਫਿਰਸੁਕਾ ਲਵੇ ਇਸ ਤਰਾਂ ਦੀਆਂ ੭ ਪੁਠਾਂ ਦੇਵੇ। ਫਿਰ ਇਸ ਚੂਰਨ ਦੇ ਸਮਾਨ ਸੋਨਾ ਲਜਾਕੇ ਪਘਾਰ ਲਵੇ ॥ ੧੦ ॥

ਦੋਹ॥ ਭੁਰ ਭੁਠ ਮੁਸ਼ੀ ਡਾਰਿਯੇ ਤਿਸ ਚੂਰਨ ਕੇ ਬੀਚ।
ਸੀਕ ਹਲਾਵੇ ਲੋਹ ਕੀ ਗ੍ਰਸੇ ਹੇਮ ਕੋ ਮੀਚ॥ ੧੧॥

ਫਿਰ ਤਿਸਦੇ ਉਪਰ ਇਸ ਚੂਰਨ ਦੀ ਚੁਟਕੀ ਭਰ ਭਰ ਕੇ ਸਿਟ ਦਾ ਜਾਵੇ। ਅਰ ਲੋਹੇ ਦੀ ਸੀਖ ਨਾਲ ਹਿਲਾਉਂਦਾ ਰਹੇ ਇਸ ਤਰਾਂ ਸੋਨੇ ਨੂੰ ਮੌਤ ਆਨ ਗ੍ਰਸਦੀ ਹੈ ਅਰਥਾਤ ਸੋਨਾ ਮਰ ਜਾਂਦਾ ਹੈ॥ ੧੧॥

ਪੁਨਾ ਕਾਬਜ॥ ਸ੍ਵਰਨ ਪਤ੍ਰ ਪਰ ਲੇਪ ਬੀਠ ਕੁਰਕਟ
ਜਲ ਪੀਸੀ। ਅਥਵਾ ਵਿੱਠ ਕਪੋਤ ਲੇਪ ਪਤ੍ਰਨ ਪਰ
ਥੀਸੀ ਗੰਧਕ ਆਵਲਸਾਰ ਸ੍ਵਰਨ ਸਮ ਪੀਸ ਜੁ ਲਿੱਜੈ।
ਅਧ ਊਰਧ ਧਰਈਠ ਨੀਠ ਸੰਪਟ ਤਿਹ ਕਿੱਜੈ॥੧੨॥

ਸੋਨੇ ਦੇ ਪਤ੍ਰਾਂ ਪਰ ਕੁਕੜ ਦੀ ਵਿੱਠ ਜਲ ਵਿਚ ਪੀਹਕੇ ਲੇਪ ਕਰੇ। ਅਥਵਾ ਕਬੂਤਰ ਦੀ ਵਿਠ ਦਾ ਲੇਪ ਇਸੇ ਤਰਾਂ ਕਰ। ਆਵਲੇਸਾਰ ਗੰਧਕ ਸੋਨੇ ਦੇ ਸਮਾਨ ਪੀਹ ਲਵੇ। ਹੇਠ ਉਤੇ ਧਰਕੇ ਇਸ ਤਰਾਂ ਪੱਕਾ ਸੰਪੁਟ ਕਰਕੇ॥ ੧੨॥

ਦੋਹ॥ ਬਨਗੋਸੇ ਗਹਿ ਪਾਂਚ ਸੀ ਆਂਚ ਦਿਜੈ ਨਵ ਪੁੱਠ।
ਦਸਮ ਏਰਨੇ ਤੀਸ ਕਾ ਸਾਤ ਕੁੰਭ ਇਮ ਰੁੱਠ॥੧੩॥

ਪੰਜਾਂ ਏਰਨਿਆਂ ਦੀ ਆਂਚ ਦੇਵੇ ਇਸ ਤਰਾਂ ਨੌ ਪੁਠ ਕਰੇ। ਦਸਵੀਂ ਪੁਠ ਤੀਹਾਂ ਏਰਨਿਆਂ ਦੀ ਦੇਵੇ, ਇਸ ਤਰਾਂ ਦੀਆਂ ਫਿਰ ਸਤ (ਕੁੰਭ) ਪੁਠਾਂ ਦੇਵੇ ਤਾਂ ਸੋਨਾਂ ਮਰ ਜਾਂਦਾ ਹੈ॥ ੧੩॥

## ਮ੍ਰਿਤ ਸ੍ਵਰਨ ਗੁਨ॥

ਸ੍ਵਰਨ ਸਰਦ ਤਰ ਮਿਸ੍ਰ ਰਸ ਤਿਕ੍ਤ ਕਖਾਯ ਪਛਾਨ।
ਜੋ ਗਵਾਹਿ ਸਭ ਰੋਗ ਹਰ ਭੋਗ ਭੁਗਾਵ ਮਹਾਨ॥੧੪

ਸੋਨਾਂ ਸਰਦ ਤੇ ਤਰ ਹੈ ਮਿਠਾ ਰਸਹੈ ਤੀਖਨ ਅਰ ਕਸਾਯ ਰਸਵਾਲਾ ਭੀ ਕਿਹਾ ਹੈ। ਜੋਗਵਾਹੀ ਹੈ ਸਭਨਾਂ ਰੋਗਾਂ ਨੂੰ ਗਵਾਣ ਵਾਲਾ ਭੋਗੀਆਂ ਨੂੰ ਬਹੁਤ ਭੋਗ ਭੁਗਾਨੇ ਵਾਲਾ ਕਿਹਾ ਹੈ॥ ੧੪॥ ਇਤੀ ਸ੍ਵਰਨ॥

## ਅਬ ਚਾਂਦੀ ਮਾਰਨ ਬਿਧਿ॥

ਕਾਬਤ॥ ਚਾਂਦੀ ਤੋਲੇ ਤੀਨ ਸੋਧ ਤਿਹ ਪਤ੍ਰ ਕਰਿੱਜੈ। ਇਕ ਤੋਲਾ ਹਰਤਾਲ ਨੀਰ ਨਿੰਬੂ ਘਸ ਕਿੱਜੈ। ਪਤ੍ਰਨ ਪਰ ਕਰ ਲੇਪ ਮੂਸ ਧਰ ਮੁੱਦ੍ਰਾ ਕਰਬੇ। ਤੀਸ ਏਰਨੇ ਆਂਚ ਐਸ ਪੁਟ ਚੌਦਸ ਧਰਬੇ॥ ੧੫॥

ਚਾਂਦੀ ਤਿੰਨ ਤੋਲੇ ਲੈਕੇ ਸੋਧਕੇ ਤਿਸਦੇ ਪਤ੍ਰ ਕਰ ਲਵੇ। ਫਿਰ੧ਤੋਲਾ ਵਰਕੀ ਹੜਤਾਲ ਨਿੰਬੂ ਦੇ ਪਾਣੀ ਵਿਚ ਘੋਟਕੇ। ਪਤ੍ਰਿਆਂ ਉੱਤੇ ਲੇਪ ਕਰਕੇ ਠੂਠੀਆਂ ਵਿਚ ਪਾਕੇ ਸੰਪੁਟ ਕਰ ਦੇਵੇ। ਤੀਹਾਂ ਏਰਨਿਆਂ ਦੀ ਅਗਨੀ ਦੇਵੇ ਇਸ ਤਰਾਂ ਦੀਆਂ ਚੌਦਾਂ ਪੁਟਾਂ ਕਰੇ॥ ੧੫॥

ਦੋ:॥ਪੁਟ ਪੁਟ ਮੈ ਹਰਤਾਲ ਦੈ ਚੌਦਸ ਆਗ ਦਿਵਾਯ। ਸੁੱਧ ਭਸਮ ਹ੍ਵੈ ਰੁਕਮ ਕੀ ਸਾਰੰਗਧਰ ਇਮ ਗਾਯ॥੧੬।

ਹਰ ਪੁਟ ਵਿਚ ਇਸੇ ਤਰਾਂ ਹੜਤਾਲ ਦਿੰਦਾ ਜਾਵੇ ਤੇ ਚੌਦਾਂ ਅੱਗਾਂ ਦੇਵੇ। ਸੁੱਧਭਸਮ ਚਾਂਦੀ ਦੀ ਹੋ ਜਾਂਦੀਹੈ ਇਸਤਰਾਂ 'ਸਾਰੰਗਧਰ" ਕਹਿੰਦਾ ਹੈ॥

ਪੁਨਾ ਦੋ:-ਪਤ੍ਰ ਤੋਲੇ ਤ੍ਰੈ ਰੁਕਮ ਕੇ ਤੋਲਾ ਸ੍ਵਰਨਮਖੀਯ। ਥੋਹਰ ਪੈ ਘਸ ਲੇਪ ਕਰ ਚੌਦਸ ਪੁਟ ਮੈ ਥੀਯ॥੧੭॥

ਪਤਰੇ ਤਿੰਨ ਤੋਲੇ ਚਾਂਦੀ ਦੇ ਅਰ ਤੋਲਾ ਭਰ ਸੋਨਮਖੀ। ਥੋਹਰ ਦੇ ਦੁਧ ਨਾਲ ਘੋਟਕੇ ਲੇਪ ਕਰੇ ਇਸ ਤਰਾਂ ਚੌਦਾਂ ਪੁਠਾਂ ਦੇਣ ਨਾਲ ਚਾਂਦੀ ਮਰ ਜਾਂਦੀ ਹੈ॥ ੧੭॥

ਪੁਨਾ॥ ਕਾਬਤ॥ ਸੁੱਧ ਤਾਰਕੇ ਪਤ੍ਰ ਏਕ ਤੋਲਾ ਕਰ ਲਿੱਜੈ। ਤੋਲਾ ਸ੍ਰੰਮਲ ਖਾਰ ਪੀਸ ਜਲ ਲੇਪਨ ਕਿੱਜੈ। ਦ੍ਰਿੜ ਸੰਪੁਟ ਮੈ ਧਾਰ ਘਾਮ ਕੈ ਬੀਚ ਸੁਕਾਵੈ। ਨਿਸ ਮੈ ਗਜ ਪੁਟ ਦੇਹੁ ਪ੍ਰਾਤ ਕਢ ਪੀਸ ਰਖਾਵੈ॥ ੧੮॥

ਸੁੱਧ ਕੀਤੇ ਹੋਏ ਚਾਂਦੀ ਦੇ ਪਤਰੇ ਇਕ ਤੋਲਾ। ਤੋਲਾ ਭਰ ਸੰਮਲਖਾਰ ਜਲ ਨਾਲ ਪੀਹਕੇ ਪਤਰਾਂ ਪਰ ਲੇਪ ਕਰੇ। ਪੱਕੇ ਸੰਪੁਟ ਵਿਚ ਰਖਕੇ ਧੁੱਪੇ

ਧਰ ਸੁਕਾ ਲਵੇ। ਰਾਤਨੂੰ ਗਜਪੁਟ ਦੇਕੇ ਫੂਕੇ ਅਰ ਦਿਨੇ ਕਢਕੇ ਪੀਹ ਰਖੇ ॥

ਦੋਹ॥ ਸੁੱਧ ਰੂਪਰਸ ਹੋਤ ਯੇ ਇਕ ਰੱਤੀ ਭਰ ਖਾਯ। ਪਲ ਨਾ ਰੁਜਕੋ ਅਟਕਹੈ ਲਲਨਾ ਬਹੁਤ ਰਮਾਯ॥੧੯

ਸੁੱਧ ਰੂਪ ਰਸ ਇਹ ਹੋਂਦਾ ਹੈ ਇਹ ਇਕ ਰੱਤੀ ਭਰ ਖਾਵੇ। ਪਲ ਮਾਤ੍ਰ ਬੀ ਕੋਈ ਰੋਗ ਨਹੀ ਠਹਰ ਸਕਦਾ ਅਤੇ ਇਸਤ੍ਰੀਆਂ ਬਹੁਤੀਆਂ ਭੋਗਨ ਦੀ ਸਮਰੱਥ ਹੋਂਦੀ ਹੈ ॥ ੧੯ ॥

ਪੁਨਾ-ਕਾਬਜ॥ ਚਾਂਦੀ ਤੋਲਾ ਪਤ੍ਰ ਅਗਨਿ ਮੈ ਖੂਬ ਤਪਾਵੇ। ਬਾਬੂ ਕੋ ਰਸ ਕਾਢ ਤਾਹਿ ਪੁਟ ਸਾਤ ਦਿਵਾਵੇ। ਮਨਸਿਲ ਆਮਲ ਸਾਰ ਤਾਰਕੇ ਤੁਲਜ ਮਗਾਵੇ। ਪਤ੍ਰਨ ਪਰ ਕਰ ਲੇਪ ਬੀਚ ਸੰਪੁਟ ਕੇ ਪਾਵੇ ॥ ੨੦ ॥

ਤੋਲਾ ਭਰ ਚਾਂਦੀ ਦੇ ਪੱਤਰੇ ਅਗ ਵਿਚ ਅਛੀ ਤਰਾਂ ਤਪਾਵੇ। ਫਿਰ ਬਾਬੂ ਦਾ ਰਸ ਕਢਕੇ ਉਸ ਵਿਚ ਸੱਤ ਪੁਠਾਂ ਦੇਵੇ। ਮਨਸਿਲ ਆਵਲੇਸਾਰ ਗੰਧਕ ਚਾਂਦੀ ਦੇ ਪਤਰਾਂ ਸਮਾਨ ਮੰਗਾਵੇ। ਇਸਦਾ ਪੱਤਰਿਆਂ ਪਰ ਲੇਪ ਕਰੇ ਫਿਰ ਸੰਪੁਟ ਵਿਚ ਪਾ ਦੇਵੇ॥ ੨੦ ॥

ਦੋਹ॥ ਗਜ ਪੁਟ ਦੀਜੈ ਰਾਤਕੋ ਪ੍ਰਾਤਕਾਲ਼ ਕਢ ਲੇਹੁ। ਪੀਸ ਪਾਨ ਪਤ ਸੰਗਦੈ ਚਤੁ ਗੁੰਜਾਂ ਭਰ ਏਹੁ॥ ੨੧ ॥

ਰਾਤ ਨੂੰ ਗਜ ਪੁਠ ਦੇਵੇ ਤੇ ਪ੍ਰਾਤਾਕਾਲ ਕਢ ਲਵੇ। ਪੀਹਕੇ ਪਾਨ ਦੇ ਪਤ੍ਰ ਨਾਲ ਚਾਰ ਰੱਤੀਆਂ ਪ੍ਰਮਾਣ ਦੇਵੇ ॥ ੨੧ ॥

ਪੁਨਾ-ਕਾਬਜ॥ ਦੋਧਕ ਤੋਲੇ ਆਠ ਜਰਦ ਪੈ ਵੈਤ ਘੁਟਾਦੇ। ਤੋਲਾ ਰੁਕਮ ਮਗਾਯ ਤਾਂਹਕੇ ਬੀਚ ਧਰਾਦੈ। ਸੰਪੁਟ ਕਰ ਦੈ ਆਗ ਏਰਨੇ ਕੀ ਇਕ ਜਾਮਾਂ। ਸੀਤ ਸ੍ਵਾਂਗ ਕਰ ਕਾਢ ਪੀਸ ਲਾਵੇ ਸਭ ਕਾਮਾ ॥ ੨੨ ॥

ਪੀਲੇ ਦੁਧ ਵਾਲੀ ਦੋਧਕ ਅਠ ਤੋਲੇ ਘੋਟ ਲਵੇ। ਫਿਰ ਤੋਲਾ ਭਰ ਚਾਂਦੀ ਮੰਗਾਕੇ ਤਿਸਦੇ ਵਿਚ ਧਰੇ। ਸੰਪੁਟ ਕਰਕੇ ਅਗਨੀ ਦੇਵੇ ਏਰਨਿਆਂ

ਗੋਹਿਆਂ ਦੀ ਇਕ ਪ ਹਰ ਭਠ। ਜਦ ਠੰਢੀ ਹੋ ਜਾਵੇ ਤਾਂ ਕੱਢਕੇ ਰੱਖੇ ਤੇ ਛਾਣ ਲਵੇ ਅਰ ਸਭਨਾਂ ਕੰਮਾ ਪੁਰ ਮਰਜੀ ਅਨੁਸਾਰ ਬਰਤੇ ॥ ੨੨ ॥

ਬਚਨਕਾ ॥ ਇਹਾਂ ਸ੍ਵਰਨ ਚਾਂਦੀ ਕੇ ਵਰਕੋਂ ਮੈ ਗੁਨ ਅਲਪ ਹੈ ਮਾਰੀ ਹੋਈ ਧਾਤੂ ਬਹੁਤ ਗੁਨ ਕਰ ਹੈ ਜੋ ਕਦਾਚ ਕਾਚੀ ਰਹੇ ਤੋ ਅਨੇਕ ਰੋਗਾਂ ਕੋ ਪੈਦਾ ਕਰੈ ਹੈ ਯਾਂਤੇ ਬੈਦਰਾਜ ਕੋ ਚਾਹੀਯੇ ਜੁ ਭਲੀ ਪ੍ਰਕਾਰ ਮਾਰ ਬਰਤੇ ਤੋ ਵਹੁ ਸੁੱਧ ਧਾਤੂ ਰੋਗਾਂ ਮੈਂ ਸਮੁੰਦ੍ਰ ਕੀਆਂ ਤਰੰਗੋਂ ਤੇ ਨਿਕਾਸਨੇ ਕੋ ਜਹਾਜ ਸਮਾਨ ਹੈ ਇਹ ਬਚਨ ਸ੍ਰੀ ਕਾਂਸ਼ਿ ਰਾਜ ਜੀਕੋ ਜਾਨਵੇ ॥

## ਅਬ ਰੁਪਯਾ ਮਾਰਨ ਬਿਧਿ ॥

ਕਾਬਤ ॥ ਸੁੱਧ ਰੁਪੱਯਾ ਆਨ ਸਾਤ ਪੁਟ ਰਵਿਪੈਦਿੱਜੈ। ਤੋਲਾ ਹੁਸਨ ਜੁ ਧੂਪ ਦੂਧ ਰਵਿ ਮੈ ਖਰਲਿੱਜੈ। ਤਿਨ ਮਾਸੇ ਭਰ ਲੇਪ ਖੂਬ ਲਿਪਵਾਯ ਰੁਪੈਯਾ। ਪੁਨ ਇਕ ਤੋਲਾ ਚਰਸ ਕੁਠਾਲੀ ਜੁਗਲ ਬਨੈਯਾ ॥ ੨੩ ॥

ਸੁੱਧ ਰੁਪਯਾ ਅਰਥਾਤ ਨਾਨਕਸ਼ਾਹੀ ਲਿਆਕੇ ਸੱਤ ਪੁਠਾਂ ਉਸ ਨੂੰ ਅਕ ਦੇ ਦੁਧ ਦੀਆਂ ਦੇਵੇ। ਤੋਲਾ ਭਰ ਹੁਸੈਨੀ ਧੂਪ ਅੱਕ ਦੇ ਦੁਧ ਵਿਚ ਖਰਲ ਕਰਕੇ। ਤਿਸਦੇ ਤਿੰਨ ਮਾਸੇ ਭਰ ਲੇਪ ਨਾਲ ਚੰਗੀ ਤਰਾਂ ਰੁਪਯਾਲੇਪ ਦੇਵੇ। ਪੁਨਾ ਇਕ ਤੋਲਾ ਭਰ ਚਰਸ ਦੀਆਂ ਦੋ ਕੁਠੀਆਂ ਬਨਾਵੇ ॥ ੨੩ ॥

ਤਿਹਮੈ ਦਮੜਾ ਰਾਖ ਫੇਰ ਬਿਸਖਪਰਾ ਆਨੈ। ਦਸ ਤੋਲੇ ਪਰਮਾਨ ਤਾਂਹਿਕੇ ਅਧ ਉਧਠਾਨੇ। ਕਪਰੋਟੀ ਕਰ ਖੂਬ ਛਜਾਇ ਪੰਦ੍ਰਾਂ ਬਨ ਗੋਸੇ। ਤੀਨ ਪੁੱਠ ਇਮ ਦੀਤ ਅਨਲ ਦਿੱਜੈ ਕਰ ਗੋਸੇ ॥ ੨੪ ॥

ਤਿਨਾਂ ਵਿਚ ਰੁਪਯਾ ਰਖਕੇ ਫਿਰ ਵਿਸਖਪਰਾ ਲਿਆਕੇ । ਉਸਦਾ ਵਜਨ ੧੦ ਤੋਲੇ ਪ੍ਰਮਾਣ ਹੋਵੇ ਤਿਸਦੇ ਹੇਠ ਉਤੇ ਦੇ ਦੇਵੇ। ਚੰਗੀ ਤਰਾਂ ਕਪ ਰੋਟੀ ਉਪਰ ਕਰਕੇ ਪੰਦਰਾਂ ਏਰਨਿਆਂ ਦੀ ਪੁਠ ਦੇਵੇ। ਇਸਤਰਾਂ ਦੀਆਂ ਤਿੰਨ ਪੁਠਾਂ ਕਿਤੇ ਕਿਨਾਰੇ ਨਿਰਬਾਤ ਸਥਾਨ ਵਿਚ ਦੇਵੇ ॥ ੨੪ ॥

ਦੋ: ॥ ਫਿਰ ਨੁਗਦਾ ਕਰ ਤੀਨ ਪੁਟ ਬਿਸਖਪਰੇ ਕੀ ਦੇਹੁ। ਕਹ ਸੀਤਲ ਅਨੁਪਾਨਸੋਂ ਸਭਰੁਜਕਾਟੇ ਏਹੁ॥

ਫਿਰ ਨੁਗਦਾ ਕਰਕੇ ਤਿੰਨ ਪੁਠਾਂ ਬਿਸਖਪਰੇ ਦੀਆਂ ਦੇਵੇ । ਇਹ ਫਿਰ ਐਸਾ ਉਤਮ ਹੋ ਜਾਂਦਾ ਹੈ ਕਿ ਅਨੁਪਾਨ ਨਾਲ ਸਭਨਾਂ ਰੋਗਾਂ ਨੂੰ ਕਟਦਾ ਹੈ ॥ ੨੫ ॥

ਇਹਾਂ ਜੋ ਪੀਸਕ ਨ ਭਵੇ ਤੋ ਰੁਪਏ ਕੇ ਪਾਰਾ ਮਿਲਾਕੇ ਫੇਰ ਬਿਸਖਪਰੇ ਕੀਯਾਂ ਤੀਨ ਪੁਟ ਦੇਵੇ ਜੇ ਫੇਰ ਭੀ ਕਠੋਰ ਰਹੇ ਤੋ ਤੇਜਾਬ ਲਗਾਕੇ ਇਕ ਪੁਟ ਬਿਸਖਪਰੇ ਕੀ ਫੇਰ ਦੇਵੇ ਤੋ ਪੀਸਕ ਖੂਬ ਹੋਵੈ ਹੈ ਇਹਵਾਕ ਸਿਧ ਨਾਥ ਯੋਗੀ ਕਾ ਜਾਨਵੋ ॥ ਇਤਜਰਬ: ॥

ਪੁਨਾ ਕਾਬਤ ॥ ਲਘੁਦੋਧ ਨਭਬੇਲ ਘੋਟ ਰਸ ਅਠ ਅਠ ਤੋਲੇ। ਇਕ ਬਿੰਸਤ ਦੈ ਪੁੱਠ ਫੇਰ ਲਘੁ ਦੋਧਕ ਟੋਲੇ। ਅਠ ਤੋਲੇ ਰਗੜ ਧ ਬੀਚ ਦਮੜਾ ਧਰ ਦਿੱਜੈ। ਬੱਤੀ ਤੋਲੇ ਆਂਚ ਪੁੱਠ ਇਮ ਯਾਰਾਂ ਕਿੱਜੈ ॥ ੨੬ ॥

ਛੋਟੀ ਦੋਧਕ ਤੇ ਅਕਾਸ਼ ਵੇਲ ਘੋਟਕੇ ਦਿਨਾਂ ਦਾ ਰਸ ਅਠ ਅਠ ਤੋਲੇ ਕਰ ਲਵੇ। ਇਸਦੀਆਂ ਇੱਕੀ ਪੁਠਾਂ ਦੇਵੇ ਤੇ ਫਿਰ ਛੋਟੀ ਦੋਧਕ ਮੰਗਾਕੇ। ਰਗੜਕੇ ਅੱਠ ਤੋਲੇ ਉਸਦੇ ਨੁਗਦੇ ਵਿਚ ਰੁਪੱਯਾ ਧਰਕੇ। ਬੱਤੀਆਂ ਤੋਲਿਆਂ ਦੀ (ਕਪਰੇ ਦੀ) ਅਗਨੀ ਦੇਵੇ ਇਸਤਰਾਂ ਦੀਆਂ ਯਾਰਾਂ ਪੁਠਾਂ ਕਰੇ ॥ ੨੬ ॥

ਪੁਨਾ-ਦੋ: ॥ ਬੀਚ ਜੁ ਨੁਗਦੇ ਤੂਤੜੀ ਲੇਹੁ ਰੁਪੱਯਾ ਮਾਰ। ਲਜਾਵੰਤੀ ਕੇ ਬਿਖੇ ਅਬ ਦਾ ਕਰੋ ਪ੍ਰਹਾਰ॥੨੭

ਯਾਂ ਤੂਤੜੀ ਬੂਟੀ ਦੇ ਨੁਗਦੇ ਵਿਚ ਰੁਪਯਾ ਮਾਰ ਲਵੇ । ਇਸੇ ਤਰ੍ਹਾਂ ਲਾਜਵੰਤੀ ਬੂਟੀ ਦੇ ਨੁਗਦੇ ਵਿਚ ਮਾਰਨਾ ਕਿਹਾ ਹੈ ॥ ੨੭ ॥

## ਮ੍ਰਿਤ ਚਾਂਦੀ ਗੁਣ ॥ ਦੋਹਰਾ ॥

ਰੁਕਮ ਸਰਦ ਤਰ ਮਿਸ੍ਰ ਰਸ ਅਮਲ ਕਖਾਯ ਜੁ ਸ੍ਵਾਦ।
ਬੀਜ ਗਰਮ ਰੁਜ ਭ੍ਰਮਹਰ ਬਲਕਰ ਕਵਜਖੁਸ਼ਾਦ ॥

ਚਾਂਦੀ ਸਰਦ ਤਰ ਹੈ ਮਿੱਠਾ ਰਸ ਅਮਲ ਅਤੇ ਕਖਾਇ ਇਸਦਾ ਸੁਆਦ ਹੈ। ਬੀਰਜ ਦੀ ਗਰਮੀ ਦੇ ਰੋਗ ਰੂਪ ਭਰਮ ਦੀ ਹਰਨੇ ਹਾਰੀ ਹੈ ਅਤੇ ਬਲ ਪੈਦਾ ਕਰਨੇਹਾਰੀ ਅਰ ਕਬਜ਼ ਖੁਸ਼ਾਦ ਹੈ ॥ ੨੮ ॥

## ਅਬ ਤਾਮ੍ਰ ਮਾਰਨ ਬਿਧਿ ॥ ਕਾਬਤ ॥

ਤਾਂਬ੍ਰ ਪਤ੍ਰ ਕਰਵਾਯ ਏਕ ਸਿਰਸਾਹੀ ਲੈਕੇ । ਅਧ
ਪਲ ਗੰਧਕ ਆਨ ਕਰਖ ਇਕ ਸੂਤ ਮਿਲੈਕੇ। ਨਿੰਬੂ
ਰਸ ਘਸ ਲੇਪ ਜੋਰ ਸੰਪੁਟ ਦੈ ਗਜਪੁਟ। ਸਾਤ ਬੇਰ
ਇਮ ਕਰੇ ਫੇਰ ਗਹ ਕੰਨਜਾ ਰਸ ਕੁਟ॥ ੨੯ ॥

ਤਾਂਮੇ ਦੇ ਪਤ੍ਰ ਇਕ ਸਰਸਾਹੀ ਭਰ ਦੇ ਕਰਾਕੇ। ਫਿਰ ਅਧਾ ਪਲ ਗੰਧਕ ਲਿਆਕੇ ਉਸ ਵਿਚ ੩ ਕਰਖ ਪਾਰਾ ਪਾਕੇ । ਇਸਨੂੰ ਨਿੰਬੂ ਦੇ ਰਸ ਨਾਲ ਘੋਟ ਕੇ ਲੇਪ ਕਰੇ ਫਿਰ ਦੋ ਠੂਠੀਆਂ ਦਾ ਸੰਪੁਟ ਜੋੜਕੇ ਗਜ ਪੁਠ ਦ੍ਵਾਰਾ ਫੂਕ ਦੇਵੇ ਇਸ ਤਰਾਂ ਸਤਵਾਰੀ ਕਰੇ ਫਿਰ ਕੁਆਰ ਦੇ ਰਸ ਵਿਚ ॥ ੨੯ ॥

ਦੋਹਾ-ਸਾਤ ਬੇਰ ਤਿਹ ਖਰਲ ਕਰ ਫੂਕੋ ਅਗਨਿ ਮਝਾਰ। ਤਾਮ੍ਰ ਮ੍ਰਿਤ ਅਤਿ ਸੁੱਧ ਭਵ ਗੁੰਜਾ ਭਰ ਭਖਕਾਰ॥

ਸੱਤ ਵਾਰੀ ਖਰਲ ਕਰੇ ਅਰ ਅਗਨੀ ਵਿਚ ਫੂਕੇ । ਤਾਮਾ ਇਸ ਤਰ੍ਹਾਂ ਮਰਦਾ ਤੇ ਸੁੱਧ ਹੁੰਦਾ ਹੈ ਤੇ ਇਕ ਰੱਤੀ ਪ੍ਰਮਾਣ ਖਾਣ ਨੂੰ ਦੇਵੇ ॥ ੩੦ ॥

ਪੁਨਾ ॥ ਕਾਬਤ ॥ ਗਹੋ ਨਿਪਾਲੀ ਤਾਮ੍ਰ ਤਪਤ ਅਗਨੀ ਸੋ ਕਿੱਜੈ। ਨਿੰਬੂ ਅਮਲੀ ਆਨ ਆਵਲੇ ਨੀਰ ਡ ਦਿੱਜੈ। ਦਧਿ ਕੰਨਜਾ ਰਵਿ ਦੂਧ ਦੂਧ ਥੋਹਰ ਖਸਮਨੋ।

**ਤਿਨ ਤਿਨ ਪੁਟ ਇਨ ਦੇਹੁ ਪੁਨਾ ਰਸ ਗੰਧਕ ਆਨੋ॥**

ਨੈਪਾਲ ਦੇਸ ਦਾ ਤਾਂਬਾ ਮੰਗਾਕੇ ਅਗਨੀ ਨਾਲ ਤਪਾਵੇ। ਫਿਰ ਨਿੰਬੂ ਦੇ ਜਲ ਤੇ ਇੰਮਲੀ ਦੇ ਜਲ ਅਰ ਆਵਲੇ ਦੇ ਜਲ ਨਾਲ ਇਸਨੂੰ ਭਿਉਂ ਲਵੇ। ਦਹੀਂ ਕੁਆਰ ਅੱਕ ਦਾ ਦੁਧ ਬੋਹਰ ਦਾ ਦੁਧ ਖੱਸ। ਤਿੰਨ ਤਿੰਨ ਪੁਠਾਂ ਇਨਾਂ ਦੀਆਂ ਦੇਵੇ ਪੁਨਾ ਫਿਰ ਪ ਰਾ ਤੇ ਗੰਧਕ ਲੈ ਆਵੇ॥ ੩੧॥

**ਕਜਲੀ ਨਿੰਬੂ ਨੀਰ ਲੇਪ ਪਤ੍ਰਨ ਪਰ ਕਰਬੋ। ਫਿਰ ਸੰਪੁਟ ਕਰ ਨੀਠ ਆਂਚ ਗਜ ਪੁਟ ਕੀ ਧਰਬੋ। ਸੀਤ ਸ੍ਵਾਂਗ ਕਰ ਕਾਢ ਡਾਰ ਪੰਚਾਮ੍ਰਿਤ ਪੀਸੀ। ਟਿੱਕੀ ਕਰੋ ਬਨਾਇ ਆਗ ਫਿਰ ਗਜਪੁਟ ਕੀਸੀ॥ ੩੨॥**

ਕਜਲੀ ਕਰਕੇ ਨਿੰਬੂ ਦੇ ਰਸ ਨਾਲ ਪਤ੍ਰਾਂ ਪਰ ਲੇਪ ਕਰੇ। ਫਿਰ ਚੰਗੀ ਤਰਾਂ ਸੰਪੁਟ ਵਿਚ ਧਰੇ ਅਰ ਗਜ ਪੁਠ ਦੀ ਆਂਚ ਦੇਵੇ। ਸ੍ਵਾਂਗ ਸੀਤਲ ਹੋਨੇ ਪਰ ਕਢੇ *ਪੰਚਾਮ੍ਰਿਤ ਡਾਰਕੇ ਪੀਹੇ। ਬਨਾਇਕੇ ਫਿਰ ਟਿੱਕੀ ਕਰੇ ਅਰ ਗਜ ਪੁਠ ਦੀ ਅਗਨਿ ਦੇਵੇ॥ ੩੨॥

**ਦੋਹਾ-ਸੁੱਧ ਤਮੇਸ੍ਵਰ ਹੋਤ ਇਮ ਪੀਸ ਬਿੱਲ ਵਿਚਪਾਯ। ਕ੍ਰਿਛ ਮੂਤ ਖਈ ਬੀਜ ਗਤ ਤਾਪ ਪੁਰਾਤਨਜਾਯ॥੩੩**

ਇਸਤਰਾਂ ਤਮੇਸ੍ਵਰ ਸੁੱਧ ਹੁੰਦਾ ਹੈ ਤੇ ਫਿਰ ਪੀਹਕੇ ਬਿੱਲ ਵਿੱਚ ਪਾਰੱਖੇ। ਮੂਤ੍ਰ ਕ੍ਰਿਛ ਖਈ ਨਾਸ ਹੋਏ ਬੀਰਜ ਨੂੰ ਅਤੇ ਤਾਪ ਪੁਰਾਨੇ ਵਾਲੇ ਨੂੰ ਦੇਵੇ ਤਾਂ ਜਾਂਦੇ ਰਹਿੰਦੇ॥ ੩੩॥

## ਅਥ ਪੈਸਾ ਮਾਰਨ ਬਿਧਿ

**ਚੌਂ:—ਹੇਮ ਮੱਖਜਕਾ ਸਮ ਇਕ ਪੈਸਾ। ਅਧ ਊਰਧ**

---

*ਪੰਚਾਮ੍ਰਿਤ ਨਾਮ—ਗਿਲੋਯ ੧ ਭੁਖੜਾ ੨ ਮੂਸਲੀ ੩ ਮੁੰਡੀ ੪ ਸਤਾਵਰ ੫ ਇਨਾਂ ਨੂੰ ਪੰਚਾਮ੍ਰਿਤ ਕਹਿੰਦੇ ਹਨ। ਅਥਵਾ ਦੁਧ੧ ਮਿਸਰੀ੨ ਘਿਉ ੩ ਦਹੀ ੪ ਸ਼ਹਤ ੫ ਇਨਾਂ ਪੰਜਾਂ ਨੂੰ ਭੀ ਪੰਚਾਮ੍ਰਿਤ ਕੈਹਦੇ ਹਨ। ਇਸ ਵਾਸਤੇ ਦੇਖੋ ਸ਼ਬਦਾਰਥਮਣੀ ਕੋਸ਼ ਪ੍ਰਿਸ਼੍ਟ ੫੪ ਸਤਰ ੬। ਔਰ ਦੇਖੋ ਸ਼ਾਲਗ੍ਰਾਮੌਖਧ ਸਬਦ ਸਾਗਰ ਪ੍ਰਿਸ਼੍ਟ ੯੨ ਸਤਰ ੬। ਅਰ ਇਸੀ ਨੂੰ ਹੀ ਪੰਚਾਮ੍ਰਿਤ ਔਖਧ ਕਹਿੰਦੇ ਹਨ।

ਪੈਸੇ ਕੇ ਦੈਸਾ। ਰਾਤ ਅਗਨਿ ਦੈ ਦਿਨੈ ਨਿਕਾਲ। ਪੈਸਾ ਮਰ ਬਾਤਾਦਿਕ ਟਾਲ ॥ ੩੪ ॥

ਸੋਨਮੱਖੀ ਇਕ ਪੈਸਾ ਭਰ। ਹੇਠ ਉਤੇ ਪੈਸੇ ਦੇ ਦੇਕੇ। ਰਾਤਨੂੰ ਅਗਨੀ ਦੇਕੇ ਦਿਨੇ ਕੱਢ ਲਵੇ। ਇਸਤਰਾਂ ਪੈਸਾ ਮਰਦਾ ਹੈ ਤੇ ਵਾਯੂ ਆਦਿਕ ਰੋਗਾਂਨੂੰ ਵੇਵੇ ਤਾਂ ਟਾਲ ਦਿੰਦਾ ਹੈ ॥ ੩੪ ॥

ਪੁਨਾ ॥ ਲੈ ਅੱਕ ਮੁੱਢੀ ਕੋ ਕਰ ਛੇਕ। ਪੈਸਾ ਤਾਮੈ ਧਰਿਯੇ ਏਕਾ ਤਾਪੈ ਤਾਕੋ ਬੂਰਾ ਪਾਯ। ਫਿਰ ਕਪਰੋਟੀ ਕਰੋ ਬਨਾਯ ॥ ੩੫ ॥

ਲੈਕੇ ਅੱਕ ਦੀ ਮੁਢੀ ਵਿਚ ਉੱਕਰ ਕੇ ਛੇਕ ਕਰ ਲਵੇ। ਇਸ ਵਿਚ ਇਕ ਪੈਸਾ ਰੱਖ ਦੇਵੇ। ਉਸੀ ਛੇਕ ਵਿਚ ਅੱਕ ਮੁਢੀ ਦਾ ਹੀ ਬੂਰਾ ਪਾ ਦੇਵੇ। ਫਿਰ ਉਸ ਪਰ ਕਪਰੋਟੀ ਚੰਗੀ ਤਰਾਂ ਬਨਾਕੇ ਕਰੇ ॥ ੩੫ ॥

ਤਾਪੈ ਮਾਟੀ ਕੋ ਦੈ ਲੇਪ। ਗਜਪੁਟ ਦੈਕੇ ਕਾਢ ਅਸੇਪ। ਪੈਸਾਮਰੇ ਰੋਗ ਸਭ ਮਾਰੇ। ਅਨੂਪਾਨ ਕੇ ਸੰਗਪਿਆਰੇ॥

ਤਿਸਦੇ ਉਪਰ ਮਿਟੀ ਦਾ ਲੇਪ ਕਰੇ। ਗਜ ਪੁਠ ਦੇਕੇ ਅਡੋਲ ਕੱਢ ਲਵੇ। ਇਸਤਰਾਂ ਪੈਸਾ ਮਰਿਆ ਹੋਇਆ ਸਬ ਰੋਗਾਂ ਨੂੰ ਮਾਰਦਾ ਹੈ। ਪਰ ਅਨੁਪਾਨ ਦੇ ਨਾਲ ਸੇਵਨ ਕਰੇ ॥ ੩੬ ॥

## ਮ੍ਰਿਤ ਤਾਮ੍ਰ ਗੁਨ ॥ ਦੋਹਾ ॥

ਗਰਮ ਖੁਸ਼ਕ ਤਿਕਤੁ ਕਟੂ ਮੀਠਾ ਅਮਲ ਕਖ਼ਾਯ। ਸਨਜ ਅਚੇਤੀ ਆਦਿ ਹਰ ਕਵਜਖੁਸ਼ਾਦੀ ਗਾਯ॥ ੩੭

ਗਰਮ ਖੁਸ਼ਕ ਤੀਖਣ ਕਟੂ ਅਰ ਮੀਠਾ ਤੇ ਅਮਲ ਅਰ ਕਖ਼ਾਯ ਹੈ। ਸੰਨਿਪਾਤ ਤੇ ਬਿਹੋਸ਼ੀ ਆਦਿਨੂੰ ਹਰਦਾਹੈ ਅਰ ਕਬਜ ਖੁਸ਼ ਦਵੀ ਕਿਹਾਹੈ। ੩੭

ਇਹਾਂ ਤਾਮ੍ਰ ਭਲੀਪ੍ਰਕਾਰ ਮਾਰਨਾ ਚਾਹੀਏ ਕਾਚੇ ਰਹੇਜੋ ਕੁਸ਼ਾਦਿਕੋ ਕਰੇਹੈ ਔਰ ਜੋ ਬੂਟੀਕਰ ਸ੍ਰੇਤਭਏ ਤੋ ਅਨੇਕ ਗੁਨੋਂਕਾ ਦਾਤਾ ਹੈ ਇਹ ਬਚਨ ਰਸਰਤਨਮਾਲਾਮੇ ਹੈ।

## ਅਬ ਸੀਸਾ ਮਾਰਨ ਬਿਧਿ॥ ਕਾਬਤ॥

ਸੁੱਧ ਨਾਗ ਕੋ ਗਾਲ ਡਾਲ ਠੀਕਰ ਮੇਂ ਭੈਯਾ। ਆਮਲੀ ਪਿਪਲ ਛਿੱਲ ਕੁੱਟ ਚੂਰਨ ਕਰ ਲੈਯਾ। ਭਰਭਰ ਮੁਸ਼ਟੀ ਪਾਯ ਨਾਗ ਤੇ ਚੌਗੁਨ ਚੂਰਨ। ਲੋਹ ਸੀਕ ਬਿਚ ਫੇਰ ਪਹਰ ਇਕ ਮੈ ਮਰ ਤੂਰਨ ॥੩੮॥

ਸੋਧੇ ਹੋਏ ਸਿੱਕੇ ਨੂੰ ਢਾਲਕੇ ਫਿਰ ਠੀਕਰੀ ਵਿਚ ਡਾਲ ਦੇਵੇ। ਫਿਰ ਇੰਮਲੀ ਤੇ ਪਿਪਲ ਦੀ ਛਿਲ ਇਨਾਂ ਦਾ ਕੁਟਕੇ ਚੂਰਨ ਕਰ ਲਵੇ। ਇਸਦੀ ਭਰ ਭਰ ਕੇ ਚੁਟਕੀ ਪੌਂਦਾ ਰਹੇ ਸਿੱਕੇ ਨਾਲੋਂ ਚੌਗੁਨੀ ਚੂਰਨ ਦੀ ਮਾਤ੍ਰਾਹੋਵੇ। ਵਿੱਚ ਲੋਹੇਦੀ ਸੀਖ ਫੇਰਦਾ ਰਹੇ ਤਾਂ ਇਕ ਪਹਰਵਿੱਚ ਮਰਜਾਂਦਾ ਹੈ ॥ ੩੮ ॥

ਤਿਹ ਸਮ ਮਨਸਿਲ ਸੁੱਧ ਮੇਲ ਕਾਂਜੀ ਸੋ ਖਰਲੌ।ਫਿਰ ਤਿਹ ਗੋਲਾ ਠਾਨ ਖੂਬ ਸੰਪੁਟ ਕੋ ਕਰਲੌ। ਅਗਨਿ ਸੇਰ ਦਸ ਪੰਚ ਦੇਹੁ ਗੋਸੇ ਕੀ ਤਾਕੋ। ਸਾਠ ਪੁਠ ਇਮ ਲਾਗ ਨਾਗ ਸੁਧ ਮਰੇ ਨ ਸਾਕੋ ॥ ੩੯॥

ਤਿਸਦੇ ਸਮਾਨ ਮਨਸਿਲ ਸੁੱਧ ਕਾਂਜੀ ਨਾਲ ਮਿਲਾਕੇ ਖਰਲ ਕਰੇ। ਤਿਸਦਾ ਫਿਰ ਗੋਲਾ ਕਰੇ ਪੁਨਾ ਤਿਸਦਾ ਸੰਪੁਟ ਕਰਲਵੇ। ਫਿਰ ਪੰਦਰਾਂ ਸੇਰਾਂ ਗੋਹਿਆਂ ਦੀ ਅਗਨੀ ਦੇਵੇ। ਇਸਤਰਾਂ ੬੦ ਪੁਠਾਂ ਦਵੇ ਤਾਂ ਨਾਗ ਸੁੱਧ ਮਰ ਜਾਂਦਾ ਹੈ ਬਚਦਾ ਨਹੀ ॥ ੩੯ ॥

ਦੋਹਾ-ਕਟੇ ਸੁਜਾਕ ਪੁਰਾਤਨੈ ਠਟੇ ਬਹੁਤ ਗੁਨ ਔਰ। ਜਟੇ ਜੋਰ ਸਤ ਕੁੰਭ ਕੋ ਲਟੇ ਨਾਰਿ ਲਖ ਤੌਰ ॥੪੦॥

ਖਾਵੇ ਤਾਂ ਇਹ ਪੁਰਾਨੇ ਸੁਜਾਕ ਨੂੰ ਕੱਟ ਦਿੰਦਾ ਹੈ ਹੋਰ ਭੀ ਬਹੁਤ ਗੁਣ ਕਰਦਾ ਹੈ। ਸੌ ਹਸਤੀ ਸਮਾਨ ਜੋਰ ਦਿੰਦਾ ਹੈ ਇਸਦਾ ਤੌਰ ਦੇਖਕੇ ਇਸਤ੍ਰੀ ਲਟ ਜਾਂਦੀ ਹੈ ॥ ੪੦ ॥

ਪੁਨਾ ਕਾਬਤ॥ ਤ੍ਰਿਫਲਾ ਕੇਲਾ ਨਿੰਮ ਭਖੜਾ ਨੀਰ [illegible]। ਅਜਾ ਦੂਧ ਗਵ ਘੀਯ ਨਾਗ ਇਨ ਸਪਤ

ਮਝਾਰਾ ।ਸਪਤ ਸਪਤ ਪੁਟਦੇਹੁ ਫੇਰ ਠੀਕਰਮੇ ਗਾਲੋ। ਹਰੀ ਲਾਕੜੀ ਏਕ ਦਾਲ ਹਲਧੀ ਕੀ ਭਾਲੋ ॥ ੪੧ ॥

ਤ੍ਰਿਫਲਾ ਕੇਲਾ ਨਿੰਮ ਭੱਖੜਾ ਅਰ ਅਨਾਰ। ਬਕਰੀ ਦਾ ਦੁਧ ਤੇ ਗੋਕਾ ਘ੍ਰਿਤ ਇਨਾਂ ਸੱਤਾਂ ਵਿਚ ਸਿੱਕੇ ਨੂੰ। ਸਤ ਸਤ ਪੁਠਾਂ ਦੇਵੇ ਪਰ ਠੀਕਰੀ ਵਿੱਚ ਵਾਲਕੇ। ਇਕ ਲਕੜੀ ਹਰੀ ਦਾਰਹਲਧੀ ਦੀ ਲੈ ਆਵੇ ॥ ੪੧ ॥

ਨਾਗ ਬੀਚ ਵਹੁ ਫੇਰ ਹੇਠ ਅਗਨੀ ਬਹੁ ਕੀਜੈ । ਉਭੈ ਪਹਰ ਕੇ ਬੀਚ ਨਾਗ ਕੋ ਭਸਮ ਕਰੀਜੈ । ਕਿ ਲੈ ਬਕ ਯਨ ਦਾਰ ਨਾਗ ਕੇ ਬੀਚਫਿਰਾਵੈ। ਜਬੈ ਭਸਮਹ੍ਵੈ ਜਾਯ ਸਰਾਵਾ ਤਬੈ ਦਿਵਾਵੈ ॥ ੪੨ ॥

ਓਹ ਸਿੱਕੇ ਦੇ ਵਿਚ ਫੇਰਦਾ ਰਹੇ ਅਰ ਹੇਠ ਅਗਨੀ ਬਾਲਦੇਵੇ। ਇਸ ਤਰਾਂ ਦੋ ਪਹਿਰਾਂ ਦੇ ਵਿਚ ਸਿੱਕੇ ਦੀ ਸਵਾਹ ਕਰ ਲਵੇ। ਅਥਵਾ ਬਕਾਇਨਦੀ ਲਕੜੀ ਲੈਕੇ ਸਿੱਕੇ ਦੇ ਬਿੱਚ ਫੇਰੇ। ਜਦੋਂ ਓਹ ਭਸਮ ਹੋ ਜਾਵੇ ਤਦ ਫਿਰ ਠੂਠੀ ਉਸ ਪਰ ਦੇ ਦੇਵੇ ॥ ੪੨ ॥

ਹਰ ਰੰਗ ਸੁਭ ਭਵੇ ਛਾਨ ਪਟ ਮੇ ਤਿਹ ਲਿੱਜੈ । ਰਸਾ ਬਕਾਯਣ ਡਾਰ ਫੇਰ ਵਹੁ ਖਰਲ ਕਰਿੱਜੈ। ਪਾਵੈ ਬਿੱਲ ਸੁਕਾਯ ਸੰਗ ਅਨੁਪਾਨਹ ਦਿੱਜੈ। ਨਵੰਪੁਰਾਨ ਸੁਜਾਕ ਮੂਤ੍ਰ ਕ੍ਰਿਛ ਰਿਨਗ ਮਿਟਿੱਜੈ॥ ੪੩ ॥

ਇਸਦਾ ਸਹਣਾ ਹਰਾ ਰੰਗ ਹੋ ਜਾਂਦਾ ਹੈ ਇਸਨੂੰ ਕੱਪੜੇ ਵਿੱਚ ਛਾਣ ਲਵੇ। ਬਕਾਇਣ ਦਾ ਰਸ ਪਾਕੇ ਫਿਰ ਖਰਲ ਕਰੇ। ਬਿੱਲ ਵਿੱਚ ਸੁਕਾਕੇ ਪਾਵੇ ਤੇ ਅਨੁਪਾਨ ਨਾਲ ਦੇਂਵੇ। ਤਾਂ ਨਵਾਂ ਤੇ ਪੁਰਾਨਾ ਸੁਜ਼ਾਕ ਅਰ ਮੂਤ੍ਰ ਕ੍ਰਿਛ ਤੇ ਇਰਗ ਸਭ ਜਾਂਦੇ ਹੈਨ ॥ ੪੩ ॥

ਦੋ ਤਿੰਨ ਪੈਸੇ ਤੋਲ ਤੋਲ ਕਟੁ ਸੈ ਦੋ ਪੁੜੀਆ । ਇਕ ਰੱਤੀ ਪਰਮਾਨ ਰੋਗ ਦਿਨ ਤਿਨਮੇ ਮੁੜੀਆਨਿਜਕਰ ਲਿਖਯੋ ਬਨਾਇ ਭੇਦ ਨਹ ਰੰਚਕ ਜਾਮੇ। ਦ੍ਰਿਸਟ ਦੇਹ

ਗੁਰੁ ਪੂਜ ਬੈਦ ਬਰਤੈ ਸਭ ਕਾਮੈ ॥ ੪੪ ॥

ਵੈ ਤਿੰਨ ਪੈਸਾ ਭਰ ਕੌੜਾ ਤੇਲ ਲੈਕੇ ਇਸ ਨਾਲ ਪੁੜੀ ਦੇਵੇ। ਇਸ ਪੜੀ ਦਾ ਅੰਦਾਜ਼ ਇੱਕ ਰੱਤੀ ਪ੍ਰਮਾਨ ਹੋਵੇ ਤਾਂ ਰੋਗਨੂੰ ਮੋੜਾ ਤਿੰਨਾਂ ਦਿਨਾਂ ਵਿੱਚ ਹੋ ਆਉਂਦਾ ਹੈ। ਮੈ ਇਹ ਆਪਨੇ ਹੱਥਾਂ ਨਾਲ ਬਣਾਇਕੇ ਲਿਖਯਾ ਹੈ ਇਸ ਵਿੱਚ ਕੁਝ ਭੀ ਭੇਦ ਨਹੀਂ। ਅਪਨੇ ਇਸ਼ਟ ਦੇਵਤਾ ਤੇ ਗੁਰੂ ਨੂੰ ਪੂਜਕੇ ਵੈਦ ਸਭਨਾਂ ਕੰਮਾਂ ਵਿੱਚ ਇਸਨੂੰ ਵ ਤੇ ॥ ੪੪ ॥

ਬਰ.ਕਾ ॥ ਇਹਾਂ ਜੋ ਤੇਲ ਨ ਪੀਵੇ ਤੌ ਕੁਰਫਾਮਾਸੇ ਪ ਲਘੁ ਲਾਚੀਆਂ ਮਾਸੇ ਪ ਖੀਰੇ ਕੇ ਬੀਜ ਮਾਸੇ ੭ ਗਾ ਨੀ ਮਾਟੀ ਮਾਸੇ ੨ ਆਵਲੇ ਖਸੀ ਮਾਸੇ ੪ ਦੁਧਬਕਰੀ ਕਾ ਤਬਾ ਕਾਲੀ ੀਲੀ ਗੋਕਾ ਤੋਲੇ ਪ ਵਾ ੭ ਪਾਣੀ ਤੋਲੇ ੧੧ ਮਿਸਰੀ ਕੂਜੇ ਕੀ ਤੋਲੇ ੨ ॥ ਇਨਕੋ ਖੂਬ ਘੋਟ ਸਰਦਾਈ ਕਰਕੇ ਪੁੜ ਲੇਵੇ ਅਥਵਾ ਗੁਲਖੈਰੇਕੇ ਫੂਲ ਮਾਸੇ ਪ ਗੁਲ ਬਿਨਫਸਾਮਾਸੇ੭ ਧਨੀਆਂਮਾਸੇ ੨ ਜਲ ਤੋਲੇ ੧੧ ਇਨ ਸਭ ਵਸਤੂ ਕੋ ਰਾਤੋ ਭਿਗੋਯਕੇ ਕੋਰੇ ਕੂਜੇ ਮੈ ਪ੍ਰਾਤਕਾਲ ਛਾਨ ਕੇ ਮਿਸ੍ਰੀ ਮਿਲਾਯਕੇ ਪੁੜੀ ਸੋ ਲੇਵੇ ਕਿੰਬਾ ਕੀਕਰ ਕੀ ਲੂੰਗ ਤੋਲਾ ੧ ਲਘੁ ਲਾਚੀਆਂ ਮਾਸੇ ੨ ਘੋਟਕਰ ਇਨਕੇ ਸੰਗ ਪੁੜੀ ਲੇਵੇ॥

ਪੁਨਾ ਨਾਗ ਬਿਧਿ ॥ ਕਾਬਜ ॥

ਸੁੱਧ ਨਾਗ ਕਰਪਤ੍ਰ ਖਰਲਕੇ ਬੀਚਪਵਾਵੇ। ਰਸਾਭੰਗ ਰੇ ਡਾਰ ਦਿਵਸ ਇੱਕੀ ਰਗੜਾਵੇ। ਪੁਨਾ ਨੀਰਸੋ ਪੀਸ ਦੀਸ ਸਿਤ ਰੰਗ ਅਜਾਯਬ। ਗੁੰਜਾ ਸੰਗ ਲਵੰਗ ਖਾਯ ਪੁਨ ਦੂਧ ਪਿਲਾਯਬ ॥ ੪੫ ॥

ਸੁੱਧ ਨਾਗ ਦੇ ਪੱਤ੍ਰ ਕਰਕੇ ਖਰਲ ਦੇ ਵਿਚ ਪਾਵੇ। ਭੰਗਰੇ ਦਾ ਰਸ ਪਾਕੇ ਇਕੀ ਦਿਨ ਰਗੜੇ। ਫਿਰ ਜਲ ਨਾਲ ਧੋਹੇ ਜਦ ਸਫੇਦ ਰੰਗ ਅਜਾਇਬ ਹੋਜਾਵੇ। ਰੱਤੀ ਪ੍ਰਮਾਣ ਲੌਂਗਾਂ ਦੇ ਨਾਲ ਖੁਲਾਕੇ ਮਗਰੋਂ ਦੁਧ ਪਿਲਾਵੇ।

**ਦੋ:ਅੰਗਨ ਰੰਗ ਅਨੰਗ ਹ੍ਵੈ ਰਮੈ ਅੰਗਨਾ ਬ੍ਰਿੰਦ। ਭੰਗ ਕਰੇ ਰੁਜ ਢੰਗ ਸਭ ਚੰਗ ਧਰੇ ਨਰਜਿੰਦ॥ ੪੬॥**

ਅੰਗਾਂ ਦਾ ਰੰਗ ਕਾਮਸਰੀਖਾ ਹੋਜਾਵੇ ਅਰ ਬਹੁਤੀਆਂ ਇਸਤ੍ਰੀਆਂਸਾਥ ਰਮਣ ਕਰ ਸਕੇ। ਸਭ ਰੋਗਾਂਦਾ ਢੰਗ ਨਾਸ ਕਰੇ ਅਤੇ ਆਦਮੀ ਅਪਨੀ ਜਿੰਦਗੀ ਚੰਗੀਤਰਾਂ ਬਿਤੀਤ ਕਰੇ॥ ੪੬॥

**ਪੁਨਾ ਕਾਬਜ॥ ਸੁੱਧ ਨਾਗਕੇ ਪਤ੍ਰ ਤੁਲਜ ਤਿਹ ਸਰਦ ਜੁ ਚੀਨੀ। ਸੁੱਕੈ ਖਰਲ ਕਰਾਯ ਛਾਨ ਪਟ ਗਰਦ ਜੁ ਚੀਨੀ। ਕ੍ਰਿਪਾ ਸਿੰਧ ਮਮ ਪਿਤਾ ਕਹੀ ਹਮਕੋ ਯਹ ਰੀਤੀ॥ਨਵਾਂ ਪੁਰਾਨ ਸੁਜਾਕਪਾਕ ਚਿਨਗੀਹਤਕੀਤੀ॥**

ਸੁੱਧ ਨਾਗ ਦੇ ਪਤ੍ਰਿਆਂ ਸਮਾਨ ਸਰਦਚੀਨੀ ਪਾਕੇ। ਸੁੱਕੇਖਰਲ ਕਰਾਇਕੇ ਕਪੜਛਾਨ ਕਰਕੇ ਚੀਨੀਦੀ ਗਰਦ ਕੱਢਸੁਟੇ। ਕ੍ਰਿਪਾ ਸਮੁੰਦ੍ਰ ਮੇਰੇ ਪਿਊ ਨੇ ਇਹ ਰੀਤੀ ਮੈਨੂੰ ਕਹੀ ਸੀ। ਕਿ ਨਵਾਂ ਤੇ ਪੁਰਾਨਾ ਸੁਜ਼ਾਕ, ਪਾਕ ਅਤੇ ਚਿਨਗੀ ਸਭੇ ਹੀ ਨਾਸ ਹੋ ਜਾਂਦੇ ਹਨ॥ ੪੭॥

**ਦੋ:-ਨੈਨਨ ਅੰਜਨ ਕਰੇਤੇ ਚਖੁ ਬਿਕਾਰ ਸਭ ਹਾਨ। ਕਵਿ ਸੀਤਲ ਕਹ ਮੋ ਦ੍ਰਿਗਨ ਹੈ ਸਦ ਸੁਧਾ ਸਮਾਨ॥**

ਇਸਦਾ ਨੇਤ੍ਰਾਂ ਵਿਚ ਅੰਜਨ ਕਰੇ ਤਾਂ ਸਭ ਨੇਤ੍ਰਾਂ ਦੇ ਵਿਕਾਰ ਬੀ ਨਾਸ ਹੋਜਾਂਦੇ ਹਨ। ਕਵੀ ਕੇਹੰਦੇ ਹਨ ਕਿ ਇਹ ਮੇਰੇ ਨੇਤ੍ਰਾਂਨੂੰ ਸਦਾ ਅੰਮ੍ਰਿਤਸਮਾਨ ਗੁਣਦਾਯਕ ਹੈ ਮੈਂ ਸਦਾ ਵਰਤਦਾ ਹਾਂ॥ ੪੮॥

**ਪੁਨਾ ਸੋ:॥ ਸਿਤਾ ਕਾਲਪੀ ਸੰਗ ਨਾਗਪਤ੍ਰ ਕੋ ਖਰਲ ਕਰ॥ਸੁਜਾਕਾਦਿ ਰੁਜਭੰਗ ਅਨੂਪਾਨ ਸੋਂ ਦੀਜੀਯੇ॥੪੯**

ਕਾਲਪੀ [illegible] ਮਿਸਰੀਦੇ ਨਾਲ ਨਾਗਦੇ ਪੱਤ੍ਰ ਕਰਕੇ ਖਰਲਕਰੇ। ਸੁਜਾਕ ਆਦਿਕ ਰੋਗ ਨਾਸ ਕਰੇ ਅਨੂਪਾਨ ਨਾਲ ਦੇਵੇ॥ ੪੯॥

## ਮ੍ਰਿਤ ਨਾਗ ਗੁਨ

ਦੋਹ॥ ਨਾਗ ਸਰਦ ਤਰ ਮਿਸ੍ਰ ਰਸ ਮੂਤ ਬਿਕਾਰ ਗ-ਵਾਯ। ਸਭੀ ਪਿੱਤਕੇਰੋਗ ਹਰ ਬੀਰਜ ਖੇਦ ਮਿਟਾਯ।

ਨਾਗ ਸਰਦਤਰਹੈ ਰਸ ਮਿੱਠਾਹੈ ਮੂਤ੍ਰ ਦੇ ਵਿਕਾਰਾਂ ਨੂੰ ਨਾਸ ਕਰਦਾ ਹੈ। ਹੋਰ ਸਭੋ ਪਿੱਤ ਦੇ ਰੋਗਾਂ ਨੂੰ ਨਾਸ ਕਰਨ ਹਾਰਾ ਹੈ ਹੋਰ ਬੀਰਜ ਦੇ ਖੇਦ ਸਭ ਖੋਂਦਾ ਹੈ॥

## ਅਥ ਯਸਦ

ਕਾਬਜ॥ ਸੁੱਧ ਯਸਦ ਕੋ ਗਾਲ ਡਾਲਕਰ ਬੀਚ ਕੜਾਹੀ। ਬਿਸਖਪਰਾ ਜੜ ਪਾਯ ਫੇਰ ਲੁਹ ਦੰਡ ਜੁ ਆਹੀ। ਜੁਗਲ ਜਾਮ ਮਰਜਾਯ ਕਾਢ ਕੰਨਜਾ ਰਸ ਖਰਲੇ। ਦੋ ਤ੍ਰੈ ਗਜ ਪੁਟ ਦੇਹੁ ਰਗ ਇੰਦ੍ਰੀ ਕੇ ਹਰ ਲੈ॥ ੫੧॥

ਸੁੱਧ ਜਿਸਤਨੂੰ ਪਾਕਰ ਕੜਾਹੀ ਵਿਚ ਪੰਘਾਰ ਲਵੇ। ਫੇਰ ਬਿਸਖਪਰੇ ਜੀ ਜੜ ਪਾਕੇ ਲੋਹੇ ਦਾ ਡੰਡਾ ਫੇਰਦਾ ਰਹੇ। ਦੋ ਪਹਰ ਵਿਚ ਮਰ ਜਾਵੇਗਾ ਫਿਰ ਕੁਆਰ ਦੇ ਰਸ ਵਿਚ ਖਰਲ ਕਰੇ। ਫਿਰ ਦੋ ਤਿੰਨ ਗਜ ਪੁਠਾਂ ਦੇਵੇ ਅਰ ਵਰਤੇ ਤਾਂ ਇੰਦ੍ਰੀ ਦੇ ਤਮਾਮ ਰੋਗ ਜਾਂਦੇ ਹਨ॥ ੫੧॥

ਪੁਨਾ-ਦੋਹ॥ ਸੁੱਧ ਯਸਦ ਕੋ ਗਾਲਕਰ ਲੋਹ ਦੰਡਬਿਚ ਫੇਰ। ਕਲਮੀ ਸ਼ੋਰਾ ਡਾਰ ਹਤ ਦ੍ਰਿਗਦੁਖਲੇ ਅਟੇਰ॥

ਸੋਧੇ ਹੋਏ ਜਿਸਤ ਨੂੰ ਗਾਲ ਲਵੇ ਲੋਹੇ ਦਾ ਡੰਡਾ ਵਿਚ ਫੇਰਦਾ ਰਹੇ। ਕਲਮੀਸ਼ੋਰਾ ਪਾਕੇ ਮਾਰਲਵੇ ਇਹ ਫਿਰ ਨੇਤ੍ਰਾਂਦੇ ਦੁਖਾਂ ਨੂੰ ਅਟੇਰ ਲੈਂਦਾਹੈ॥

## ਮ੍ਰਿਤਯਸਦ ਗੁਨ

ਦੋਹ॥ ਯਸਦ ਸਰਦ ਤਰ ਤਿਕਤ ਰਸ ਔਰ ਕੁਖਾਯ ਪਛਾਨ। ਦ੍ਰਿਗ ਬਿਕਾਰ ਜ੍ਵਰ ਦਗਧ ਪਿਤ ਪਾਂਡਾਦਿਕ ਰੁਜ ਹਾਨ॥ ੫੨॥

ਜਿਸਤ ਸਰਦ ਤਰ ਹੈ ਤ੍ਰਿਕਤ ਰਸ ਹੈ ਅਰ ਕਖਾਇ ਹੈ । ਨੇਤ੍ਰਾਂ ਦੇ ਬਿਕਾਰ ਤੇ ਦਾਘ ਅਰ ਸੜਿਆ ਪਿੱਤ ਹੋਰ ਪਾਂਡੂ ਰੋਗਾਦਿਕ ਦਾ ਭੀ [illegible] ਕਰਦਾ ਹੈ ॥ ੫੩ ॥

## ਅਥ ਬੰਗ

ਕਬਤ॥ ਪ੍ਰਿਥਮ ਬੰਗਕੋ ਸੋਧ ਗਾਲ ਠੀਕਰਮੈ ਲਿੱਜੈ। ਪਿੱਪਲ ਅਮਲੀ ਛਿੱਲ ਕੂਟ ਤਿਹ ਚੂਰਨ ਕਿੱਜੈ। ਭਰ ਭਰ ਮੁਸ੍ਰੀ ਡਾਰ ਲੋਹ ਕੜਛੀ ਬਿਚ ਫੇਰੋ। ਭਸਮਭਈ ਪਿਖ ਕਾਢ ਛਾਨ ਪਟ ਖਰਲੈ ਗੇਰੋ ॥ ੫੪ ॥

ਪਹਲੇ ਵੰਗ ਸੋਧਕੇ ਫਿਰ ਠੀਕਰੇ ਵਿੱਚ ਪੰਘਾਰ ਲੇਵੇ । ਪਿੱਪਲ ਇੰਮਲੀ ਦੀ ਛਿੱਲ ਕੁਟਕੇ ਇਸਦਾ ਚੂਰਨ ਕਰ ਲਵੇ । ਇਸਦੀ ਭਰ ਭਰ ਕੇ ਚੁਟਕੀ ਪਾਈ ਜਾਵੇ ਅਰ ਲੋਹੇ ਦਾ ਡੰਡਾ ਯਾ ਲੋਹੇ ਦੀ ਕੜਛੀ ਵਿੱਚ ਫੇਰੀ ਜਾਵੇ। ਜਦ ਸੁਆਹ ਹੋ ਜਾਵੇ ਤਾਂ ਕੱਢ ਲਵੇ ਅਰ ਬਸਤ੍ਰ ਨਾਲ ਛਾਣਕੇ ਖਰਲ ਵਿੱਚ ਪਾ ਦੇਵੇ ॥ ੫੪ ॥

ਦਸਮ ਅੰਸ ਹਰਤਾਲ ਤਾਂਹਿਕੇ ਬੀਚ ਮਿਲਾਵੇ। ਨਿੰਬੂ ਰਸ ਰਗੜਾਯ ਫੇਰ ਟਿੱਕੀ ਬਨਵਾਵੇ। ਗਜ ਪੁਟ ਕੀ ਦੇ ਆਗ ਐਸ ਬਿਧਿ ਪੁਟ ਦਸ ਦਿੱਜੈ। ਮਰੇ ਸੁੱਧ ਤਬ ਬਗ ਰੋਗ ਸਬ ਤਨਤੇ ਛਿੱਜੈ ॥ ੫੫ ॥

ਫਿਰ ਦਸਮਾਂ ਹਿੱਸਾ ਹਰਤਾਲ ਵਰਕੀਆ ਦਾ ਤਿਸ ਵਿੱਚ ਪਾਕੇ ਰਲਾਵੇ। ਨਿੰਬੂ ਦੇ ਰਸ ਨਾਲ ਘੋਟੇ ਫਿਰ ਟਿੱਕੀ ਕਰੇ। ਗਜ ਪੁਠ ਦੀ ਅੱਗ ਦੇਵੇ ਏਸਤ੍ਰਾਂ ਦਸ ਪੁਠਾਂ ਕਰੇ। ਤਾਂ ਸੁੱਧ ਵੰਗ ਮਰਦੀ ਹੈ, ਫੇਰ ਤਾਂ ਸਭ ਰੋਗ ਸਰੀਰ ਦੇ ਨਾਸ ਕਰਦੀ ਹੈ ॥ ੫੫ ॥

ਪੁਨਾ॥ ਸੁੱਧ ਕਲੀ ਕੋ ਗਾਲ ਡਾਲ ਠੀਕਰ ਮੈ ਤੈਯਾ। ਜੰਡ ਬ੍ਰਿੱਛ ਕੀ ਛਿੱਲ ਕੂਟ ਚੂਰਨ ਧੁਰਵੈਯਾ। ਜੰਡ ਲਕੜੀਆ ਫੇਰ ਪੈਹਰ ਇਕ ਦੇ ਮੈ ਮਰਹੈ। ਚੂਰ ਮੰਦ

ਅਤਿਸਾਰ ਰੋਗ ਸੰਗ੍ਰਹਨੀ ਹਰਹੈ ॥ ੫੬ ॥

ਸ਼ੁੱਧ ਕਲੀ ਨੂੰ ਠੀਕਰੇ ਵਿੱਚ ਪੰਘਾਰਕੇ। ਜੰਡ ਬ੍ਰਿੱਛ ਦੀ ਛਿੱਲ ਦਾ ਕੁੱਟਕੇ ਚੂਰਨ ਉੱਪਰ ਭੁਰਕੇ। ਜੰਡ ਦੀ ਹੀ ਲੱਕੜੀ ਵਿੱਚ ਫੇਰੇ, ਇਸਤਰਾਂ ਇਕ ਦੋ ਪੈਹਰ ਵਿੱਚ ਕਲੀ ਮਰਦੀ ਹੈ। ਮੰਦ ਹੋਈ ਹੋਈ ਭੁੱਖ, ਅਤੀਸਾਰ ਰੋਗ ਅਰ ਸੰਗ੍ਰਹਨੀ ਇਨਾਂ ਨੂੰ ਦੇਵੇ ਤਾਂ ਹਟਾਉਂਦੀ ਹੈ ॥ ੫੬ ॥

ਪੁਨਾ-ਗੀਤਕਾ ॥ ਗਹਿ ਚੰਗ ਬੰਗ ਸੁਧਾਇਕੈ ਜਵ ਕੋਬ ਤਾਂਕੋ ਕੀਜਿਯੇ। ਪੁਨ ਭੱਖੜੇ ਕਾ ਕਰੋ ਨੁਗਦਾ ਅਧੋ ਊਰਧ ਦੀਜਿਯੇ। ਨਿਸ ਅਗਨਿ ਦੈ ਗ੍ਰਹਿ ਥਾਪੀਆਂ ਕੀ ਪ੍ਰਾਤ ਚੁਨ ਵਹੁ ਲੀਜਿਯੇ। ਤਿਸ ਪੀਸ ਪੂਜਾ ਈਸ ਕੀ ਕਰ ਬੀਸ ਮੇਹਨ ਛੀਜਿਯੇ॥ ੫੭ ॥

ਲੈਕੇ ਚੰਗੀ ਬੰਗ ਸੋਧੇ ਫਿਰ ਉਸਨੂੰ ਜਵਾਂ ਵਰਗੀ ਕੁਤਰੇ । ਫਿਰ ਭੱਖੜੇ ਦਾ ਨੁਗਦਾ ਕਰਕੇ ਹੇਠ ਉੱਪਰ ਦੇਵੇ। ਰਾਤ ਨੂੰ ਘਰ ਵਿੱਚ ਪਾਥੀਆਂ ਦੀ ਅਗਨੀ ਦੇਵੇ ਪ੍ਰਾਤਾਕਾਲ ਚੁਣਕੇ ਕੱਢ ਲਵੇ। ਤਿਸਨੂੰ ਪੀਹਕੇ ਪਰਮੇਸ਼ੁਰ ਦਾ ਪੂਜਨ ਕਰਕੇ ਦੇਵੇ ਤਾਂ ਬੀਸ ਪ੍ਰਕਾਰ ਦੇ ਪ੍ਰਮੇਹ ਨਾਸ਼ ਕਰਦੀ ਹੈ ॥੫੭॥

## ਮ੍ਰਿਤ ਬੰਗ ਗੁਨ

ਦੋਹ॥ ਬੰਗ ਗਰਮ ਅਰੁ ਖੁਸ਼ਕ ਲਖ ਗੁਨ ਲਘੁ ਕਵਜ ਖੁਸਾਦਿ॥ ਮਿਸ੍ਰ ਤਿਕਤ ਰਸ ਪੁਸ਼੍ਰ ਕਰ ਨਸ੍ਰ ਜੁ ਕਸ੍ਰ ਕਫਾਦਿ॥ ੫੮॥

ਬੰਗ ਮਾਰੀ ਹੋਈ ਗਰਮ ਤੇ ਖੁਸ਼ਕ ਹੈ ਗੁਣ ਇਸਦਾ ਇਹ ਹੈ ਕਿ ਹਲਕੀ ਹੈ ਅਤੇ ਕਬਜ਼ ਖੁਸ਼ਾਦ ਹੈ। ਇਸਦਾ ਰਸ ਮਿਸ਼ਟ ਤਿਕਤ ਹੈ ਅਰ ਪੁਸ਼ਟੀ ਕਰਨ ਵਾਲੀ ਹੈ ਕਫਾਦਿਕ ਦੇ ਕਸ਼ਟਾਂ ਨੂੰ ਦਫਾ ਕਰਦੀ ਹੈ ॥ ੫੮ ॥

ਇਹਾਂ ਤਾਤਕਾਲ ਮਾਰੀ ਹੂਈ ਬੰਗ ਸ੍ਰੇਸ੍ਰ ਨਹੀਂ ਹੋਤੀ ਤਾਂਤੇ ਬੈਦਰਾਜਕੋ ਚਾਹੀਯੇ ਜੋ ਪੁਰਾਣੀ ਕਰ ਲੇਵੇ ਇਸ ਕੀ ਇਹੁ ਰੀਤ ਹੈ ਜੋ ਦੋ ਠੂਠੀਆਂ ਕੋਰੀਆਂ ਲੈਕਰ

ਤਾਮੇ ਬੰਗ ਧਰਕੇ ਤਾਂਕੀ ਸੰਧ ਮੋਮ ਸਾਥ ਖੂਬ ਮੇਲੇ ਫੇਰ ਜਲ ਕੀ ਆਡ ਕੇ ਤਲੇ ਅਰਧ ਅੰਗੁਲ ਪ੍ਰਮਾਨ ਗਾਡੇ ਦਿਨ ਇਕੀਸ ਉਪਰੰਤ ਨਿਕਾਸ ਲੇਵੇ ਤੌ ਵਹੁ ਤੀਨ ਬਰਸ ਕੀ ਪੁਰਾਨੀ ਹੋਤੀਹੈ ਫੇਰ ਬੰਗਕੀ ਟਿੱਕੀ ਸੇ ਆਧਾ ਗੋਕਾ ਮਾਖਨ ਤਵੇ ਪਰ ਪਾਕੇ ਤਲੇ ਅਗਨੀ ਜਾਲੇ ਬੀਚ ਟਿਕੀ ਟਿਕਾ ਦੇਵੇ ਜਿਮ ਜਿਮ ਟਿੱਕੀ ਕਾ ਜਲ ਸੂਕੇ ਗੋ ਤਿਮ ਤਿਮ ਘ੍ਰਿਤਕੋ ਪੀਵੇਗੀ ਜਬ ਸਰਬ ਘ੍ਰਿਤ ਪੀ ਚੁਕੇ ਤਬ ਟਿੱਕੀ ਉਤਾਰਕਰ ਮਹੀਨ ਕੋਰੇ ਕਪੜੇ ਮੈ ਲਪੇਟਕੈ ਬੇਸਨ ਮੈ ਦਾਬ ਰਾਖੇ ਪਹਰ ਅਸ਼੍ਰ ਲੌ ਫੇਰ ਨਿਕਾਸ ਕੈ ਪੀਸ ਕਰ ਬਿੱਲ ਮੈ ਪਾਯ ਬਰਤੇ ਸੋ ਬੰਗ ਗੁਨੋ ਮੈ ਬਹੁਤ ਸ੍ਰੇਸ਼੍ਰ ਹੈ ਅਨੇਕ ਰੋਗੋਂ ਪਰ ਨਫਾ ਕਰੇ ਹੈ ਬ੍ਰਿਧ ਪੁਰਖ ਕੋ ਜੁਵਾ ਕਰੇਹੈ ਔਰ ਪ੍ਰਮੇਹ ਰੂਪੀ ਹਾਥੀ ਕੋ ਸਿੰਘ ਸਮ ਨਸ਼੍ਰਕਾਰੀ ਹੈ ਇਹ ਵਾਕ ਅਤ੍ਰੈ ਮੁਨੀ ਕਾ ਜਾਨਵੋ ਇਤਜਰਬਃ ॥

## ਅਬ ਲੋਹਾ ਮਾਰਨ ਬਿਧਿ ॥

ਗੀਤਕਾ ॥ ਲੈ ਸਾਰ ਸੋਧ ਸੁਧਾਰਕੇ ਗਵ ਮੂਤ ਧੋਵੇ ਰੇਤਕੇ। ਤਿਹ ਮਧਯ ਦ੍ਵਾਦਸ ਅੰਸ ਸਿੰਗੁਫ ਮੇਲ ਦੀਜੈ ਚੇਤਕੇ। ਰਸ ਡਾਰ ਕੰਨਜਾ ਖਰਲ ਕਰਨੇ ਚਾਰ ਜਾਮੈ ਮੇਤਕੇ। ਪੁਨ ਪਾਯ ਕੁੱਜੇ ਅਗਨਿ ਦੈ ਪੁਟ ਸਾਠ ਦੀਜੈ ਏਤਕੇ ॥ ੫੯ ॥

ਸਾਰ ਅਰਥਾਤ ਲੋਹਾ ਉਂਗੀ ਕਿਸਮਦਾ ਸੋਧਕੇ ਲਵੇ ਰੇਤ ਵਾਂਗ ਕਰਕੇ ਜਲ ਨਾਲ ਧੋਵੇ। ਫਿਰ ਇਸਵਿੱਚ ਬਾਰਵਾਂਹਿੱਸਾ ਸਿੰਗਰਫ ਚੇਤੇਨਾਲ ਮਿਲਾ ਲਵੇ। ਕੁਾਰਦਾ ਰਸ ਪਾਇਕੇ ਚਾਰ ਪਹਰ ਤਕ ਖਰਲ ਕਰੇ। ਫਿਰਕੁੱਜੇ ਵਿੱਚ ਪਾਕੇ ਹੇਠ ਅਗਨੀ ਜਲਾਵੇ ਇਸਤਰਾਂ ਸੱਠ ਪੁਠਾਂ ਦੇਵੇ॥ ੫੯॥

**ਦੋਹ॥ਯਾ ਬਿਧਿ ਸਾਰ ਪ੍ਰਹਾਰ ਕਰ ਕਰੋ ਅੰਮ੍ਰਿਤੀਫੇਰ। ਬਲ ਦਾਯਕ ਸਭ ਰੋਗ ਹਰ ਅਨੂਪਾਨ ਸੋ ਹੇਰ॥ ੬੦॥**

ਇਸਤਰਾਂ ਨਾਲ ਸਾਰ (ਲੋਹਾ) ਮਾਰਕੇ ਫਿਰ ਇਸਨੂੰ *"ਅੰਮ੍ਰਿਤੀ" ਕਰੇ। ਤਾਂ ਫਿਰ ਬਲ ਦੇਣੇ ਵਾਲਾ ਅਤੇ ਸਭ ਰੋਗਾਂ ਨੂੰ ਨਾਸ ਕਰਨੇ ਵਾਲਾ ਹੁੰਦਾ ਹੈ ਪਰ ਅਨੂਪਾਨ ਸਾਥ ਦੇਵੇ॥ ੬੦॥

## ਪੁਨਾ-ਪੁਲਾਦ ਬਿਧਿ॥ ਗੀਤਕਾ

**ਸਮ ਰੇਤ ਸੁੱਧ ਪੁਲਾਦ ਕਰ ਖਿਪ ਤੁਲਜ ਲਕੜੀ ਕੁੱਠ ਕੀ। ਪੁਨ ਪਾਯ ਦਸਮਾ ਅੰਸ ਈਂਗੁਰ ਰਸ ਸੁਹੰਜਨ ਜੁੱਠਕੀ। ਕਰ ਖਰਲ ਤਾਂਹਿ ਸੁਕਾਯਕੈ ਗਊ ਮੂਤ ਕੀ ਪੁਨ ਪੁੱਠ ਕੀ। ਫਿਰ ਕੰਨਰਾ ਰਸ ਰਗੜਕੇ ਤਿਹ ਜੋਰ ਟਿੱਕੀ ਮੁੱਠਕੀ॥ ੬੧॥**

ਸੁੱਧ ਫੌਲਾਦ ਰੇਤਕੇ ਰੇਤਦੇ ਸਮਾਨ ਕਰਲਵੇ ਫਿਰ ਇਸਵਿਚਇਸਦੀ ਬਰਾਬਰ ਦੀ ਕੁੱਠ ਦੀ ਲਕੜੀ ਪਾਵੇ। ਫਿਰ ਦਸਵਾਂ ਹਿੱਸਾ ਸਿੰਗਰਫ ਪਾਕੇ ਸੁਹਾਵਣੇ ਦਾ ਰਸ ਬੀ ਜੁਗਤੀ ਨਾਲ ਕੱਢਕੇ ਪਾਵੇ। ਖਰਲ ਕਰਕੇ ਇਸ ਰਸ

---

*ਅੰਮ੍ਰਿਤੀ ਕਰਣ ਦੀ ਵਿਧੀ ਇਸਤਰਾਂ ਹੈ ਕਿ ੫ ਪਲ ਤ੍ਰਿਫਲੇਵਿਚ ਅੱਠ ਗੁਣਾਂ ਜਲ ਪਾਕੇ ਕਾੜ੍ਹਾ ਕਰੇ, ਜਦ ਅੱਠਵਾਂ ਹਿੱਸਾ ਜਲ ਰਹ ਜਾਵੇ ਤਦ ਛਾਣਕੇ ਇਸਦੀ ਬ੍ਰਾਬ੍ਰ ਗੌਕਾ ਘ੍ਰਿਤ ਅਰ ਇਤਨੀ ਹੀ ਲੋਹੇ ਦੀ ਭਸਮ ਲੈਕੇ ਤਾਂਮੇ ਦੇ ਪਾਤ੍ਰ ਵਿੱਚ ਪਾਕੇ ਹੇਠ ਅੱਗ ਬਾਲੇ ਤੇ ਲੋਹੇ ਦੀ ਕੜਛੀ ਨਾਲ ਹਿਲਾਉਂਦਾ ਰਹੇ। ਜਦੋਂ ਜਲ ਤੇ ਘ੍ਰਿਤ ਜਲ ਜਾਣ ਕਲੀ ਲੋਹੇ ਦੀ ਭਸਮ ਹੀ ਰਹ ਜਾਵੇ ਤਦ ਉਤਾਰ ਲਵੇ। ਇਹ ਫਿਰ ਸਭ ਰੋਗਾਂ ਦੇ ਵਰਤਣੇ ਜੋਗ ਲੋਹਭਸਮ ਹੁੰਦੀ ਹੈ। ਇਸਲੀਏ ਅਗਰ ਤਸੱਲੀਨਹੀਂ ਤਾਂ ਦੇਖੋ ਰਸਰਾਜਸੁੰਦ੍ਰ ਪ੍ਰਿਸ਼ਟ ੯੪ ਕਾਲਮ ੨ ਸਤ੍ਰ ੪ ਇਸੇ ਨੂੰ ਅੰਮ੍ਰਿਤੀਕਰਣ ਆਖਦੇ ਹਨ॥

ਨੂੰ ਸੁਕਾਵੇ ਫਿਰ ਇਸੇਤਰਾਂ ਗੋਹੇ ਮੂਤ੍ ਦੀ ਪੁਠ ਦੇਵੇ। ਫਿਰ ਕੁਾਰ ਦੇ ਰਸ ਵਿੱਚ ਘੋਟੇ ਫਿਰ ਇਸਦੀ ਹੱਥ ਨਾਲ ਟਿੱਕੀ ਬੰਨ੍ਹ ਲਵੇ ॥ ੬੧ ॥

ਦੋਹ: ॥ ਤਾਪਰ ਰਵਿਕੇ ਪਾਤਿਦੈ ਸੰਪੁਟ ਕਰ ਧਰ ਆਗ॥
ਊਦਾ ਰੰਗ ਪੁਲਾਦ ਮਰ ਬਰਤੋ ਰੱਤੀ ਭਾਗ ॥ ੬੨ ॥

ਉਸਦੇ ਉੱਪਰ ਅੱਕ ਦੇ ਪਤ੍ਰ ਦੇਵੇ ਫਿਰ ਇਸਦਾ ਸੰਪੁਟ ਕਰਕੇ ਅੱਗ ਦੇਵੇ। (ਅਗ ਚੁੱਲ੍ਹੇ ਪਰ ਯਾਂ ਗਜ ਪੁਠ ਦੇਵੇ) ਇਸਤਰਾਂ ਊਦੇ ਰੰਗਦਾ ਫੌਲਾਦ ਮਰ ਕਰ ਹੁੰਦਾ ਹੈ ਇਸਦਾ ਸੇਵਨ ਰੱਤੀ ਪ੍ਰਮਾਣ ਕਰਨਾ ਚਾਹੀਏ॥ ੬੨ ॥

ਪੁਨਾ-ਗੀਤਕਾ ॥ ਅਧਸੇਰ ਸਾਰ ਰਿਤਾਯ ਕਰ ਤਿਹ ਪਾਯ ਭਾਂਡੇ ਕੰਸਕੇ। ਗਵ ਦੂਧ ਤਾਂਪੈ ਤਾਰਦੈ ਲਖਚਾਰ ਅੰਗਲ ਅੰਸਕੇ। ਚਤੁਟੰਕ ਆਛੋ ਹਿੰਗਲੂ ਬਿਚ ਪੀਸ ਪਾਵੈ ਤੰਸਕੇ। ਦਿਨਪੰਚਮੈ ਮਰ ਸਾਰ ਜਾਵੈ ਤੇਜ ਰਾਖੋ ਹੰਸਕੇ॥ ੬੩ ॥

ਅੱਧ ਸੇਰ ਫੌਲ ਦ ਰੇਤ ਕੇ ਇਸਨੂੰ ਕਾਂਸੀ ਦੇ ਪਾਤ੍ਰ ਵਿਚਪਾਵੇ। ਇਸ ਪਰ ਗੋਕਾ ਦੁੱਧ ਤਾਰ ਦੇਵੇ ਅੰਦਾਜਾ ਚਾਰ ਕੁ ਉਂਗਲੀ ਦਾ ਉੱਪਰ ਹੋ ਜਾਵੇ। ਤਿਸ ਵਿਚ ਚਾਰ ਟੰਕ ਰੂੰਮੀ ਸ਼ਿੰਗਰਫ ਬੀ ਪੀਹਕੇ ਪਾ ਦੇਵੇ। ਇਸਤਰਾਂ ਪੰਜਾਂ ਦਿਨਾਂ ਵਿੱਚ ਸਾਰ ਮਰ ਜਾਂਦਾ ਹੈ ਇਸਨੂੰ ਸੂਰਜਦੀ ਤੇਜੀ ਅਰਥਾਤ ਧੁਪ ਵਿਚ ਰਖ ਛਡਨਾ ਚਾਹੀਦਾਹੈ ॥ ੬੩ ॥

## ਪੁਨਾ-ਲੋਹਚੂਨ ਬਿਧਿ ॥

ਇਕ ਸੇਰ ਲੋਹੇਚੂਨ ਲੈ ਪਿਸ ਪਾਯਮਾਟੀਭਾਂਜਨੋਰਸ ਕਾਢ ਹਾਥੀ ਸੁੰਡੀਆ ਤਰ ਚਾਰਅੰਗੁਲ ਆਂਜਨੋ।ਦਿਨ ਤੀਨ ਧੁੱਪੇ ਰਾਖੀਯੇ ਸੁਕਜਾਯ ਖਰਲਕਰਾਂਜਨੋ। ਪੁਨ ਏਕ ਮਾਸਾ ਖ੍ਰਾਯ ਕੈ ਭੁਸਪਾਂਡ ਤੇ ਤਨ ਮਾਂਜਨੋ॥ ੬੪॥

ਇਕ ਸੇਰ ਪ੍ਰਮਾਣ ਪੀਸਿਆ ਲੋਹ ਚੂਰਨ ਲੈਕੇ ਮਿੱਟੀ ਦੇ ਭਾਂਡੇ ਵਿਚ ਪਾ ਲਵੇ। ਹਾਥੀ ਸੁੰਡੀ ਜਿਸਨੂੰ ਊਟ ਕਟਾਰਾ ਬੀ ਆਖਦੇਹਨ ਉਸਦਾ ਰਸ ਕੱਢ

ਕੇ ਚਾਰ ਉਂਗਲ ਪ੍ਰਮਾਣ ਉੱਪਰ ਡਾਰ ਦੇਵੇ । ਤਿੰਨ ਕੁ ਦਿਨ ਰਖ ਧੁੱਪੇ ਰਖ ਛੱਡੀਏ ਜਿਸ ਵਕਤ ਸੁਕ ਜਾਵੇ ਤਾਂ ਖਰਲ ਕਰਲਵੇ । ਫਿਰਇਸਦਾ ੧ ਮਾਸਾ ਪਾਂਡੂ ਅਰਥਾਤ ਭੁਸ ਰੋਗਵਾਲੇ ਨੂੰ ਖੁਲਾਈਏ ਤਾਂ ਸਰੀਰ ਮੌਜਿਆ ਅਰਥਾਤ ਸੁਧ ਹੋ ਜਾਂਦਾ ਹੈ॥ ੬੪ ॥

**ਪੁਨਾ-ਪਿਖ ਲੈ ਮਨੂਰ ਪੁਰਾਤਮੀ ਗਵ ਮੂਤ ਮੈ ਖਿਪ ਾਯਕੈ। ਦਸ ਬਾਰ ਏਮ ਬੁਝਾਯਕੈ ਪਿਸਵੈ ਮਨੂਰ ਬਨਾਯਕੈ। ਫਿਰ ਆਗ ਪੈ ਧਰ ਦੈ ਕੜਾਹੀ ਬੀਚਤਾਹ ਟਿਕਾਯਕੈ। ਗਵ ਘੀਯ ਗੁੜ ਭੂਤੀਕ ਸਭ ਸਮ ਮੇਲ਼ ਲੇਹੁ ਜਲਾਯਕੈ ॥ ੬੫ ॥**

ਵੇਖਕੇ ਪੁਰਾਣਾ ਮਨੂਰ ਲਵੇ ਤਾਇਕੇ ਉਸਨੂੰ ਗਊ ਮੂਤ੍ਰ ਵਿਚ ਪਾਈ ਜਾਵੇ । ਇਸਤਰਾਂ ਦਸ ਬਾਰ ਬੁਝਾਇਕੇ ਫਿਰ ਮਨੂਰ ਨੂੰ ਪੀਹ ਲਵੇ । ਪੁਨਾ ਅਗਨੀ ਪਰ ਕੜਾਹੀ ਰਾੜ੍ਹਕੇ ਉਸਨੂੰ ਵਿਚ ਪਾ ਦੇਵੇ । ਗੰਕਾ ਘ੍ਰਿਤ ਗੁੜ ਅਰ ਫੜ ਇਹ ਸਮਾਨ ਲੈਕੇ ਮਿਲਾਵੇ ਅਰ ਸਾੜ ਲਵੇ॥ ੬੫ ॥

**ਦੋਃ ॥ ਭਯੋ ਧੂਮ ਬਿਨ ਕਾਢ ਰਖ ਦੇਵ ਸੁਮਨ ਇਕ ਪਾਯ॥ਗੋ ਘ੍ਰਿਤ ਸੋਂ ਕਿ ਗੁਤਕ੍ਰਸੋ ਤੋਲ਼ਾ ਭਖਭੁਸਜਾਯ॥**

ਜਿਸ ਵੇਲੇ ਨਿ੍ਧੂੰਮ ਹੋਜਾਵੇ ਫਿਰ ਕੱਢ ਰਖੇ ਇਕ ਲੌਂਗ ਪਾਕੇ ਦੇਵੇ । ਉਪਰੋਂ ਗੋਕਾ ਘੇਉ ਯਾਂ ਗੋਕੀ ਲੱਸੀ ਪਿਲਾਵੇ ਅਰ ਇਸਦਾ ਤੋਲ਼ਾ ਪ੍ਰਮਾਣ ਵਜਨ ਇਕ ਮਾਤ੍ਰਾ ਦਾ ਕਰੇ ਤਾਂ ਭੁਸ (ਪਾਂਡੂ) ਰੋਗ ਜਾਂਦਾ ਰਹਿੰਦਾਹੈ ॥ ੬੬॥

**ਪੁਨਾ-ਸੋਃ ॥ ਦਹੀ ਸੇਰ ਇਕ ਆਨ ਪਾਉ ਮਨੂਰ ਪੁਰਾਤਮੀ॥ਕੂਜੇ ਮੈ ਤਿਹ ਠਾਨ ਬੰਦ ਬਦਨਦੇ ਅਗਨਿਹਤ॥**

ਇਕ ਸੇਰ ਦਹੀਂ ਵਿਚ ਪਾਉ ਪ੍ਰਮਾਣ ਪੁਰਾਣਾਂ ਮਨੂਰ ਪਾਕੇ । ਤਿਸਨੂੰ ਕੁੱਜੇਵਿਚ ਪਾਲਵੇ ਇਸਦਾਮੂੰਹ ਬੰਦਕਰਕੇ ਅਗਨੀਦੇਵੇ ਤਾਂਬੀਮਰਜਾਂਦਾਹੈ॥੬੭

## ਮ੍ਰਿਤ ਲੋਹੇ ਗੁਨ

**ਦੋਃ ॥ਲੋਹਾ ਸਰਦ ਰੁ ਖੁਸ਼ਕ ਰਸ ਤਿਕਤਾ ਮਿਸ੍ਰ ਕਖਾ**

ਯ। ਕਵਜ ਖੁਸ਼ਾਦੀ ਗੌਰ ਗੁਨ ਬੀਜ ਗਰਮ ਜੁਗ ਵਾਹਿ ॥੬੮॥ ਇਤਿ ਲੋਹਾ ॥ ਇਤਿ ਸਪਤਧਾਤੁ ॥

ਲੋਹਾ ਠੰਢਾ ਤੇ ਖੁਸ਼ਕ ਹੈ ਰਸ ਇਸਦਾ ਤਿਕਤ ਮਿੱਠਾ ਅਰ ਕਖਾਇ ਹੈ। ਕਬਜ ਕੁਸ਼ਾਦ ਹੈ ਸਰੀਰ ਨੂੰ ਗੋਰਾ ਤੇ ਸੋਹਣਾ ਕਰਨਾ ਇਸਦਾ ਗੁਣ ਹੈ ਬੀਜ ਗਰਮ ਅਰ ਯੋਗਵਾਹੀ ਕਹੀਦਾ ਹੈ ॥ ੬੮ ॥

## ਅਥਸਪਤ ਉਪਧਾਤੁ ਸੋਧਨ ਮਾਰਨ ਬਿਧਿ

## ਉਪਧਾਤੁ ਨਾਮਨੀ

ਦੋ:॥ਸੂਰਨਮੱਖਕਾ ਮਨਸਿਲਾ ਸੁਰਮਾ ਤੁਥਕਨਿਹਾਰ।
ਅਭਰਕ ਪਾਰਾ ਤਾਲ ਯੇ ਸਪਤੁਪ ਧਾਤੂ ਮਾਰ॥ ੬੯॥

੧ ਸੋਨ ਮੱਖੀ ੨ ਮਨਸਿਲ ੩ ਸੁਰਮਾ ੪ ਨੀਲਾਥੋਥਾ। ੫ ਅਭ੍ਰਕ ੬ ਪਾਰਾ ੭ ਹਰਤਾਲ, ਇਹ ਸੱਤ ਉਪ ਧਾਤੂ ਕਹੀਦੀਆਂ ਹਨ ॥ ੬੯ ॥

## ਅਥ ਸੋਨਾ ਮਾਖੀ ਸੋਧਨ ਬਿਧਿ ॥

ਦੋ: ॥ ਸੋਨਾ ਮਾਖੀ ਭਾਗ ਤ੍ਰੈ ਲੂਨ ਜੁ ਚਤੁਰਥ ਅੰਸ।
ਨਿੰਬੂ ਨੀਰ ਮਿਲਾਯ ਕਰ ਰਾਖ ਕੜਾਹੀ ਘੰਸ ॥੭੦॥

ਸੋਨ ਮੱਖੀ ਤਿੰਨ ਭਾਗ ਚੌਥਾ ਹਿੱਸਾ ਨਿਮਕ। ਨਿੰਬੂ ਦੇ ਰਸ ਵਿਚ ਪਾਕੇ ਕੜਾਹੀ ਵਿਚ ਘੋਟੇ ॥ ੭੦ ॥

ਅਗਨੀ ਤਲੇ ਜਗਾਯਦੇ ਲਾਲ ਰੰਗ ਜਬ ਹੋਯ। ਸੁੱਧ ਭਈ ਤਬ ਜਾਨੀਓ ਸਰਬ ਜੋਗ ਮੈ ਢੋਯ ॥ ੭੧ ॥

ਫਰ ਹੇਠਾਂ ਅਗਨੀ ਬਾਲ ਲਵੇ ਜਦੋਂ ਇਸਦਾ ਲਾਲ ਰੰਗ ਹੋਜਾਵੇ। ਤਾਂ ਇਸਨੂੰ ਸੁੱਧ ਹੋਈ ਹੋਈ ਜਾਨ ਲਈਓ ਫਿਰ ਸਭ ਜੋਗਾਂ (ਨੁਸਖਿਆਂ) ਵਿਚ ਪਾ ਲਿਆ ਕਰੋ ॥ ੭੧ ॥

## ਸੋਨਾਮਾਖੀ ਮਾਰਨ ਬਿਧਿ ਗੀਤਕਾ

ਗਹਿ ਸੁਰਨਮਾਖੀ ਸੁੱਧਕਰ ਖਰਲਾਯ ਏਰੰਡ ਤੇਲ ਦੇ।

**ਫਿਰ ਜੋਰ ਟਿੱਕੀ ਆਗ ਤਾਂਕੋ ਸੇਰ ਪੰਦ੍ਰਾਂ ਭੇਲ ਦੈ ।**
**ਦੈ ਤੀਨ ਪੁਟ ਧਰ ਕਾਢਕੇ ਪੁਨ ਕੁਲਥ ਕ੍ਵਾਥੈ ਮੇਲ ਦੈ।**
**ਕੈ ਤੱਕ੍ਰ ਮੈ ਵਾ ਅਜਾ ਮੂਤੈਂ ਬੀਚ ਖਰਲੈ ਪਲ ਦੈ ॥੧੨**

ਸੋਨ ਮੱਖੀ ਸੋਧੀ ਹੋਈ ਇਕ ਕਰਖ ਪ੍ਰਮਾਣ ਲੈਕੇ ਇਰਿੰਡ ਦੇ ਤੇਲ ਵਿਚ ਇਸਦਾ ਖਰਲ ਕਰੇ । ਫਿਰ ਇਸਦੀ ਟਿੱਕੀ ਬਨਾਕੇ ਪੰਦ੍ਰਾਂ ਸੇਰ ਦੀ ਅਗਨੀ ਦੇ ਦੇਵੇ । ਦੋ ਤਿੰਨ ਪੁੱਠਾਂ ਦੇਕੇ ਕੱਢਕੇ ਫਿਰ ਕੁਲਥਾਂ ਦੇ ਕਾੜ੍ਹੇ ਮਿਲਾ ਦਿਕੇ । ਅਥਵਾ ਗੋਕੀ ਲੱਸੀ ਦਾ ਬਕਰੀ ਦੇ ਮੂਤ੍ਰ ਵਿਚ ਹੀ ਇਸਦਾ ਖਰਲ ਕਰੇ ॥ ੧੨ ॥

**ਦੋਹ ॥ ਯਾਮੈ ਇਕਮੈਖਰਲ ਕਰ ਸ੍ਵਰਨਮਖ ਜਕਾ ਮਾਰ।**
**ਫੇਰ ਦਿਜੈ ਅਨੁਪਾਨ ਸੋਂ ਤਨ ਰੁਜ ਹਰੇ ਅਪਾਰ॥੧੩**

ਇਨਾਂ ਵਿਚੋਂ ਇਕ ਵਿੱਚ ਖਰਲ ਕਰੇ ਫਿਰ ਸੋਨ ਮੱਖੀਨੂੰ ਮਾਰੇ । ਫਿਰ ਅਨੁਪਾਨ ਨਾਲ ਵਰਤੇ ਤਾਂ ਸਰੀਰ ਦੇ ਅਨੇਕਾਂ ਰੋਗਾਂ ਦਾ ਨਾਸ ਕਰੇ ॥ ੧੩ ॥

**ਪੁਨਾ-ਦੋਹ ॥ ਸੁੱਧ ਮਖਜਕਾ ਸ੍ਵਰਨ ਲੈ ਕਦਲੀ ਰਸ ਰਗੜਾਯ । ਟਿੱਕੀ ਕਰ ਫਿਰ ਗੰਠ ਇਕ ਜਿਮੀਕੰਦ ਕੀ ਲਜਾਯ ॥ ੧੪ ॥**

ਸੋਧੀ ਹੋਈ ਸੋਇਨ ਮੱਖੀ ਲੈਕੇ ਕੇਲੇ ਦੇ ਰਸ ਵਿਚ ਰਗੜੇ । ਫਿਰ ਉਸਦੀ ਟਿੱਕੀ ਕਰਕੇ ਜਿਮੀ ਕੰਦ ਦੀ ਇਕ ਚਕੁਲੀ ਲਿਆਕੇ ॥ ੧੪ ॥

**ਟਿੱਕੀ ਰਾਖੇ ਕੋਰ ਬਿਚ ਊਪਰ ਕਰ ਕਪਰੌਟਾ ਗਜਪੁਟ**
**ਦੇਕੈ ਕਾਢ ਪਿਸ ਨਸ੍ਯ ਕਰੈ ਰੁਜ ਖੋਟ ॥ ੧੫ ॥ ਇਤਿ**

ਉਸਨੂੰ ਉੱਕਰਕੇ ਟਿੱਕੀ ਉਸਦੇ ਵਿਚ ਰਖਦਿਓ ਅਰ ਉਪਰ ਕਪਰੌਟੀ ਕਰ ਦਿਓ । ਗਜ ਪੁਠ ਦੇਕੇ ਕਢ ਕਰ ਪੀਹ ਲਵੇ ਫਿਰ ਦੇਵੇ ਤਾਂ ਅਨੇਕਾਂ ਖੋਟਿਆਂ ਰੋਗਾਂ ਨੂੰ ਨਾਸ ਕਰਦੀ ਹੈ ॥ ੧੫ ॥

**ਅਥ ਮਨਸਿਲ ਸੋਧਨ ਬਿਧਿ ॥ ਗੀਤਕਾ**

**ਧਟ ਬੀਨਮੈ ਬਧਵਾਯ ਮਨਸਿਲ ਨੀਰ ਅਰਕੀ ਕੀ**

ਜੀਯੇ। ਨਹ ਭੰਗਰੇ ਕੋ ਰਸਾ ਲੈ ਵਾ ਮੂਤ ਬਕਰੀ ਕੀ ਜਿਯੇ। ਤਿਸ ਮਾਂਹਿ ਡੋਲਾਜੰਤ੍ਰ ਕਰ ਅਰੁ ਤਲੇ ਅਗਨੀ ਦੀਜਿਯੇ। ਇਮ ਸਾਤਬੇਰ ਪਚਾਯ ਬਰ ਅਤਿ ਸੁਧ ਮਨਸਿਲ ਥੀਜਿਯੇ॥ ੧੬॥ ਇਤਿ ਮਨਸਿਲ॥

ਬਰੀਕ ਕਪੜੇ ਵਿਚ ਮਨਸਿਲ ਬੰਨ੍ਹਕੇ ਅਰਨੀ ਦਾ ਜਲ ਲੈ ਆਵੇ। ਜੇਕਰ ਇਹ ਪਾਣੀ ਨਾ ਮਿਲੇ ਤਾਂ ਭੰਗਰੇ ਦਾ ਰਸਾ ਜਾਂ ਬਕਰੀ ਦਾ ਪੇਸ਼ਾਬ ਹੀ ਲੈ ਲਵੇ। ਤਿਸ ਵਿਚ ਡੋਲਾ ਯੰਤ੍ਰ ਕਰੇ ਅਰ ਹੇਠਾਂ ਅੱਗ ਬਾਲ ਦੇਵੇ ਇਸ ਤਰਾਂ ਸੱਤ ਬਾਰੀ ਰਸਾ ਖਪਾਵੇ ਤਾਂ ਬਹੁਤ ਸ੍ਰੇਸ਼ਟ ਮਨਸਿਲ ਸੁੱਧ ਹੋਜਾਂਦੀ ਹੈ॥

## ਅਬ ਸੁਰਮਾ ਬਿਧਿ

ਗਹ ਸਜਾਮ ਸੁਰਮਾ ਕਰੋ ਟੂਕੜੇ ਭੂੰਨ ਅਗਨੀ ਲੀਨ ਹੀ। ਪੁਨ ਡਾਰ ਨਿੰਬੂ ਨੀਰਮੇ ਤਰਵਾਯ ਅੰਗਲ ਤੀਨ ਹੀ। ਧਰ ਘਾਮ ਬੀਚ ਸੁਕਾਯ ਨਰ ਇਮ ਸੁਧ ਸੁਰਮਾ ਚੀਨਹੀ। ਤਿਹ ਪੀਸਕੇ ਨਿਤ ਬੈਦ ਬਰਤੇ ਰੋਗਤੇ ਕਰ ਹੀਨ ਹੀ॥ ੧੭॥ ਇਤਿ ਸੁਰਮਾ॥

ਕਾਲਾ ਸੁਰਮਾ ਲਿਆਕੇ ਉਸਦੇ ਛੋਟੇ ਛੋਟੇ ਟੋਟੇ ਕਰਕੇ ਅਰ ਅੱਗ ਵਿਚ ਭੂੰਨ ਲਵੇ। ਫਿਰ ਨਿੰਬੂ ਦੇ ਰਸ ਵਿਚ ਪਾ ਦੇਵੇ ਰਸਾ ਉਪਰ ਤਿੰਨ ਉਂਗਲੀ ਪ੍ਰਮਾਣ ਤਾਰ ਦੇਵੇ। ਧੁੱਪੇ ਰੱਖਕੇ ਫਿਰ ਇਸਨੂੰ ਸੁਕਾ ਲਵੇ ਇਸ ਤਰਾਂ ਸੁਰਮਾ ਸੁੱਧ ਹੋਜਾਂਦਾ ਹੈ। ਫਿਰ ਇਸਨੂੰ ਪੀਹ ਕੇ ਵੈਦ ਜਨ ਸੇਵਨ ਕਰੇ ਤਾਂ ਰੋਗ ਰਹਿਤ ਕਰਦਾ ਹੈ॥ ੧੭॥

## ਅਬ ਨੀਲਾਥੋਥਾ

ਅੜਿਲ॥ ਨੀਲਾਥੋਥਾ ਆਨ ਭੂੰਨ ਲੈ ਆਗਮੇ। ਫਿਰ ਕਪੋਤ ਬਿਟ ਪਾਯ ਕਿ ਬਿੱਲੀ ਹਾਗਮੇ। ਟੰਕਣ ਦਸਮਾ ਸੀਸ ਜੁ ਤਾਂਮੇ ਸੰਗਹੀ ਹੋ ਟਿੱਕੀ ਧੂਪ ਬਨਾਯ ਸਲਛ

ਕੇ ਸੰਗਹੀ ॥ ੭੮ ॥

ਨੀਲਾਥੋਥਾ ਲਿਆਕੇ ਅਗਨੀ ਵਿਚ ਭੁੰਨ ਲਵੇ । ਫਿਰ ਕਬੂਤ੍ਰ ਦੀ ਵਿੱਠ ਵਿਚ ਪਾਵੇ ਯਾਂ ਬਿਲੀ ਦਾ ਵਿਸ਼ਟਾ ਪਾਕੇ । ਉਸਦਾ ਦਸਵਾਂ ਹਿੱਸਾ ਸੁਹਾਗਾ ਪਾਵੇ ਇਹ ਭੀ ਇਸਦਾ ਅੰਗ ਹੀ ਹੈ । ਫਿਰ ਟਿੱਕੀ ਦੀ ਤਰਾਂ ਪਾਣੀ ਨਾਲ ਕਰਕੇ ॥ ੭੮ ॥

ਸੇਰ ਪੰਚ ਕੀ ਆਗ ਦਿਵਾਵਨ ਆਖਿਯੇ। ਪੁਨ ਤਾਂਮੇ ਦਧਿ ਮੇਲ ਘਾਮ ਮੈ ਰਾਖਿਯੇ। ਆਵੈ ਤਾਂਹ ਜੰਗਾਲ ਫੇਰ ਇਮ ਕੀਜਿਯੇ। ਹੋ ਟੰਕਨ ਦਧਿ ਜਲ ਤੇਲ ਕਰੈ ਜਕ ਦੀਜਿਯੇ ॥ ੭੯ ॥

ਪੰਜ ਕੁ ਸੇਰ ਦੀ ਅਗਨੀ ਦੇ ਦੇਵੇ। ਫਿਰ ਉਸ ਵਿਚ ਦਹੀਂ ਪਾਕੇ ਧੁੱਪੇ ਰੱਖ ਛੱਡੀਏ । ਫਿਰ ਉਸ ਪਰ ਜੰਗਾਲ ਆਜਾਇ ਤਾਂ ਇਸ ਤਰਾਂ ਕਰਨਾ। ਕਿ ਸੁਹਾਗ ਦਹੀਂ ਦਾ ਪਾਣੀ ਅਰ ਤੇਲ ਥੋੜਾ ਥੋੜਾ ਪਾਕੇ ॥ ੭੯ ॥

ਤਾਂਕੋ ਖਰਲ ਕਰਾਯ ਆਗ ਪੁਨ ਠਾਨਿਯੇ। ਮਰਹੈ ਨੀਲਾ ਥੋਥ ਸੁਧਾ ਸਮ ਮਾਨਿਯੇ। ਗੁਨ ਮੈ ਤਿੱਖ ਮਜਾਜ ਸਰਦ ਤਰ ਹੋਤ ਹੈ। ਹੋ ਨੈਨ ਪਟਲ ਰੁਜ ਬਾਦ ਸੁਜਾਕੈ ਖੋਤ ਹੈ ॥ ੮੦ ॥ ਇਤਿ ਨੀਲਾਥੋਥਾ ॥

ਤਿਸਨੂੰ ਖਰਲ ਕਰਕੇ ਅਗਨੀ ਦੇਵੇ । ਇਸਤਰਾਂ ਨੀਲਾਥੋਥਾ ਮਰ ਜਾਇਗਾ ਅਰ ਸੁੱਧ ਸਮਾਨ ਰੂਪ ਜਾਨਣਾ। ਗੁਣ ਵਿਚ ਤਿਖੀ ਮਿਜਾਜ਼ ਹੈ ਅਰ ਸਰਦ ਤਰ ਹੈ। ਨੇਤ੍ਰਾਂ ਦੇ ਪਟਲ ਆਦਿ ਰੋਗ ਹੋਰ ਵਾਯੂ (ਅਥਵਾ ਵਾਦ ਰੋਗ) ਦੇ ਅਰ ਸੁਜਾਕ ਇਤਯਾਦਿਕ ਰੋਗਾਂ ਨੂੰ ਨਾਸ਼ ਕਰਦਾ ਹੈ ॥ ੮੦ ॥

ਅਥ ਅਭ੍ਰਕ ਸੋਧਨ ਮਾਰਨ ਬਿਧਿ ॥

ਕਾਲਾ ਅਭ੍ਰਕ ਆਨ ਲਾਲ ਕਰ ਆਗ ਮੇ । ਗੋ ਪੈ ਬੀਚ ਬੁਝਾਯ ਤੀਨ ਚਤੁ ਭਾਗ ਮੈ। ਪੁਨ ਜਲ ਸੰਗ ਧੁਵਾਯ ਕੂਟ ਤਿਹ ਲੀਜਿਯੇ। ਹੋ ਮੇਘ ਨਾਦ ਰਸ ਡਾਰ

**ਖਰਲ ਤਿਹ ਕੀਜਿਯੇ ॥ ੮੧ ॥**

ਕਾਲਾ ਅਭ੍ਰਕ ਲਿਆਕੇ ਇਸਨੂੰ ਅਗਨੀ ਵਿਚ ਤਪਾਕੇ ਲਾਲ ਕਰੇ। ਫਿਰ ਗੋਕੇ ਦੁੱਧ ਵਿਚ ਬੁਝਾ ਲਵੇ ਇਸ ਤਰਾਂ ਵਾਸਤੇ ਦੁਧਦਾ ਤੀਸਰਾ ਚੌਥਾ ਭਾਗ ਅਭ੍ਰਕ ਨਾਲੋਂ ਹੋਵੇ। ਫਿਰ ਜਲ ਨਾਲ ਧੁਵਾਇਕੇ ਤਿਸਨੂੰ ਕੁੱਟ ਲਵੇ। ਉਸ ਵਿਚ ਫਿਰ *ਮੇਘਨਾਦ ਨਾਮ ਚੌਲਾਈ ਦਾ ਰਸਾ ਪਾਕੇ ਖਰਲ ਕਰੀਏ ॥

**ਅਸ੍ਰ ਪਹਿਰ ਮੈ ਰਗੜ ਸੁੱਧ ਕਰਲੈ ਇਮੇ। ਅਬ ਮਾਰਨ ਕੀ ਰੀਤ ਭਲੇ ਸੁਨ ਲੈ ਜਿਮੇ। ਅਰਕ ਦੂਧ ਮੈ ਖਰਲ ਜੁ ਟਿੱਕੀਜੋਰਕੈ। ਹੋ ਵੇਢ ਆਕ ਕੇ ਪਾਤ ਆਗ ਦੈ ਜੋਰਕੈ ॥ ੮੨ ॥**

ਇਸਤਰਾਂ ਅੱਠ ਪਹਰ ਰਗੜਕੇ ਸੁੱਧ ਕਰ ਲਵੇ। ਹੁਣ ਮਾਰਨ ਦੀ ਯੁਕਤੀ ਸੁਨ ਲੌ। ਅੱਕ ਦੇ ਦੁੱਧ ਵਿਚ ਖਰਲ ਕਰਕੇ ਟਿੱਕੀ ਬਨਾ ਲਵੇ। ਉੱਪਰ ਅੱਕ ਦੇ ਹੀ ਪਤ੍ਰ ਲਪੇਟ ਕੇ ਅੱਗ ਵਿਚ ਧਰ ਦੇਵੇ ॥ ੮੨ ॥

**ਯਾਬਿਧਿ ਸਪਤ ਗਿਨਾਯ ਜੁ ਗਜ ਪੁਟ ਲਾਯਲੈ। ਪੁਨ ਬਟ ਜਟਾ ਮਗਾਯ ਕ੍ਵਾਥ ਕਰਵਾਯ ਲੈ। ਤਾਂਕੀ ਪੁਟ ਦੈ ਤੀਨ ਦਾਹ ਫ੍ਰੂਕ ਬੇਰਹੀ। ਹੋ ਲੀਜੈ ਅਭਰਕ ਮਾਰ ਬਹੁਤ ਗੁਨ ਹੇਰਹੀ ॥ ੮੩ ॥**

ਇਸ ਢੰਗ ਨਾਲ ਗਜ ਪੁਠਾਂ ਸਤ ਗਿਣਕੇ ਦੇਵੇ। ਫਿਰ ਬੋਹੜ ਦੀ ਜੜ ਲੈਕੇ ਕਾੜ੍ਹਾ ਉਸਦਾ ਕਰੇ। ਉਸਦੀਆਂ ਤਿੱਨ ਪੁਠਾਂ ਦੇਵੇ ਅਰ ਇਸ ਤਰ੍ਹਾਂ ਤਿੱਨ ਬਾਰ ਫੂਕੇ। ਇਸਤਰਾਂ ਅਭ੍ਰਕ ਮਾਰਿਆ ਬਹੁਤ ਗੁਣ ਵਾਲਾ ਹੁੰਦਾ ਹੈ॥

**ਦੋਹ॥ਪੁਨ ਤਾਂਕੋ ਕਰ ਅੰਮ੍ਰਿਤੀ ਬਰਤੈਬੈਦਮਹਾਨ। ਰਸ ਰਤਨਾਕਰ ਕਹਤ ਇਮ ਪ੍ਰਭੁ ਰੁਜ ਹਾਰਕਮਾਨ॥੮੪**

---

*ਮੇਘਨਾਦ ਨਾਮ ਚੌਲਾਈ ਦਾ ਹੈ ਦੇਖੋ ਔਸ਼ਧੀ ਕੋਸ਼ ਪ੍ਰਿਸ੍ਟ ੧੨੯ ਸਤ੍ਰ ੭। ਔਰ ਦੇਖੋ ਚਕਿਤਸਾ ਕੋਸ਼ ਪ੍ਰਿਸ਼ਟ ੧੧੮ ਸਤਰ ੨੨ ॥

ਫਿਰ ਉਸਨੂੰ †ਅੰਮ੍ਰਿਤੀ ਕਰਣ ਕਰਕੇ ਵੈਦ ਸੇਵਨ ਕਰੇ। ਇਸ ਤਰਾਂ ਰਸ ਰਤਨਾਕਰ ਗ੍ਰੰਥ ਕਹ ਰਿਹਾ ਹੈ ਫਿਰ ਸਭ ਰੋਗਾਂ ਨੂੰ ਨਾਸ ਕਰਨੇ ਵਾਲਾ ਹੁੰਦਾ ਹੈ ॥ ੮੪ ॥

## ਅਥ ਅਮ੍ਰਿਤੀ ਬਿਧਿ ॥

ਦੋਹ ॥ ਅਭਰਕ ਟਿੱਕੀਤਵੇਧਰ ਤਾਂਹਅਰਧਘ੍ਰਿਤਡਾਰ।
ਮ੍ਰਿਦ ਅਗਨੀ ਦੈ ਜਾਰ ਘ੍ਰਿਤ ਪੁਨ ਦਬ ਧਾਨਮਝਾਰ॥

ਅਭ੍ਰਕ ਦੀ ਟਿੱਕੀ ਕਰਕੇ ਤਵੇ ਉਪਰ ਰੱਖ ਲਵੇ ਅਭ੍ਰਕ ਨਾਲੋਂ ਅੱਧਾ ਘੇਉ ਪਾ ਦੇਵੇ। ਮੱਠੀ ਮੱਠੀ ਅਗਨੀ ਬਾਲਕੇ ਘੇਉ ਸਾੜ ਲਵੇ ਫਿਰ ਲਾਹਕੇ ਧਾਨਾਂ ਵਿਚ ਦਬਾ ਰੱਖੇ ॥ ੮੫ ॥

ਇਕ ਬਿੰਸਤ ਦਿਨ ਧਰੇ ਤੈ ਭਵੈ ਪੁਰਾਤਨ ਸੋਯ। ਫੇਰ
ਕਾਢ ਤਿਹ ਬਰਤੀਯੇ ਅਨੂਪਾਨ ਸੋ ਜੋਯ॥ ੮੬ ॥

ਇਕੀ ਦਿਨ ਇਸਤਰਾਂ ਰੱਖੇ ਤੇ ਪੁਰਾਨਾ ਹੋਜਾਂਦਾ ਹੈ। ਫਿਰ ਇਸਨੂੰ ਕੱਢਕੇ ਸੇਵਨ ਕਰੇ ਅਰ ਅਨੂਪਾਨ ਸਾਥ ਦੇਵੇ ਇਹ ਅੰਮ੍ਰਿਤੀ ਹੋਯਾਜਾਨਣ॥

## ਪੁਨਾ ਅਭਰਕ ਬਿਧਿ ॥

ਸਵੈਯਾ ॥ ਨਭ ਸੁੱਧ ਮ੍ਰਗਾਯ ਘਸਾਯ ਗੁਮੂਤਰ ਤਾਂਸਮ
ਕੁੱਠ ਖਿਪੋ ਕਰ ਟਿੱਕੀ। ਚਤੁਜਾਮ ਤਿਸੇ ਖਰਲਾ ਕਰ
ਕੇ ਪਿਖ ਹੀਨ ਚਮੱਕ ਠਟੇ ਤਿਹ ਟਿੱਕੀ। ਰਵਿਪਾਤ
ਲਪੇਟ ਦਿਜੈ ਗਜ ਆਂਚ ਪਿਸਾਯ ਭਖੋ ਹਨਹੈ ਉਰ
ਟਿੱਕੀ। ਘ੍ਰਿਤ ਦੂਧ ਜਿਤੋ ਜੁ ਅਚੇ ਸੁ ਪਚੇ ਨਰ ਚੇਤਰ
ਚੇ ਨ ਮਚੇ ਬ੍ਰਿਤ ਝਿੱਕੀ॥੮੭ ॥

ਅਭਰਕ ਸੁੱਧ ਲੇਕੇ ਗਊਮੂਤ੍ਰ ਵਿਚ ਘੱਟੇ ਬਰੀਕਕਰਕੇ ਉਸਦੇ ਸਮਾਨ ਵਿਚ ਕੁੱਠ ਪਾਦੇਵੇ। ਚਾਰ ਪਹਿਰ ਤਿਸਨੂੰ ਖਰਲ ਕਰਕੇ ਜਿਸ ਵਕਤ ਉਸ

---

†ਅੱਮ੍ਰਿਤੀ ਕਰਨ ਦੀ ਦੂਸਰੀ ਵਿਧੀ ਰਸਰਾਜ ਸੁੰਦਰ ਪ੍ਰਿਸ਼ਟ ੧੧੯ ਸਤ੍ਰ ੮ ਪਰ ਹੈ ਦੇਖੋ ॥

ਦੀ ਚਮਕ ਮਾਰੀ ਜਾਵੇ ਤਾਂ ਉਸਦੀ ਟਿੱਕੀ ਬਨਾ ਲਵੇ। ਔਂਕ ਦੇ ਉਪਰ ਪੱਤ੍ਰਕੇ ਲਪੇਟਕੇ ਗਜ ਪੁਠ ਦੀ ਅਗਨੀ ਦੇਵੇ ਪੁਨਾ ਕੱਢਕੇ ਪੀਹ ਰੱਖਿ ਖਾਵੇ ਤਾਂ ਭੁਖ ਬਹੁਤੀ ਕਰੇ। ਘਿਉ ਦੁਧ ਜਿਤਨਾ ਖਾਵੇ ਪੀਵੇ ਉਤਨਾ ਹੀ ਪਚ ਜਾਵੇ ਅੰਤੇ ਬਲ ਵਧੇ ਕਰੇ ਬ੍ਰਿਧਾਵਸਥਾ ਨਾ ਨੇੜੇ ਆਵੇ ॥ ੮੭ ॥

**ਪੁਨਾ- ਨਭ੍ਰਤੇ ਟੰਕਨ ਦੁਗਨ ਖਿਪ ਘੋਟ ਦਿਜੈ ਗਜ ਪੁੱਠਾ। ਕਹਿ ਸੀਤਲਅਨੁਪਾਨ ਸੋ ਕੁਸ਼ਟਾਦਿਕ ਰੁਜਕੁੱਠ॥**

ਅਭਰਕ ਨਾਲੋਂ ਦੂਣਾ ਸੁਹਾਗਾ ਪਾਕੇ ਘੋਟਕੇ ਗਜਪੁਠ ਦੇਵੇ।ਇਹ ਭੀ ਅਨੁਪਾਨ ਨਾਲ ਕੁਸ਼ਟ ਆਦਿ ਰੋਗਾਂ ਨੂੰ ਨਾਸ ਕਰਣ ਹਾਰਾ ਹੈ ॥ ੮੮ ॥

**ਪੁਨਾ-ਸ੍ਵੇਤ ਅਭਰਕ ਬਿਧਿ ॥ ਸ਼ੰਕਰ**

**ਸਿਤ ਗਗਨ ਤੋਲੇ ਪੰਚ ਲੈ ਤਿਹ ਫੋੜ ਕੁੱਜੈ ਡਾਰ। ਪੁਨ ਆਨ ਸਾਵੇ ਸਾਤ ਤੋਲੇ ਖਰਾ ਸੋਰਾ ਧਾਰ। ਜਲ ਮੇਲ ਤੋਲੇ ਏਕ ਤਿੰਸਤ ਕਰੋ ਮੁੰਦ੍ਰਾ ਬੀਰ। ਗਹਿ ਏਕ ਤਿੰਸਤ ਸੇਰ ਗੋਸੇ ਆਗ ਦੀਜੈ ਧੀਰ ॥ ੮੯ ॥**

ਚਿਟਾ ਅਭਕਰ ਪੰਜਤੋਲੇ ਲੈਕੇ ਉਸਦੇ ਵਰਕ ਵਖੋ ਵਖਰੇ ਕਰਕੇ ਕੁੱਜੇ ਵਿਚ ਪਾ ਦੇਵੇ। ਫਿਰ ਸਾਵੇ ਸਤ ਤੋਲੇ ਕਲਮੀ ਸ਼ੋਰਾ ਲੈ ਆਵੇ। ਉਸ ਵਿਚ ਇਕੱਤੀ ਤੋਲੇ ਜਲ ਮਿਲਾਕੇ ਸੰਪੁਟ ਕਰ ਦੇਵੇ। ਇਕੱਤੀ ਸੇਰ ਗੋਹੇ ਲੈਕੇ ਉਨ੍ਹਾਂ ਦੀ ਅਗਨੀ ਦੇਵੇ ॥ ੮੯ ॥

**ਦੋਹ॥ ਸ੍ਵਾਂਗ ਸੀਤ ਕਰ ਕਾਢ ਪਿਸ ਦਧਿ ਸੋ ਮਾਸਾਦੇਵ। ਰਕ੍ਤ ਅਤੀਸਰ ਬਵਾਸਿਰ ਮਿਟੈ ਜ੍ਵਰਾਦਿਕਟੇਵ ॥੯੦**

ਸ੍ਵਾਂਗ ਸੀਤਲ ਹੋਨੇ ਪਰ ਕੱਢਕੇ ਪੀਹ ਰੱਖੇ ਦਹੀਂ ਨਾਲ ਕੂਢ ਮਾਸਾ ਪ੍ਰਮਾਣ ਦੇਵੇ। ਤਾਂ ਲਹੂ ਦੇ ਦਸਤ ਅਰ ਬਵਾਸੀਰ ਖੂਨੀ ਹੋਰ ਵਿਖਮ ਤਪ ਆਦਿਕ ਤਮਾਮ ਰੋਗ ਨਾਸ ਹੁੰਦੇ ਹਨ ॥ ੯੦ ॥

## ਅਬ ਪਾਰਾ ਸੋਧਨ

**ਦੋ:॥ ਡੋਲ ਜੰਤ੍ਰ ਕਰ ਸੂਤਕੋ ਨਰ ਕੇ ਮੂਤ ਪਚਾਯ।**

ਦਿਜੈ ਸਪੁ ਪੁਟ ਬਾਂਧ ਪਟ ਪਾਰਾ ਸੁੱਧ ਸੁਹਾਯ ॥ ੯੧

ਪਾਰੇ ਨੂੰ ਡੋਲਯੰਤ੍ਰ ਕਰਕੇ ਆਦਮੀਦੇ ਪਿਸ਼ਾਬ ਵਿਚ ਪਕਾਵੇ । ਇਸ ਤਰਾਂ ਬਸਤਰ ਵਿਚ ਬੰਨ੍ਹਕੇ ਸਤ ਪੁਠਾਂ ਦੇਵੇ ਤਾਂ ਸੋਹਣਾ ਪਾਰਾ ਸੁਧ ਹੋ ਜਾਂਦਾ ਹੈ ॥ ੯੧ ॥

ਪੁਨਾ-ਆਛਾ ਸੂਤ ਮਗਾਯਕੇ ਬਸਨ ਸਾਤ ਤਹਿ ਜੋਰ ।
ਤ ਮੈ ਤਾਂਕੋ ਛਾਣ ਕਰ ਡਾਰੋ ਖਰਲ ਬਹੋਰ ॥ ੯੨ ॥

ਸੁੱਧ ਪਾਰਾ ਲਿਆਕੇ ਬਸਤਰ ਦੀਆਂ ਸਤ ਤੈਹਾਂ ਕਰੇ । ਇਨਾਂ ਤੈਹਾਂ ਵਿਚ ਪਾਰੇ ਨੂੰ ਛਾਣਕੇ ਫਿਰ ਖਰਲ ਵਿਚ ਪਾਵੇ ॥ ੯੨ ॥

ਸੰਕਰ ॥ ਪੁਨ ਪਾਯ ਇੱਟ ਪੁਰਾਤਨੰ ਅਰੁਲੂਨ ਸੇਂਧਵ ਜੋਯ । ਕਰ ਖਰਲ ਯਾਰਾਂ ਪਹਿਰ ਤਾਂਮੈ ਗਰਮ ਜਲ ਪੁਨ ਧੋਯ । ਫਿਰ ਕਰੋ ਤਾਂਕੋ ਡੋਲ ਜੰਤਰ ਨੀਰ ਕਾਂਜੀ ਬੀਚ।ਰਸ ਕੰਨਕਾ ਫਲਤੀਨ ਚਿਤ੍ਰਾ ਕਾਚਮਾਚੀਸੀਚ॥

ਫਿਰ ਉਸ ਵਿਚ ਪੁਰਾਣੀ ਇਟ ਅਰ ਸੇਂਧਾ ਲੂਣ ਪਾਕੇ । ਯਾਰਾਂ ਪਹਰ ਖਰਲ ਕਰੇ ਫਿਰ ਉਸ ਵਿਚ ਗਰਮ ਪਾਣੀ ਪਾਕੇ ਧੋ ਲਵੇ । ਫਿਰ ਉਸਨੂੰ ਕਾਂਜੀ ਦੇ ਜਲ ਵਿਚ ਡੋਲ ਯੰਤ੍ਰ ਕਰੇ । ਫਿਰ ਕੁਆਰ ਦੇ ਰਸ ਤ੍ਰਿਫਲੇ ਦੇ ਰਸ ਚਿਤ੍ਰੇ ਅਰ ਮਕੋਯ ( ਭੂੰਬੋਲਨ ) ਦੇ ਰਸਦੀਆਂ੪ - ॥ ੯੩ ॥

ਇਨ ਪੰਚ ਕੀ ਭਿਨ ਭਿੰਨ ਦੈ ਪੁਠ ਫੇਰ ਕਾਂਜੀ ਧੋਯ ।
ਖਿਪ ਅਰਧ ਸੈਂਧਵ ਸੂਤ ਤੇ ਕਰ ਖਰਲ ਲੀਜੈ ਸੋਯ।
ਪੁਨ ਕਾਢ ਨੀਰ ਪਖਾਲ ਲੈ ਇਮ ਸੁੱਧ ਪਾਰਾ ਹੋਯ ।
ਨਹ ਹਿੰਗਲੂ ਮੈ ਕਾਢਕੈ ਸਭ ਜੋਗ ਮੱਧੈ ਦੋਯ॥ ੯੪ ॥

ਭਿੰਨ ੨ ਪੁਠਾਂ ਦੇਕੇ ਫਿਰ ਕਾਂਜੀ ਨਾਲ ਧੋ ਲਵੇ । ਫਿਰ ਪਾਰੇ ਨਾਲੋਂ ਅਧਾ ਸੇਂਧਾ ਨਿਮਕ ਪਾਕੇ ਖਰਲ ਕਰ ਲਵੇ । ਫਿਰ ਕੱਢਕੇ ਜਲ ਨਾਲ ਧੋ ਲਵੇ ਇਸਤਰਾਂ ਪਾਰਾ ਸੁਧ ਹੋ ਜਾਂਦਾਹੈ । ਜੇ ਇਸਤਰਾਂ ਸੁੱਧ ਨ ਕਰ ਸਕੇ ਤਾਂ ਸਿੰਗਰਫ ਵਿਚੋਂ ਪਾਰਾ ਕੱਢ ਲਵੇ ਸੋ ਸਭ ਜੋਗਾਂ ਵਿਚ ਪਾਓ ॥ ੯੪ ॥

## ਅਬ ਸਿੰਗ੍ਰਫ ਤੇ ਪਾਰਾ ਨਿਕਾਸਨ ਬਿਧਿ

ਸੈਕਰ ॥ ਰਸ ਕਾਢ ਨਿੰਬੂ ਰਗੜ ਸਿੰਗ੍ਰਫ ਬੀਚ ਹਾਂਡੀ ਪਾਯ। ਨਹ ਆਨ ਬਲਜ ਜਵਾਯਨੰ ਤ੍ਰਿਹ ਅਧੋਊਰਧ ਦਾਯ। ਪੁਨ ਹੇਠ ਹਾਂਡੀ ਅਗਨਿ ਬਾਲੋ ਚਾਰ ਘਟਕਾ ਮਾਨ। ਧਰ ਨੀਰ ਹਾਂਡੀ ਤਾਂਹ ਪੈ ਉਡ ਲਾਗ ਤਿਹਿਮੇ ਆਨ ॥ ੯੫ ॥

ਨਿੰਬੂ ਦਾ ਰਸ ਕੱਢਕੇ ਉਸ ਵਿਚ ਪਾਰਾ ਖਰਲ ਕਰੇ ਫਿਰ ਹਾਂਡੀ ਵਿਚ ਪਾ ਦੇਵੇ। ਅਥਵਾ ਬੱਲ ਅਜਵਾਇਨ ਲੈਕੇ ਸ਼ਿੰਗ੍ਰਫ ਦੇ ਹੇਠ ਉਤੇ ਦੇਵੇ। ਫਿਰ ਹਾਂਡੀ ਦੇ ਹੇਠ ਅਗਨੀ ਬਾਲ ਦੇਵੇ ਚਾਰਕੁ ਘੜੀ ਪ੍ਰਯੰਤ। ਉਸ ਹਾਂਡੀ ਪਰ ਜਲ ਰਖੇ ਇਸਤਰਾਂ ਪਾਰਾ ਉਡਕੇ ਤਿਸਨੂੰ ਉਪਰ ਜਾ ਲਾਗਦਾਹੈ ॥੯੫॥

ਦੋਹ:-ਯਾ ਬਿਧਿ ਊਰਧ ਯੰਤ੍ਰ ਕਰ ਈਂਗਰਮੈ ਰਸਕਾਢ। ਸਰਬ ਜੋਗਮੇ ਬਰਤ ਵਹੁ ਗਰਬ ਰੋਗ ਸਭਬਾਢ॥੯੬

ਇਸਤਰਾਂ ਉਰਧਯੰਤ੍ਰ ਕਰਕੇ ਸ਼ਿੰਗਰਫ ਵਿਚੋਂ ਪਾਰਾ ਕਢ ਲਵੇ। ਇਹ ਸਾਰੇ ਯੋਗਾਂ ਵਿਚ ਵਰਤਨਾ ਕਿਹਾ ਹੈ ਗਰਬੇ ਹੋਏ ਰੋਗਾਂ ਨੂੰ ਬਢ ਸੁਟਦਾ ਹੈ ॥

## ਅਬ ਪਾਰਦ ਭਸਮ ਕਰਨ ਬਿਧਿ ॥

ਸੈਕਰ॥ ਸ਼ਿਵ ਬੀਜ ਸੁੱਧ ਕਰਾਯਕੇ ਪਿਸ ਦੂਧ ਗੁੱਲਰ ਬੀਚ। ਕਰ ਜੁਗਲ ਠੂਠੀ ਤਾਸਮੇ ਲਿਪ ਹਿੰਗ ਆਛੀ ਕੀਚ॥ਤਿਹ ਮੱਧਯ ਗੋਲੀ ਰਾਖਕੇ ਚਹੂੰਓਰ ਮਾਟੀ ਲਾਯ। ਦੇ ਆਗ ਇੱਕੀ ਸੇਰ ਕੀ ਰਸ ਰਾਖਕੇ ਬਰਤਾਯ॥੯੭॥

ਪਾਰਾ ਸੁੱਧ ਕਰਕੇ ਗੁੱਲਰ ਦੇ ਦੁਧ ਵਿਚ ਪੀਹਲਵੇ। ਫਿਰ ਉਸਦੀਆਂ ਦੋ ਠੂਠੀਆਂ ਕਰਕੇ ਉਸ ਵਿਚ ਹਿੰਙ ਦਾ ਲੇਪ ਕਰੇ। ਉਸਦੇ ਵਿਚ ਪਾਰੇ ਦੀ ਗੋਲੀ ਕਰਕੇ ਰਖ ਦੇਵੇ ਅਰ ਚਾਰੋਂ ਤਰਫ ਉਸਦੇ ਮਿੱਟੀ ਦਾ ਲੇਪ ਕਰ ਦੇਵੇ। ਇੱਕੀ ਸੇਰ ਦੀ ਫਿਰ ਅਗਨੀ ਦੇਵੇ ਮਰ ਜਾਇ ਤੌ ਪਾਰਾ ਕੱਢਕੇ ਰਖੇ ਅਰ ਵਰਤੇ ॥ ੯੭ ॥

ਪੁਨਾ-ਸ਼ਿਵ ਬੀਜ ਤੋਲਾ ਏਕ ਲੈ ਸਮ ਤਾਹਿ ਬਸਮਾ ਆਨ। ਰਵਿ ਦੂਧ ਤੋਲੇ ਬੀਸਮੈ ਕਰ ਖਰਲ ਟਿੱਕੀ ਠਾਨ। ਪੁਨ ਏਰਨੇ ਤਿਨ ਸੇਰ ਕੀ ਦੈਆਂਚ ਤਾਂਕੋਬੀਰ। ਇਮ ਮਾਰ ਪਾਰਾ ਏਕ ਰੱਤੀ ਖਾਨ ਦੀਜੈ ਧੀਰ॥੯੮॥

ਪਾਰਾ ਇਕ ਤੋਲਾ ਇਸਦੇ ਸਮਾਨ ਬਸਮਾ ਲਿਆਕੇ। ਅਰ ਅੱਕ ਦਾ ਦੁਧ ਬੀਸ ਤੋਲੇ ਲੈਕੇ ਉਸ ਵਿਚ ਖਰਲ ਕਰਕੇ ਟਿੱਕੀ ਬਨਾਵੇ। ਫਿਰ ਤਿੰਨ ਸੇਰ ਏਰਨੇ ਗੋਹੇ ਦੀ ਅਗਨੀ ਤਿਸਨੂੰ ਹੇ ਬੀਰਦੇਵੇ। ਇਸਤਰਾਂ ਪਾਰਾ ਮਾਰਕੇ ਇਕ ਰਤੀ ਪ੍ਰਮਾਣ ਖਾਣ ਨੂੰ ਦੇਵੇ ॥ ੯੮ ॥

ਪੁਨਾ-ਲਖ ਅਫਲ ਰੰਭਾ ਡੰਡ ਤਾਂਕੋ ਜੁਗਲ ਕਰ ਲੈ ਕਾਟ। ਤਿਹ ਕਰੋ ਪੋਲਾ ਫੇਰ ਗਜ ਫਿਰ ਛਿਦ੍ਰ ਕਰ ਅਧਵਾਟ। ਅਸਗੰਧ ਕਾ ਪੁਨ ਕਰੋ ਨੁਗਦਾ ਤਾਸ ਮੈ ਧਰ ਦੇਹੁ। ਤਿਹ ਮਧਜ ਪਾਰਾ ਪਾਜਦੈ ਕਪਰੋਟਿ ਦ੍ਰਿੜ ਕਰ ਲੇਹੁ ॥ ੯੯ ॥

ਖੱਸੀ ਕੇਲੇ ਦਾ ਡੰਡਾ ਲੈਕੇ ਦੋ ਹੱਥ ਪ੍ਰਮਾਣ ਕੱਟ ਲਵੇ। ਤਿਸ ਵਿਚ ਗਜ ਫੇਰਕੇ ਪੋਲਾ ਕਰ ਲਵੇ ਫਿਰ ਉਸਦੇ ਅਧਵਾਟੇ ਛੇਕ ਕਰ ਦੇਵੇ। ਫਿਰ ਅਸਗੰਧ ਦਾ ਨੁਗਦਾ ਕਰੇ ਅਰ ਤਿਸ ਵਿਚ ਪਾਦੇਵੇ। ਫਿਰ ਤਿਸਵਿਚ ਪਾਰਾ ਪਾ ਦੇਵੇ ਫਿਰ ਉਸ ਪਰ ਮਜਬੂਤ ਕਪਰੋਟੀ ਕਰੇ ॥ ੯੯ ॥

ਦੋਹ॥ ਗਜਪੁਟ ਕੀ ਫਿਰ ਆਂਚ ਦੈ ਸ੍ਵਾਂਗ ਸੀਤ ਕਰ ਕਾਢ। ਤਾਲ ਦਰਦ ਭੀ ਭਵਤ ਸਿਤ ਮਰਦ ਦਰਦ ਪ੍ਰਿਤ ਬਾਢ ॥ ੧੦੦ ॥

ਗਜਪੁਟ ਦੀ ਪੁਨਾ ਅਗਨੀ ਦੇਵੇ ਸ੍ਵਾਂਗ ਸੀਤਲ ਹੋਣੇ ਪਰ ਕਢ ਲਵੇ। ਇਸ ਤਰਾਂ ਹਰਤਾਲ ਤੇ ਸ਼ਿੰਗਰਫ ਭੀ ਚਿੱਟੇ ਹੋ ਜਾਂਦੇ ਹੱਨ ਅਰ ਉਹ ਮਰਦ ਦੀਆਂ ਦਰਦਾਂ ਨੂੰ ਕਟਦੇ ਹਨ ॥ ੧੦੦ ॥

ਪੁਨ॥ਸ੍ਵੈਯਾ-ਅਤਿਸਾਰ ਬਵਾਸਿਰ ਤਾਪ ਪਰੀਸਰੁਬੀਸ

ਪ੍ਰਮੇਹ ਨ ਛਾਯ ਸਕੈ। ਭੁਖ ਬੰਦ ਅਜੀਰਨ ਮੰਦਾਗਨਿ ਦੁਖ ਦੁੰਦ ਬਿਲੰਦੁ ਨ ਆਯ ਸਕੈ। ਤਨ ਪੁਸ਼ਟ ਸਦਾ ਹਨ ਕੁਸ਼ਠ ਖਈ ਭਨ ਸੀਤਲ ਹੀਤਲ ਭਾਯ ਸਕੈ। ਨਹਿ ਸੇਸ ਗਨੇਸਰੁ ਸਾਰਦ ਨਾਰਦ ਪਾਰਦ ਕੇ ਗੁਨ ਗਾਯ ਸਕੈ ॥ ੧੦੧ ॥

ਦਸਤ ਬਵਾਸੀਰ ਪੰਝੀ ਤਰਾਂ ਦੇ ਤਾਪ ਅਰ ਬੀਹ ਤਰਾਂ ਦੇ ਪ੍ਰਮੇਹ ਹੋਹੀ ਨਹੀਂ ਸਕਦੇ। ਭੁਖ ਨਾ ਲਗਣੀ, ਅਜੀਰਣ ਰੋਗ ਮੰਦ ਅਗਨੀ ਹੋਰਭੀ ਬਹੁਤੇ ਦੁਖ ਦੁੰਦ ਨੇੜੇ ਨਹੀਂ ਆ ਸਕਦੇ। ਸਰੀਰ ਪੁਸ਼ਟ ਹੁੰਦਾ ਹੈ ਹਮੇਸ਼ ਹੀ ਕੁਸ਼ਟ ਅਰ ਖਈ ਨਾਸ ਕਰਨੇਹਾਰਾ ਕਵਿ ਕਹੇ ਅਤਯੰਤ ਹ੍ਰਿਦਯਨੂੰ ਭਾਵਨਾਹੈ। ਹੋਰ ਸ਼ੇਸ਼ ਨਾਗ ਗਣੇਸ਼ ਅਰ ਸਰਸ੍ਵਤੀ ਅਤੇ ਨਾਰਦ ਇਹ ਪਾਰੇਦੇ ਗੁਣ ਗਾ ਹੀ ਨਹੀਂ ਸਕਦੇ ॥ ੧੦੧ ॥

## ਅਥ ਸਰੀਰ ਸੇ ਕਚਾ ਪਾਰਾ ਨਿਕਾਸਨ ਬਿਧਿ ॥

ਦੋਹ ॥ ਸਰਪੰਖਾ ਨਿਸ ਅਪਾਮਗ ਹਰਮਲ ਮੂਲੀਬੀਜ। ਕਾਚਿ ਮਾਚਿ ਨਭ ਬੇਲਿ ਸਭ ਸਰ ਸਰ ਮਾਸੇ ਲੀਜ ॥

ਸਰਪੰਖਾ (ਮਹਾਂ) ਬੂਟੀ ਹਲਦੀ ਪੁਟਕੰਡਾ ਹਰਮਲ ਤੇ ਮੂਲੀਦੇ ਬੀਜ। ਮਕੋਯ (ਛੀਂਭੋਲਾ) ਆਕਾਸ਼ ਵੇਲ ਇਹ ਸਭ ਪੰਜ ਪੰਜ ਮਾਸੇ ਲਵੇ ॥ ੧੦੨ ॥

ਤ੍ਰਿਫਲਾ ਮਾਸੇ ਪੰਚ ਦਸ ਚੂਰਨ ਮਾਸੇ ਆਠ। ਬਾਸੀ ਜਲੈ ਦੁਕਾਲ ਭਖ ਰਸ ਨਿਕਸੇ ਦੁਖ ਨਾਠ ॥ ੧੦੩ ॥

ਤ੍ਰਿਫਲਾ ਪੰਦ੍ਰਾਂ ਮਾਸੇ ਇਨਾਂ ਦਾ ਚੂਰਨ ਕਰਕੇ ਅੱਠਮਾਸੇ ਮਾਤ੍ਰ ਲਵੇ। ਬੇਹੇ ਪਾਣੀ ਨਾਲ ਦੋਨੋਂ ਵਕਤ ਖਾਵੇ ਤਾਂ ਪਾਰਾ ਬਾਹਰ ਨਿਕਲ ਆਵੇ ਅਤੇ ਦੁਖ ਨਸ਼ਟ ਹੋਵੇ ਹੈ ॥ ੧੦੩ ॥

ਪੁਨਾ-ਗੰਧਕ ਘ੍ਰਿਤ ਸੋਂ ਸੁੱਧ ਕਰ ਮਾਸੇ ਚਾਰ ਪ੍ਰਭਾਤ। ਤ੍ਰਿਫਲੇ ਜਲ ਸੋਂ ਭਖੇ ਨਰ ਸੂਤਮੂਤਮਗਜਾਤ ॥ ੧੦੪

ਗੰਧਕ ਘਿਉ ਨਾਲ ਸੋਧੀ ਹੋਈ ਸਵੇਰ ਨੂੰ ਚਾਰਮਾਸੇ ਪ੍ਰਮਾਣ। ਤ੍ਰਿਫਲੇ

ਏ ਪਾਣੀ ਨਾਲ ਪੁਰਖ ਖਾਵੇ ਤਾਂ ਪਾਰਾ ਮੂਤ੍ਰ ਦੇ ਰਸਤੇ ਨਿਕਲ ਜਾਂਦਾਹੈ॥੧੦੪

ਪੁਨਾ-ਕਟ ਮੂਲੀ ਕੇ ਬੀਜ ਲੈ ਦਸ ਮਾਸੇ ਪਰਮਾਨ।
ਗੋਪੀ ਚੰਦਨ ਸਪਤ ਗਹ ਘੋਟ ਅਚੋ ਰਸਹਾਨ॥੨੦੫

*ਕਟੁ ਕਹੀਏ ਰਾਈ ਅਰ ਮੂਲੀ ਦੇ ਬੀਜ ਦਸ ਮਾਸੇ ਪ੍ਰਮਾਣ ਲਵੇ। ਅਰ ਗੋਪੀ ਚੰਦਨ ਸੱਤ ਮਾਸੇ ਲੈਕਰ ਘੋਟਕੇ ਪੀਵੇ ਤਾਂ ਪਾਰਾ ਨਿਕਲ ਜਾਂਦਾਹੈ॥

## ਅਬ ਪ੍ਰਸੰਗਾਤ ਸਿੰਗ੍ਰਫ ਸੋਧਨ ਮਾਰਨੈ ਬਿਧਿ

## ਸੋਧਨ ਬਿਧਿ॥ ਸ੍ਵੈਯਾ

ਸੁਭ ਸਿੰਗ੍ਰਫ ਆਨ ਅਜਾ ਦੁਧ ਮੈ ਨਹ ਭੇਡ ਕਿ ਦੂਧ ਵਿਖੈ ਖਰਲੈ। ਪੁਟ ਸਾਤ ਮੈ ਸੁਧ ਭਵੈ ਕਵਿ ਸੀਤਲ ਜੋਗ ਸਭੀ ਮਧੁ ਸੋ ਧਰ ਲੈ। ਇਕ ਔਰ ਪ੍ਰਕਾਰ ਰਿਖੀ ਸ ਕਹੈਂ ਦਰੜਾ ਕਰ ਭਾਜਨ ਮੈ ਕਰਲੈ। ਤਿਸ ਊਪਰ ਦੂਧ ਤਰਾਯ ਦਿਜੈ ਧਰ ਧੁਪ ਮਝਾਰ ਸੁਕਾ ਹਰਲੈ॥

ਰੂਮੀ ਸਿੰਗਰਫ ਲਿਆਕੇ ਬਕਰੀ ਦੇ ਦੁਧ ਵਿਚ ਅਥਵਾ ਭੇਡ ਦੇ ਦੁਧ ਵਿਚ ਖਰਲ ਕਰੇ। ਇਸਤਰਾਂ ਸਤ ਪੁਠਾਂ ਨਾਲ ਸੁੱਧ ਹੋ ਜਾਂਦਾਹੈ ਸੋ ਸਭ ਜੋਗਾਂ ਵਿਚ ਪਾਵੇ। ਇਕ ਹੋਰਤਰਾਂ ਰਿਖੀ ਜਨ ਕਹਿੰਦੇਹਨ ਕਿ ਦਰੜਾ ਕਰਕੇ ਪਾਤ੍ਰ ਵਿਚ ਪਾ ਲਵੇ। ਤਿਸਦੇ ਉੱਪਰ ਦੁਧ ਤਾਰ ਦੇਵੇ ਅਰ ਧੁੱਪੇ ਰਖਕੇ ਸੁਕਾਲਵੇ॥

ਸੋ॰-ਪੁਨ ਖਟਯਾਈ ਸੰਗ ਈਂਗਰ ਕੋ ਧੋ ਲੀਜਿਯੋ। ਸੋ ਸਭ ਜੋਗਨ ਅੰਗ ਸੁੱਧ ਭਯੋ ਗੁਨ ਬਹੁ ਕਰੇ॥ ੧੦੭

ਫਿਰ ਖਟਿਆਈ ਦੇ ਨਾਲ ਸਿੰਗਰਫ ਨੂੰ ਧੋ ਲਵੇ। ਸੋ ਸਭ ਜੋਗਾਂ ਦੇ ਵਿਚ ਪਾਵੇ ਇਹ ਸੁਧ ਹੋਯਾ ਹੋਯਾ ਬਹੁਤ ਗੁਣ ਕਰਦਾਹੈ॥ ੧੦੭॥

## ਸਿੰਗ੍ਰਫ ਮਾਰਨਕੋ॥ ਸ੍ਵੈਯਾ

ਇਕ ਆਨ ਭਲੀ ਸੁਭ ਈਂਗਰ ਕੀ ਪੁਨ ਲ[illegible]ਬਿਤਾ

---

*ਕਟੁਨਾਮ ਰਾਈ ਦਾਹੈ ਇਸਲੀਏ ਦੇਖੋ ਆ॰ ਔਸਦੀਕੋਸ਼ ਪ੍ਰਿਸ੍ਰ੨੦ ਸਤ੍ਰ ੩੪

ਲਿਸ ਖੂਬ ਛੁਹਾਰੇ। ਤਿਨ ਪੈ ਜੁ ਲਪੇਟ ਕਿ ਛੀਰਨਕੋ ਨਿਸ ਭੇਵ ਧਰੇ ਦਿਨ ਬੀਜ ਨਿਕਾਰੇ। ਕਵਿ ਸੀਤਲ ਦੋ ਬਿਚ ਪਾਯ ਡਲੀ ਇਕ ਤਾਗਹਿ ਸੋਂ ਦ੍ਰਿਢ ਬੰਧ ਸਵਾਰੇ। ਘ੍ਰਿਤ ਬੀਚ ਤਲਾਯ ਲਏ ਤਿਨਕੋ ਇਮਹੀ ਪੁਟ ਲਾਯ ਇਕੀਸ ਸੁ ਧਾਰੇ ॥ ੧੦੮ ॥

ਇਕ ਡਲੀ ਚੰਗੀ ਸਿੰਗਰਫਦੀ ਲੈਕੇ ਅਰ ੪੨ ਛੁਹਾਰੇ ਮੰਗਾਵੇ। ਉਨਾਂ ਛੁਹਾਰਿਆਂ ਉਤੇ ਛੀਰਾਂ ਲਪੇਟਕੇ ਰਾਤਨੂੰ ਭੇਉਂ ਛਡੇ ਦਿਨੇ ਉਨਾਂ ਦੀਆਂ ਗਿਟਕਾਂ ਕੱਢ ਦੇਵੇ। ਫਿਰ ਦੋਂਹ ਵਿਚ ਡਲ਼ਾ ਪਾਕੇ ਇਕ ਧਾਗੇ ਨਾਲ ਚੰਗੀ ਤਰਾਂ ਉਸਨੂੰ ਬੰਨ੍ਹ ਦੇਵੇ। ਫਿਰ ਉਨਾਂ ਨੂੰ ਘਉ ਵਿਚ ਤਲ ਦੇਵੇ ਇਸੀ ਤਰਾਂ ਇਕੀ ਪੁਠਾਂ ਚੰਗੀਤਰਾਂ ਦੇਵੇ॥ ੧੦੮॥

ਦੋ:॥ ਫੇਰ ਪਾਸ ਤਿਹ ਰਾਖਿਯੇ ਹੈ ਲਿਦਮੈ ਇਕਮਾਸ। ਗੋਹੂ ਮੈ ਖਟ ਮਾਸ ਲੌ ਰਾਖੋ ਤਾਹਿ ਨਿਕਾਸ ॥੧੦੯॥

ਫਿਰ ਤਿਸਨੂੰ ਪੀਹਕੇ ਇਕਮਹੀਨਾ ਭਰ ਘੋੜੇਦੀ ਲਿੱਦਵਿਚ ਰਖੇ। ਫਿਰ ਕੱਢਕੇ ਕਣਕ ਦੇ ਢੇਰ ਵਿਚ ਛੇ ਮਹੀਨੇ ਤਕ ਰਖੇ ਫਿਰ ਇਸ ਨੂੰ ਕੱਢ ਰਖੇ ॥

ਪੁਨਾ ਕਾਢ ਤਿਹ ਬਰਤਿਯੇ ਚਾਵਰਏਕਖੁਰਾਕ। ਤੇਜੀ ਕੁੱਵਤ ਕਰੇ ਬਹੁ ਹਰੈ ਰੋਗ ਸਭ ਹਾਕ ॥ ੧੧੦ ॥

ਸੇਵਨ ਕਰੇ ਭਰ ਇਸਦੀ ਇਕ ਚਾਵਲ ਮਾਤ੍ਰਾ (ਖੁਰਾਕ) ਹੈ। ਤੇਜੀ ਤੇ ਕੁੱਵਤ ਬਹੁਤ ਕਰਦਾ ਹੈ ਹੋਰ ਸਭ ਰੋਗਾਂ ਨੂੰ ਹਾਕ ਮਾਰ ਕਰ ਨਸ਼ਟ ਕਰਨ ਵਾਲਾ ਹੈ॥ ੧੧੦॥

ਸੈਕਰ॥ ਇਕ ਡਲੀ ਸਿੰਗ੍ਰਫ ਕੋ ਭਲੀ ਗਹ ਤੋਲ ਤੋਲਾ ਡੇਢ। ਕਵਿ ਕਹੇ ਸੀਤਲ ਤਾਂਹ ਪੈ ਇਕ ਦੇਹੁ ਤਾਗਾਬੇਢ।ਪੁਨ ਲੈ ਬਤਾਊਂ ਬਤਾਸਾ ਤਿਹਬੀਚਦਰਦ ਟਿਕਾਯ।ਦੇਅਗਾਤ।ਫੇਕਾਢਕੈਪੁਨਔਰ ਬੀਰਧਵਾਯ॥

ਇੱਕ ਸਿੰਗਰਫ ਦੀ ਡਲੀ ਚੰਗੀ ਡੇਢ ਤੋਲਾ ਪੂਰਾ ਤੋਲਕੇ ਮੰਗਾਵੇ।

ਫਿਰ ਉਸ ਪਰ ਇਕ ਧਾਗਾ ਲਪੇਟ ਦੇਵੇ। ਪੁਨਾ ਇਕ ਵੱਡਾ ਸਾਰਾ ਬਤਾਊਂ ਲੈਕੇ ਉਸ ਵਿਚ ਇਸਨੂੰ ਟਿਕਾ ਦੇਵੇ। ਫਿਰ ਇਸਨੂੰ ਅਗਨੀ ਦੇਕੇ ਕੱਢਕੇ ਫਿਰ ਹੋਰ ਬਤਾਊਂ ਵਿਚ ਪਾਵੇ ॥ ੧੧੧ ॥

**ਦੋਹ॥ ਐਸੇ ਇਕ ਸੌ ਪੁੱਠ ਦੈ ਸੁੱਧ ਹਿੰਗਲੂ ਕੀਜ।**
**ਚਾਵਰ ਏਕ ਖੁਰਾਕ ਏ ਅਨੂਪਾਨ ਸੇ ਦੀਜ॥ ੧੧੨॥**

ਇਸਤਰਾਂ ਇਕ ਸੌ ਪੁੱਠ ਦੇਵੇ ਤਾਂ ਸਿੰਗਰਫ ਸੁੱਧ ਹੋਜਾਵੇ। ਅਨੂਪਾਨ ਨਾਲ ਇਕ ਚਾਵਲ ਮਾਤ੍ਰਾ ਇਸਦੀ ਖੁਰਾਕ ਹੈ ॥ ੧੧੨ ॥

**ਪੁਨਾ ਸੌਕਰ॥ ਸੁਭ ਦਰਦ ਤੋਲਾ ਏਕਲੈ ਧਰਠੀਕਰੇ ਅਗਬਾਲ। ਰਵਿ ਦੂਧ ਸੇਰ ਮਗਾਯ ਕਰ ਸਿਰਤਾਂਹਿ ਚੋਆ ਢਾਲ।ਜਬਸੂਕਜਾਵੈ ਡਲੀ ਵਹੁ ਤਬ ਪੀਸ ਰਾਖੇ ਮੀਤ। ਅਨੂਪਾਨਸੇ ਸਭ ਰੋਗ ਭਾਗੇ ਭੂਖ ਜਾਗੇਨੀਤ॥**

ਰੂੰਮੀ ਸਿੰਗਰਫ ਇਕ ਤੋਲਾ ਲੈਕੇ ਠੀਕਰੇ ਵਿਚ ਪਾਕੇ ਹੇਠ ਅੱਗ ਬਾਲੇ। ਅੱਕ ਦਾ ਦੁਧ ਇਕ ਸੇਰ ਮੰਗਾਕੇ ਡਲੀ ਦੇ ਸਿਰ ਪਰ ਚੋਵਾ ਦੇਵੇ। ਜਦੋਂ ਓਹ ਡਲੀ ਸੁਕ ਜਾਵੇ ਤਦੋਂ ਪੀਹਕੇ ਰੱਖ ਲਵੇ। ਅਨੂਪਾਨ ਨਾਲ ਦੇਵੇ ਤਾਂ ਸਭ ਰੋਗ ਨਾਸਕ ਹੋਵੇ ਅਤੇ ਭੁਖ ਜਗੌਣ ਹਾਰਾ ਹੈ॥ ੧੧੩ ॥

**ਪੁਨਾ ॥ ਇਕ ਹਿੰਗਲੂ ਕੀ ਡਲੀ ਲੈ ਤਿਹ ਬਾਂਧ ਝੀਨੇ ਚੀਰ। ਮਦ ਕੁੰਭ ਮੈ ਲਟਕਾਯ ਦੀਜੈ ਜੋਰਨਾਲੀਲੀਰ। ਇਕ ਮਾਸ ਤਾਸ ਨਿਕਾਸਕੈ ਪਿਸ ਬੀਚ ਪਿੱਤੇ ਮੱਛ। ਭਖ ਲੈ ਪਤਾਸੇ ਸੰਗ ਸੋ ਪਿਖ ਲੈ ਤਮਾਸੇਅੱਛ॥੧੧੪**

ਇਕ ਸਿੰਗਰਫ ਦੀ ਡਲੀ ਲੈਕੇ ਉਸਨੂੰ ਬ੍ਰੀਕ ਬਸਤ੍ਰ ਵਿਚ ਬੰਨ੍ਹੇ। ਸ਼ਰਾਬ ਦੇ ਘੜੇ ਵਿਚ ਲਟਕਾ ਦੇਵੇ ਜੋਰ ਵਾਲੀ ਲੀਰ ਹੋਵੇ ਕਿਉਂਕਿ ਮਾੜੀ ਟੱਲੀ ਗਲ ਜਾਂਦੀ ਹੈ। ਇਕ ਮਹੀਨੇ ਪਿਛੋਂ ਤਿਸਨੂੰ ਕਢਕੇ ਫਿਰ ਮੱਛੀ ਦੇ ਪਿੱਤੇਵਿਚ ਘੋਟੇ। ਇਸਨੂੰ ਫਿਰ ਪਤਾਸੇਨਾਲ ਖਾਵੇ ਤਾਂ ਅਛੇਤਮਾਸ਼ੇ ਵੇਖਲਵੇ

**ਪੁਨਾ॥ ਦੋਹ॥ ਸਿੰਗੁਫ ਤੋਲਾ ਏਕ ਲੈ ਅੱਸੀ ਦਿਨ ਲੌ**

ਏਹੁ। ਡੋਲ ਜੰਤ੍ਰ ਕਰ ਦੂਧ ਗਾਵ ਸੁੱਧ ਹੋਯ ਪਿਸਦੇਹੁ॥

ਸਿੰਗਰਫ ਤੋਲਾ ਇਕ ਲੈਕੇ ਅੱਸੀ ਦਿਨਾਂਤਕ। ਗੋਕੇ ਦੁਧ ਵਿਚ ਡੋਲਾ ਯੰਤ੍ਰ ਕਰੇ ਤਾਂ ਸੁਧ ਹੋ ਜਾਂਦਾ ਹੈ ਇਹ ਪੀਹਕੇ ਦੇਵੇ ॥ ੧੧੫ ॥

ਪੁਨਾ॥ ਈਂਗਰ ਸਮ ਲੈ ਫਟਕੜੀ ਕੰਨਜਾ ਰਸ ਰਗ ੜਾਇ। ਗਜ ਪੁਟ ਮੈ ਵਹੁ ਸੁੱਧ ਭਵ ਰੰਗ ਸ੍ਵੇਤ ਪਿਸ ਖਾਯ॥ ੧੧੬॥

ਸਿੰਗਰਫਦੇ ਬਰਾਬਰ ਦੀ ਫਟਕੜੀ ਲੈਕੇ ਕੁਆਰਦੇ ਰਸਵਿਚ ਘੋਟੇ। ਫਿਰ ਗਜ ਪੁੱਠ ਦੇਵੇ ਤਾਂ ਸੁਧ ਹੋ ਜਾਂਦਾਹੈ ਇਸਦਾ ਰੰਗ ਸਫੇਦ ਹੁੰਦਾ ਹੈ ਪੀਹ ਕੇ ਖਾਵੇ ॥ ੧੧੬ ॥

ਪੁਨਾ ॥ ਤੂੰਮਾ ਇਕ ਸੌ ਏਕ ਲੈ ਤਾਂਮੈ ਡਲੀ ਧਰਾਯ। ਇਕ ਇਕ ਕੌ ਦੈ ਆਗ ਕਢ ਸਿੰਗ੍ਰਫ ਪੀਸ ਖੁਲਾਯ॥

ਇਕ ਸੌ ਤੇ ਇਕ ਤੂੰਮਾ ਲੈਕੇ ਉਸਵਿਚ ਡਲੀਧਰੇ। ਫਿਰ ਇਕ ਇਕ ਨੂੰ ਕ੍ਰਮ ਸੇ ਅੱਗ ਦੇਵੇ ਫਿਰ ਸਿੰਗਰਫ ਕੱਢਕੇ ਖੁਲਾਵੇ ॥ ੧੧੭ ॥

## ਅਬ ਹਰਤਾਲ ਸੋਧਨ॥

ਸੋਰਠ॥ ਹਰਤਾਲ ਆਨੈ ਵਰਕੀਆ ਕਰ ਦਰੜਤਾਂਕੌ ਲੇਹੁ। ਪੁਨ ਪੋਟਲੀ ਧਰ ਬੀਚ ਕਾਂਜੀ ਡੋਲ ਜੰਤ੍ਰ ਕਰੇਹੁ। ਤਿਲ ਤੇਲ ਮੈ ਅਰ ਨੀਰ ਪੇਠੇ ਤੀਨ ਫਲ ਰਸ ਮਾਂਹਿ। ਇਕ ਏਕ ਜਾਮ ਪਚਾਯਕੈ ਕਰ ਸੁੱਧ ਲੀਜੈ ਯਾਹਿ॥ ੧੧੮॥

ਹਰਤਾਲ ਵਰਕੀਆ ਲੈਕੇ ਇਸਦਾ ਦਰੜਾ ਕਰੇ। ਫਿਰ ਇਸਦੀ ਪੋਟਲੀ ਕਰਕੇ ਕਾਂਜੀ ਵਿਚ ਡੋਲ ਯੰਤ੍ਰ ਕਰੇ। ਫਿਰ ਤਿਲਾਂ ਦੇ ਤੇਲ ਵਿਚ ਅਰ ਪੇਠੇ ਦੇ ਪਾਣੀ ਵਿਚ ਤ੍ਰਿਫਲੇ ਦੇ ਰਸ ਵਿਚ। ਇਕ ਇਕ ਪਹਿਰ ਰੱਖਕੇ ਇਸ ਤਰਾਂ ਸੁਧ ਕਰ ਲੇਵੇ ॥ ੧੧੮ ॥

## ਅਥ ਹਰਤਾਲ ਮਾਰਨ ਬਿਧਿ

ਇਕ ਡਲੀ ਲੈ ਹਰਤਾਲ ਕੀ ਤ੍ਰੈ ਸੇਰ ਕੁਰਫਾ ਸੂਕ। ਦੇ ਅਧੋ ਊਰਧ ਤਾਲਕੇ ਧਰ ਪਾਤ੍ਰ ਗਜ ਪੁਟ ਫੂਕ। ਪਿਸ ਸ੍ਵਾਂਗ ਸੀਤ ਨਿਕਾਸਕੈ ਪੁਨ ਦੇਹੁ ਗੁੰਜਾ ਏਕ। ਕਰ ਨਸ੍ਰ ਕੁਸ੍ਰ ਜੁ ਅਸ੍ਰ ਦਸ ਤਨ ਪੁਸ੍ਰ ਸੁਸ੍ਰ ਬਬੇਕ ॥੧੧੯

ਇਕ ਡਲੀ ਹਰਤਾਲ ਦੀ ਲਵੇ ਅਰ ਤਿੰਨ ਸੇਰ ਸੁਕਿਆ ਹੋਯਾ ਕੁਲਫਾ ਲੈਕੇ। ਹਰਤਾਲ ਦੇ ਹੇਠ ਉਤੇ ਦੇਵੇ ਫਿਰ ਪਾਤ੍ਰ ਵਿਚ ਰਖਕੇ ਗਜਪੁਠ ਨਾਲ ਫੂਕ ਦੇਵੇ। ਸ੍ਵਾਂਗ ਸੀਤਲ ਹੋਵੇ ਤਾਂ ਕੱਢਕੇ ਪੀਹ ਲਵੇ ਫਿਰ ਇਕ ਰੱਤੀ ਪ੍ਰਮਾਣ ਖਾਣ ਨੂੰ ਦੇਵੇ। ਫਿਰ ਇਹ ਅਠਾਰਾਂ ਤਰਾਂ ਦੇ ਕੁਸ਼ਟਾਂ ਨੂੰ ਨਾਸ ਕਰਦੀ ਹੈ ਅਤੇ ਸਰੀਰ ਬੜਾ ਪੁਸ਼ਟ ਤੇ ਸੋਹਣਾ ਹੋ ਜਾਂਦਾ ਹੈ ॥ ੧੧੯ ॥

ਪੁਨਾ-ਹਰਤਾਲ ਵਰਕੀਜੁਗਲ ਤੋਲੇ ਭੇਡਪੈ ਖਰਲਾਯ। ਪੁਨ ਜੋਰ ਟਿੱਕੀ ਤਾਂਹਕੀ ਦਿਨ ਸਾਤ ਮੇ ਸੁਕਵਾਯ। ਗਹ ਚਾਰ ਤੋਲੇ ਲੂਨ ਸੀਸਾ ਲੇਹੁ ਪੀਸ ਮਹੀਨ। ਧਰ ਹੇਠ ਉੱਤੇ ਤਾਸਕੇ ਮੁਖ ਬੰਦ ਕੂਜਾ ਕੀਨ॥ ੧੨੦ ॥

ਵਰਕੀਆ ਹਰਤਾਲ ਦੋ ਤੋਲੇ ਲੈਕੇ ਭੇਡ ਦੇ ਦੁਧ ਵਿਚ ਖਰਲ ਕਰੇ। ਫਿਰ ਇਸਦੀ ਟਿੱਕੀ ਕਰਕੇ ਸਤ ਦਿਨ ਤਕ ਸੁਕਾਵੇ। ਫਿਰ ਚਾਰ ਤੋਲੇ ਸੀਸਾ ਲੂਣ ਲੈਕੇ ਇਸਨੂੰ ਮਹੀਨ ਪੀਸ ਲਵੇ। ਹਰਤਾਲ ਦੇ ਹਠ ਉਤੇ ਦੇਕੇ ਕੂਜੇ ਦਾ ਮੂੰਹ ਬੰਦ ਕਰ ਦੇਵੇ ॥ ੧੨੦ ॥

ਫਿਰ ਲੂਨ ਸੋ ਪਟ ਭੇਵਕੇ ਤਿਹ ਲਾਯ ਲੈ ਚੌਫੇਰ ਕਪਰੋਟ ਆਛੀ ਸਾਜ ਤਾਂਕੀ ਆਗ ਦੈ ਦਸ ਸੇਰ। ਸਿਤ ਰੰਗ ਹੋਤ ਖੁਰਾਕ ਰੱਤੀ ਤੁਲਸਿ ਬੇਰੀਪਾਤ। ਅਧਰੰਗ ਕੁਸ੍ਰ ਰੀਠੀਆ ਤਨ ਸੂਲ ਬਹਰੀ ਜਾਤ॥ ੧੨੧ ॥

ਫਿਰ ਨਿਮਕ ਨਾਲ ਬਸਤ੍ਰ ਭਿਉਂਕੇ ਤਿਸਦੇ ਚੌਫੇਰੇ ਲਾ ਦੇਵੇ। ਅਰ ਅੱਛੀ ਉਪਰ ਕਪਰੋਟੀ ਕਰ ਦੇਵੇ ਫਿਰ ੧੦ ਸੇਰ ਗੋਹਿਆਂ ਦੀ ਅਗ ਦੇਵੇ।

ਇਸਦਾ ਰੰਗ ਸਫੈਦ ਹੋ ਜਾਇਗਾ ਫਿਰ ਇਸਦੀ ਖੁਰਾਕ ਰੱਤੀ ਪ੍ਰਮਾਣ ਦੀ ਹੈ ਤੁਲਸੀ ਜਾ ਬੇਰੀ ਦੇ ਪਤ੍ਰ ਨਾਲ ਦੇਵੇ। [illegible] ਸੂਕ ਬਹਰੀ ਆਦਿ ਸਭ ਨਾਸ ਹੋ ਜਾਂਦੇ ਹਨ ॥ ੧੨੧ ॥

**ਪੁਨਾ-ਗਹ ਚਾਰ ਤੋਲੇ ਤਾਲਵਰਕੀ ਦੂਧ ਰਵਿ ਖਰਲਾਯ। ਜਬ ਸੂਕ ਜਾਵੈ ਔਰ ਪਾਵੈ ਸਾਤ ਪੁਠਾਂ ਦਾਯਾ ਪੁਨ ਲੀਰ ਆਨ ਬਤੀਸ ਤੋਲੇ ਗੋਲਕਾਰ ਲਪੇਟ। ਸਿਣ ਸੂਤੜੀ ਲੈ ਬਾਂਧ ਤਾਂਪਰ ਖੂਬ ਤਾਂਹਿ ਝਪੇਟ ॥ ੧੨੨॥**

ਚਾਰ ਤੋਲੇ ਵਰਕੀਆ ਹਰਤਾਲ ਲੈਕੇ ਅੱਕ ਦੇ ਦੁਧ ਵਿਚ ਖਰਲ ਕਰ ਲਵੇ। ਜਿਸ ਵੇਲੇ ਰਸ ਸੁਕ ਜਾਵੇ ਤਾਂ ਹੋਰ ਪਾ ਦੇਵੇ ਇਸ ਤਰਾਂ ਸਤ ਪੁਠਾਂ ਦੇਵੇ। ਫਰ ੩੨ ਤੋਲੇ ਕਪੜੇ ਦੀਆਂ ਲੀਰਾਂ ਲੈਕੇ ਗੋਲ ਗੇਂਦ ਦੀ ਤਰਾਂ ਓਪਰ ਲਪੇਟ ਦੇਵੇ। ਉਸ ਪਰ ਸਣ ਦੀ ਸੂਤੜੀ ਲੈਕੇ ਫਿਰ ਬੰਨ੍ਹ ਦੇਵੇ ਇਸੀ ਤਰਾਂ ਚੰਗੀ ਭਾਂਤ ਲਪੇਟ ਦੇਵੇ ॥ ੧੨੨ ॥

**ਦੋ॥ਪੁਨਾ ਧਰਨ ਪਰ ਧਰ ਦਿਜੈ ਗੋਲੇ ਹੀ ਕੋ ਆਗ। ਰੰਗ ਸ੍ਵੇਤ ਕਢ ਪੀਸ ਧਰ ਕੱਖ ਬੇਰ ਪਤ੍ਰ ਲਾਗ॥ ੧੨੩**

ਫਿਰ ਧਰਤੀ ਉਤੇ ਰਖ ਦੇਵੇ ਇਸ ਗੋਲੇ ਨੂੰ ਅਗ ਲਾ ਦੇਵੇ। ਮਰ ਕਤ ਇਸਦਾ ਚਿੱਟਾ ਰੰਗ ਹੋਵੇਗਾ ਫਿਰ ਪੀਹ ਰਖੇ ਇਕ ਤੀਲਾ ਬੇਰੀ ਦੇ ਪੱਤ੍ਰ ਪਰ ਲਾਕੇ ਦੇਵੇ ॥ ੧੨੩ ॥

**ਪੁਨਾ ॥ ਸੰਕਰ ॥ ਹਰਤਾਲ ਕੀ ਇਕ ਡਲੀ ਲੈ ਲਖ ਤੋਲ ਤੋਲੇ ਚਾਰ। ਗਹ ਪਾਉ ਕੱਚਾ ਕਲੀ ਚੂਨਾ ਅਧੇ ਊਰਧ ਧਾਰ। ਰਵਿ ਦੂਧ ਸੋਂ ਤਰ ਕਰੋ ਕੂਜਾ ਫੇਰ ਚਪਨੀ ਦੇਹੁ। ਕਪਰੌਟਿ ਕੂੰਜੇ ਕੋ ਕਰੀ ਧਰ ਬੀਚ ਟੋਏ ਏਹੁ ॥ ੧੨੪ ॥**

ਹਰਤਾਲ ਦੀ ਇਕ ਡਲੀ ਲਵੇ ਪਰ ਤੋਲੀ ਹੋਈ ਚਾਰ ਤੋਲੇ ਹੋਵੇ। ਪਾਉ ਕੱਚਾ ਚੂਨਾ ਕਲੀ ਲਵੇ ਇਸਦੇ ਹੇਠ ਉਤੇ ਦੇ ਦੇਵੇ। ਫਿਰ ਕੁੱਜਾ ਅੱਕ ਦੇ ਦੁਧ ਨਾਲ ਤਰ ਕਰੇ ਫਿਰ ਉਸ ਪਰ ਚਪਨੀ ਦੇ ਦੇਵੇ। ਅਰ ਕੂਜੇ ਨੂੰ ਕਪਰੌਟੀ ਕਰ

ਦੇਵੇ ਫਿਰ ਇਸ ਕੁੱਜੇ ਨੂੰ ਟੋਏ ਵਿਚ ਰਖਕੇ:— ॥ ੧੨੪ ॥

**ਦੋਹ॥ਅਨਲ ਜੁ ਗੋਸੇ ਅਸ਼੍ਰ ਕੀ ਦੇਹੁ ਸੀਤ ਕਰ ਕਾਢ । ਕਹ ਸੀਤਲ ਭਵ ਰੰਗ ਸਿਤ ਨਸ਼੍ਰ ਕਰੇ ਰੁਜ ਗਾਢ ॥**

ਅੱਠਾਂ ਗੋਹਿਆਂ ਦੀ ਅੱਗ ਦੇਵੇ ਅਰ ਠੰਢੀ ਹੋਜਾਵੇ ਤਾਂ ਕਢ ਰੱਖੇ।ਇਸ ਦਾ ਰੰਗ ਚਿੱਟਾ ਸਫੇਦ ਹੋ ਜਾਏਗਾ ਇਹ ਬਹੁਤੇ ਰੋਗਾਂ ਨੂੰ ਨਾਸ ਕਰ ਦੀ ਹੈ

**ਪੁਨਾ-ਸੰਕਰ ॥ ਹਰਤਾਲ ਤੋਲਾ ਏਕ ਲੈ ਕਰ ਖਰਲ ਗੰਢੇ ਨੀਰ। ਦੈ ਆਗ ਸੇਰ ਜੁ ਪਾਂਚਕੀ ਬਿਚ ਜੋਰ ਗੰਢੇ ਬੀਰ। ਪਿਖ ਬੈਦ ਰੰਗ ਸੁਪੈਦ ਮੈ ਬਰਤਾਯ ਸਭ ਕੋ ਪੀਸ। ਅਨੁਪਾਨ ਸੋਂ ਰੁਜ ਬ੍ਰਿੰਦ ਨਾਸੇ ਮਾਨ ਦੈ ਅਵਨੀਸ ॥ ੧੨੬ ॥**

ਹਰਤਾਲ ਇਕ ਤੋਲਾ ਲਵੇ ਤੇ ਗੰਢਿਆਂ ਦੇ ਪਾਣੀ ਵਿਚ ਖਰਲ ਕਰੇ। ਅਰ ਪੰਜ ਸੇਰ ਦੀ ਅੱਗ ਦੇਵੇ ਅਰ ਵਿਚ ਗੰਢੇ ਜੋੜ ਦੇਵੇ। ਹੇ ਵੈਦ ! ਇਸਦਾ ਰੰਗ ਸਫੇਦ ਦੇਖ ਲੈ ਫਿਰ ਪੀਹਕੇ ਬਰਤੇ। ਅਨੁਪਾਨ ਨਾਲ ਦੇਵੇ ਤਾਂ ਬਹੁਤ ਰੋਗ ਨਾਸ਼ ਕਰੇ ਰਾਜਾ ਲੋਕੋਂ ਮੇਂ ਇਸਦਾ ਪ੍ਰਚਾਰ ਕਰੇ ਤਾਂ ਪ੍ਰਤਿਸ਼ਟਾਵਧਾਵੇ॥

**ਪੁਨਾ-ਦੋਹ ॥ ਸਿਤ ਅਭਰਕ ਪਤ ਉਰਧ ਅਧ ਮਧ ਦਰੜ ਧਰ ਤਾਲ। ਅੰਗਾਰੈ ਅਧ ਪਾਉ ਦੈ ਮਰੇ ਤਾਲ ਤਤਕਾਲ ॥ ੧੨੭ ॥ ਇਤਿ ਹਰਤਾਲ ॥**

ਸਫੇਦ ਅਭਰਕਦੇ ਪੱਤ੍ਰ ਹੇਠ ਉਤੇ ਦੇਕੇ ਵਿਚ ਦਰੜ ਕੇ ਹਰਤਾਲ ਰੱਖੇ। ਅਧ ਪਾਉ ਅੰਗਿਆਰੀਆਂ ਦੀ ਅੱਗ ਦੇਵੇ ਤਾਂ ਤਤਕਾਲ ਹੀ ਹਰਤਾਲ ਮਰ ਜਾਂਦੀ ਹੈ ॥ ੧੨੭ ॥

## ਅਬ ਸੰਖੀਏ ਮਾਰਨ ਕੀ ਬਿਧਿ ॥

**ਕਾਬਜ ॥ ਡਲੀ ਸੰਖੀਏ ਸ੍ਵੇਤ ਤੋਲ ਮੈ ਲੈ ਇਕ ਤੋਲਾ। ਕਲਮੀ ਸੋਰਾ ਆਨ ਜੁਗਲ ਤੋਲੇ ਤਰ ਬੋਲਾ। ਤੋਲੇ**

ਅਸ਼੍ਰ ਪ੍ਰਮਾਨ ਵਾਕਕੀ ਭਸਮਕਰਾਵੈ।ਠੂਠੀਉਭੈ ਮਗਾ
ਯ ਰਾਖ ਆਧੀ ਇਕ ਪਾਵੈ ॥ ੧੨੮ ॥

ਫਿੱਟੇ ਸੰਖੀਏ ਦੀ ਡਲੀ ਤੋਲਕੇ ਇਕ ਤੋਲਾ ਭਰ ਲਵੇ। ਅਰ ਦੋ ਤੋਲੇ ਪ੍ਰਮਾਣ ਕਲਮੀਸ਼ੋਰਾ ਮੰਗਾਵੇ। ਅਠ ਤੋਲੇ ਪ੍ਰਮਾਣ ਵੱਝ ਦੀ ਸੁਆਹ ਮੰਗਾ ਲਵੇ। ਅਰ ਦੋ ਠੂਠੀਆਂ ਮੰਗਾਕੇ ।ਇਕ ਵਿਚ ਅਧੀ ਸੁਆਹ ਪਾਵੇ ॥ ੧੨੮ ॥

ਤਾਂਪਰ ਸ਼ੋਰਾ ਆਧ ਫੇਰ ਤਿਹ ਡਲੀ ਰਖਿੱਜੈ। ਪੁਨਸ਼ੋਰੇ
ਪੈ ਰਾਖ ਦੂਜ ਠੂਠੀ ਸਿਰ ਦਿੱਜੈ। ਕਪਰੌਟੀ ਕਰ ਖੂਬ
ਸੇਰ ਦ੍ਵਾਦਸ ਅਗ ਗਸੈ। ਸੀਤ ਸ੍ਵਾਂਗ ਕਢ ਪੀਸ ਏਕ
ਚਾਵਰ ਰੁਜ ਖੇਸੈ ॥ ੧੨੯ ॥

ਤਿਸਦੇ ਉਪਰ ਅਧਾ ਸ਼ੋਰਾ ਪਾਵੇ ਫਿਰ ਉਸ ਪਰ ਡਲੀ ਸੰਖੀਏ ਦੀ ਰੱਖ। ਇਸ ਤਰਾ ਕਰਕੇ ਦੂਜਾ ਠੂਠਾ ਰੱਖਕੇ ਦੋਹਾਂ ਦੇ ਸਿਰ ਜੋੜ ਦੇਵੇ। ਖੂਬ ਤਰਾਂ ਕਪਰੌਟੀ ਕਰਕੇ ਉਸਨੂੰ ਫਿਰ ਬਾਰਾਂ ਸੇਰਾਂ ਗੋਹਿਆਂ ਦੀ ਅੱਗ ਦੇ ਦੇਵੇ। ਸ੍ਵਾਂਗ ਸੀਤਲ ਹੋਣ ਪਰ ਕੱਢਕੇ ਪੀਹ ਲਵੇ ਇਕ ਚਾਵਲ ਮਾਤ੍ਰ ਦੇਵੇ ਤਾਂ ਰੋਗਾਂ ਦਾ ਨਾਸ ਕਰੇ ॥ ੧੨੯ ॥

ਪੁਨਾ–ਤੋਲੇ ਤੀਨ ਤੁਲਾਯ ਸੰਖੀਯੇ ਸਿਤਕੀ ਡਲੀਆ।
ਦਲ ਇਰਿੰਡ ਕੇ ਘਟ ਪਾਉ ਇਕ ਨੁਗਦਾ ਵਲੀਆ।
ਗੋਲਾ ਰੂਪ ਬਨਾਇ ਤਾਂਹਿ ਕਪਰੌਟੀ ਕਿੱਜੈ। ਪੰਚਸੇਰ
ਬਨ ਉਪਲ ਆਗ ਇੱਕੀ ਇਮ ਦਿੱਜੈ ॥ ੧੩੦ ॥

ਤਿੰਨ ਤੋਲੇ ਤੋਲਕੇ ਸਫੈਦ ਸੰਖੀਏ ਦੀਆਂ ਡਲੀਆਂ ਮੰਗਾਵੇ। ਅਰ ਅਰਿੰਡ ਦੇ ਪਤ੍ਰਾਂ ਨੂੰ ਘੋਟਕੇ ਇਸਦਾ ਨੁਗਦਾ ਪਾਉ ਭਰ ਕਰ ਲਵੇ। ਵਿਚ ਡਲੀ ਦੇਕੇ ਗੋਲਾ ਬਨਾ ਲਵੇ ਫਿਰ ਉਸ ਪਰ ਕਪਰੌਟੀ ਕਰੇ। ਪੰਜ ਸੇਰ ਬੇਰਨੇ ਗੋਹੇ ਦੀ ਅਗਨੀ ਦੇਵੇ ਇਸ ਤਰਾਂ ਇਕੀ ਬਾਰ ਫੂਕੇ ॥ ੧੩੦ ॥

ਦੋਹ ॥ ਫੂਲਸੰਖੀਆ ਕਾਢ ਪਿਸ ਚਾਵਲ ਏਕ ਖੁਲਾਯ।
ਦੁਸ਼੍ਕੁਸ਼੍ਟ ਪ੍ਰਤਿਨਸ਼੍ਟ ਕਰ ਅਧਰੋਗਾਦਿਕਜਾਯ॥੧੩੧

ਮਰ ਕਰ ਸੰਖੀਆ ਭੁਲ ਹੋ ਜਾਇਗਾ ਕੱਢਕੇ ਪੀਹ ਲਵੇ ਇਕਚਾਵਲ ਭਰ ਇਸਦੀ ਖੁਰਾਕ ਹੈ। ਦੁਸ਼ਟ ਕੋਹੜ ਤਾਂਈ ਨਾਸ ਕਰਦਾ ਹੈ ਹੋਰ ਅਧ ਰੰਗ ਆਦਿ ਰੋਗਾਂ ਪਰ ਭੀ ਦੇਵੇ ਤਾਂ ਜਾਂਦੇ ਹਨ ॥ ੧੩੧ ॥

ਪੁਨਾ ਕਾਬਤ ॥ ਤੋਲਾ ਸੁੰਬਲਖਾਰ ਦੰਡ ਬੋਹਰ ਮੈ ਧਰਿਯੋ।ਚਾਲੀ ਰੋਜ ਬਿਤਾਯ ਫੇਰ ਤਾਂਕੋ ਇਮਕਰਿਯੋ। ਏਕ ਹਾਥ ਭਰ ਦੰਡ ਕਾਟ ਕਪਰੋਟੀ ਕੀਜੈ। ਪੰਚ ਸੇਰ ਬਨ ਉਪਲ ਆਗ ਤਾਂਕੀ ਤਿਹ ਦੀਜੈ ॥ ੧੩੨ ॥

ਤੋਲਾ ਭਰ ਸਿੰਮਲਖਾਰ ਬੋਹਰ ਦੇ ਡੰਡੇ ਵਿਚ ਪਾ ਦੇਵੇ। ਚਾਲੀ ਰੋਜ਼ ਗੁਜ਼ਾਰਕੇ ਫਿਰ ਇਸ ਤਤਾਂ ਕਰੇ ਕਿ। ਉਸ ਡਲੀ ਵਲਾ ਡੰਡਾ ਇਕ ਹਥ ਭਰ ਕੱਟਕੇ ਉਸ ਪਰ ਕਪਰੋਟੀ ਕਰ ਦੇਵੇ। ਅਰ ਪੰਜ ਸੇਰ ਏਰਨਿਆਂ ਗੋਹਿਆਂ ਦਾ ਤਿਸ ਨੂੰ ਅਗ ਦੇਵੇ ॥ ੧੩੨ ॥

ਦੋਹ: ॥ ਧੂਮ ਬਿਨਾ ਤਿਹ ਭਸਮ ਲਖ ਅਜਵਾਇਨ ਸੋਂ ਦੇਹੁ। ਊਪਰ ਤਾਤਾ ਨੀਰ ਅਰ ਲਗਤਰੇਚ ਸੁਖ ਦੇਹੁ॥

ਜਦ ਨਿਰਧੂਮ ਇਸਦੀ ਭਸਮ ਹੋ ਜਾਵੇ ਤਾਂ ਅਜਵਾਇਨ ਨਾਲ ਦੇਵੇ। ਉਤੋਂ ਗਰਮ ਜਲ ਪੀ ਲਵੇ ਤਾਂ ਦਸਤ ਲਗਦੇ ਹਨ ਇਸਤਰਾਂ ਸਰੀਰਨੂੰ ਫਿਰ ਸੁਖ ਪ੍ਰਾਪਤਿ ਹੋਂਦਾ ਹੈ ॥ ੧੩੩ ॥

ਪਾਯਪਤਾਸੇ ਖਾਯ ਨਰ ਊਪਰਘੀਯ ਪਿਲਾਯ।ਬਮਨ ਭਵੈ ਤਿਹਿ ਛਿਨ ਬਿਖੈ ਝੋਲਾ ਆਦਿ ਮਿਟਾਯ॥੧੩੪

ਪਤਾਸੇ ਵਿਚ ਪਾਕੇ ਮਨੁਖ ਖਾਵੇ ਤੇ ਉਪਰੋਂ ਘਿਉ ਪਿਲਾ ਦੇਵੇ। ਉਸੀ ਛਿਨ ਕੈ ਹੋ ਜਾਂਦੀ ਹੈ ਹੋਰ ਝੋਲਾ ਆਦਿ ਰੋਗ ਭੀ ਨਾਸ ਹੋਂਦੇ ਹਨ ॥੧੩੪ ॥

ਪੁਨਾ-ਕਾਬਤ ॥ ਡਲੀ ਸੰਖੀਏ ਏਕ ਪਤ੍ਰ ਕੰਨਜਾ ਮੈ ਧਰਿਯੇ। ਅਪਾ ਮਾਰਗੋ ਭਸਮ ਤਾਂਹਿ ਅਧ ਊਰਧ ਭਰਿਯੇ। ਗੋਸੇ ਬਿੰਸਤ ਸੇਰ ਆਗ ਦੈ ਪਾਥੀ ਪੈ ਧਰ। ਸੀਤ ਸ੍ਵਾਂਗ ਕਰ ਕਾਢ ਖਿੱਲਕੇ ਰੂਪ ਦਿਪੈਬਰ॥੧੩੫

ਸੰਖੀਏ ਦੀ ਡਲੀ ਇਕ ਕੁਅਰ ਦੇ ਪਠ੍ਰ (ਫ਼ੱਖੇ ਵਿਚ ਰੱਖ ਦਈਏ। ਉਸਦੇ ਹੇਠ ਉਤੇ ਪੁਟਕੰਡੇ ਦੀ ਭਸਮ ਭਰ ਦਈਏ। ਬੀਹ ਸੇਰ ਗੋਹਿਆਂ ਦੀ ਅੱਗ ਪਾਥੀ ਪਰ ਰੱਖਕੇ ਦੇਵੇ। ਸ੍ਵਾਂਗ ਸੀਤਲ ਹੋਵੇ ਤਾਂ ਕੱਢ ਲਵੇ ਖਿੱਲ ਹੋਗਿਆ ਚਿੱਟਾ ਸਫੈਦ ਨਿਕਲੇਗਾ ॥ ੨੩੫ ॥

## ਅਬ ਗੰਧਕ ਸੋਧਨ ਬਿਧਿ

**ਚਿਕਨ ਪਾਤ੍ਰ ਲੈ ਏਕ ਤਾਂਹ ਮੈ ਗੋ ਪੈ ਪਾਵੇ । ਬਦਨ ਬਸਨ ਬਰ ਬਾਂਧ ਬਹੁਰ ਗੰਧਕ ਟਿਕਵਾਵੇ। ਤਾਂ ਪਰ ਚਪਨੀ ਦੇਹੁ ਫੇਰ ਭਾਂਡਾ ਭੁਵਗਾਡੇ। ਸੋਚਪਨੀ ਹੈ ਜੌਨ ਤੌਨ ਨੰਗੀ ਕਰ ਛਾਡੇ॥ ੧੩੬ ॥**

ਇਕ ਚਿੰਦਾ ਭਾਂਡਾ ਲਵੇ ਉਸ ਵਿਚ ਗੋਕਾ ਦੁੱਧ ਪਾਵੇ। ਉਸਦੇ ਮੂੰਹ ਪਰ ਕਪੜਾ ਬੰਨ੍ਹ ਦੇਵੇ ਉਸ ਕਪੜੇ ਪਰ ਗੰਧਕ ਪਾਵੇ। ਉਸ ਪਰ ਫਿਰ ਚਪਨੀ ਦੇਵੇ ਫਿਰ ਭਾਂਡਾ ਧਰਤੀ ਵਿਚ ਗੱਡ ਦੇਵੇ। ਉਹ ਜੇੜ੍ਹੀ ਚਪਨੀ ਹੈ ਉਹ ਨੰਗੀ ਰੱਖ ਲਵੇ ॥ ੧੩੬ ॥

**ਪੁਨਾਂ ਮੰਦ ਸੀ ਅਗਨਿ ਤਾਂਹਿ ਪਰ ਬੈਦ ਟਿਕਾਵੈ। ਗੰਧਕ ਪੈ ਮੈ ਢਲੇ ਤੀਨ ਬਾਰੀ ਇਮ ਤਾਵੈ। ਵਾ ਪਿਸ ਗੰ-ਧਕ ਢਾਲ ਘੀਯ ਗਵਕੇ ਬਿਚ ਪਾਵੈ। ਸਪ੍ਤਬੇਰ ਇਮ ਕਰੇ ਸੁੱਧ ਤੌ ਭੀ ਹ੍ਵੈ ਜਾਵੈ॥ ੧੩੭ ॥ ਇਤਿ ਗੰਧਕ**

ਫਿਰ ਮੱਠੀ ਜੇਹੀ ਅਗਨੀ ਉਸ ਚਪਨੀ ਉਪਰ ਦੇਵੇ। ਇਸਤਰਾਂ ਗੰਧਕ ਢਲਕੇ ਦੁੱਧ ਵਿਚ ਜਾ ਪਊ ਇਸਤਰਾਂ ਤਿੰਨ ਬਾਰ ਕਰੇ । ਅਥਵਾ ਪੀਹ ਕੇ ਗੰਧਕ ਢਾਲਕੇ ਗੋਕੇ ਘਿਉ ਵਿਚ ਪਾ ਦੇਵੇ। ਇਸਤਰਾਂ ਸਤ ਬਾਰ ਕਰੇ ਤਾਂ ਬੀ ਸੁਧ ਹੋਜਾਂਦੀ ਹੈ ॥ ੧੩੭ ॥

## ਅਬ ਬਿਰੋਜਾ ਸੋਧਨ ਬਿਧਿ

**ਦੋ॰ ॥ ਕੱਚੀ ਲੱਸੀ ਸੰਗ ਭਰ ਹਾਂਡੀ ਕੋਰੀ ਆਨ । ਤ- ਮੁਖ ਪਰ ਪਟ ਬਾਂਧ ਕਰ ਬਹੁਰ ਬਿਰੋਜਾ ਠਾਨ॥੧੩੮**

ਕੋਰੀ ਹਾਂਡੀ ਲਿਆ ਕੇ ਕੱਚੀ ਲਸੀ ਨਾਲ ਭਰ ਦੇਵੇ। ਉਸਦੇ ਮੂੰਹ ਪਰ ਕਪੜਾ ਬੰਨ੍ਹ ਕੇ ਵਿਚ ਬਿਰੋਜਾ ਪਾ ਦੇਵੇ ॥ ੧੩੮ ॥

**ਫਿਰ ਹਾਂਡੀ ਧਰ ਅਗਨਿ ਪੈ ਢਰੇ ਬਿਰੋਜਾਬੀਚ।ਤੀਨ ਵਾਰ ਇਮ ਕਰੇ ਤੇ ਸੁੱਧ ਬਿਰੋਜਾ ਸੀਂਚ ॥ ੧੩੯ ॥**

ਫਿਰ ਹਾਂਡੀ ਅੱਗ ਪਰ ਚਾੜ੍ਹੇ ਇਸਤਰਾਂ ਬਿਰੋਜਾ ਢਲ ਜਾਂਦਾ ਹੈ। ਇਸ ਪ੍ਰਕਾਰ ਤਿੰਨ ਬਾਰ ਕੀਤਿਆਂ ਹੋਇਆਂ ਬਿਰੋਜਾ ਸੁਧ ਹੋਜਾਂਦਾ ਹੈ।੧੩੯

## ਅਥ ਗਜ ਪੁਟ ਪ੍ਰਮਾਨ

**ਦੋਹ॥ ਚੌੜਾ ਡੂੰਘਾ ਹਾਥ ਭਰ ਟੋਆ ਲੇਹੁ ਨਿਕਾਸ। ਊਪਰ ਗੋਸੇ ਹਾਥ ਲੌ ਗਜ ਪੁਟ ਨਾਮ ਪ੍ਰਕਾਸ ॥ ੧੪੦॥**

ਹੱਥ ਭਰ ਚੌੜਾ ਤੇ ਹੱਥ ਭਰ ਡੂੰਘਾ ਟੋਆ ਕੱਢ ਲਵੇ। ਉਪਰ ਹੱਥ ਪ੍ਰਮੰ ਤ ਗੋਹੇ ਪਾਵੇ ਇਸਨੂੰ "ਗਜ ਪੁੱਠ" ਕਹਿੰਦੇ ਹਨ ॥ ੧੪੧ ॥

## ਮੂਰਛਤ ਧਾਤ ਜਿਆਵਨ ਬਿਧਿ

**ਦੋਹ॥ਪਾਯ ਕੁਠਾਲੀ ਭਸਮ ਕੋ ਮਧ ਘ੍ਰਿਤ ਟੰਕਨ ਮੇਲ। ਜੌਨ ਆਗ ਮੇ ਜੀ ਉਠੰ ਤੌਨ ਬਹੁਰ ਹਤ ਖੇਲ॥੧੪੧**

ਜਿਸ ਧਾਤੂ ਨੂੰ ਜੀਵਾਵਨਾ ਹੋਵੇ ਉਸਦੀ ਭਸਮ ਕੁਠਾਲੀ ਵਿਚ ਪਾਕੇ ਸ਼ਹਤ ਘਿਉ ਤੇ ਸੁਹਾਗਾ ਉਸ ਵਿਚ ਮਿਲਾਵੇ। ਜੋ ਫਿਰ ਅੱਗ ਦੇਣ ਨਾਲ ਜੀ ਉਠੇ ਉਸਨੂੰ ਫਿਰ ਅਗਨੀ ਦੇਵੇ ਅਰ ਮਾਰ ਲਵੇ ॥ ੧੪੧ ॥

**ਕਵਿਸੀਤਲ ਕਹਿਜੌਨਨਰ ਧਾਤੁਪਧਾਤੂ ਖਾਯ।ਘ੍ਰਿਤ ਅਰੁ ਦੁਧ ਕੇ ਸਿੰਧ ਮੈ ਅਨਦਿਨ ਰਹੇ ਸਮਾਯ॥੧੪੨**

ਕਵੀ ਕਹੇ ਹੈ ਕਿ ਜੋ ਪੁਰਖ ਧਾਤੂ ਅਥਵਾ ਉਪ ਧਾਤੂ ਖਾਵੇ। ਘਿਉ ਅਤੇ ਦੁਧ ਦੇ ਸਮੁੰਦ੍ਰ ਵਿਚ ਰਾਤ ਦਿਨ ਪ੍ਰਵੇਸ਼ ਕੀਤਾ ਰਹੇ ॥ ੧੪੨ ॥

**ਰਸਧਾਤੂ ਉਪਧਾਤ ਗੁਟਿ ਚੂਰਨ ਚਟਨੀ ਛਾਂਟ। ਕਲ਼ ਕਾਦਿਕ ਯਹਿ ਰੁਜਨ ਪ੍ਰਿਤ ਕੋ ਨ ਕਾਲ ਡਰ ਛਾਂਟ ॥**

ਜਿਸਦਾ ਕਾਲ ਆਯਾਹੋਵੇ ਉਸਨੂੰ ਰਸ, ਧਾਤੂ, ਉਪਧਾਤੂ, ਗੋਲੀਆਂ

ਚੂਰਨ, ਚਟਨੀਆਂ ਅਤੇ ਕਾਂਟ। ਅਰ ਕਾੜ੍ਹੇ ਆਦਿ ਜੋ ਹਨ ਉਹ ਰੋਗੀ ਦੇ ਰੋਗਾਂ ਤਈਂ ਕੋਈ ਨਹੀਂ ਛੁੜਾ ਸਕਦੇ ॥ ੧੪੩ ॥

ਇਤਿ ਸ੍ਰੀ ਬਜਾਧ ਬਿਨਾਸਕ ਨਿਬੰਧੇ ਕਵਿ ਸੀਤਲ ਬਿਰਚਤੇ ਧਾਤੁਪਧਾਤੁ ਪ੍ਰਕਾਰੇ ਨਾਮ ਖਸ਼੍ਟਮਾਧ੍ਯਾਇ:॥੬

ਇਤਿ ਸ੍ਰੀ ਬਜਾਧ ਬਿਨਾਸ਼ਕ ਗ੍ਰੰਥੇ ਭਾਖਾ ਬਾਰਤਕੇ ਗਣੇਸ਼ਾ ਸਿੰਘ ਵਿਰਚਤੇ ਧਾਤੁ ਪਧਾਤੂ ਬਰਨਨੰ ਨਾਮ ਖਸਟਮੋਂ ਅਧਯਾਯ ॥ ੬ ॥

---

ਦੋ: ॥ ਸ਼ਮਤ੍ਰ ਸਪਤਮੇ ਮੈ ਕਹੌਂ ਕੁਛਕ ਜੁ ਮਿਸ੍ਰਤ ਰੋਗ॥
ਜਾਂਕੋ ਬੈਦ ਪ੍ਰਬੀਨ ਗਹ ਕਟੈ ਜਗਤ ਸਭ ਰੋਗ ॥ ੧ ॥

ਅਬ ਸੱਤਵੇਂ ਅਧਯਾਯ ਵਿਚ ਕੁਛ ਰਲੇ ਮਿਲੇ ਯੋਗ ਕਹੇ ਜਾਂਦੇ ਹਨ। ਇਨਾਂ ਨੂੰ ਲੈਕੇ ਚਤੁਰ ਵੈਦ ਜਗਤ ਕੇ ਸਭ ਰੋਗਾਂ ਦਾ ਨਾਸ ਕਰ ਸਕਦਾ ਹੈ॥

ਅਬ ਸਰਬ ਰੋਗ ਉੱਬਤ ਕੋ ਯਕੂਤੀ ॥

ਗੀਤਕਾ॥ ਸੁਭ ਗੁਲੀ ਮੁਕ੍ਤ ਕਪੂਰ ਚੂਨੀ ਚੀਨ ਇਕ ਇਕ ਟੰਕ ਯੇ। ਜੁਗ ਇਲਾ ਵੰਸਜ ਅਗਰ ਚੰਦਨ ਲੌਂਗ ਧਾਤ੍ਰੀ ਫੰਕ ਯੇ। ਯੁਤ ਤੱਜ ਮਾਸੇ ਸਾਤ ਸਤ ਇਨ ਜੋਗ ਮਧੇ ਦ੍ਵਾਦਸੰ। ਕਸਤੂਰਿ ਕੇਸਰ ਜਵਤਿ ਜੈਫਲ ਗੀਜ ਦ੍ਵਾਦਸ ਦ੍ਵਾਦਸੰ ॥ ੨ ॥

ਮੂੰਗਾ ਮੋਤੀ ਕਪੂਰ ਚੂੰਨੀ ਇਹ ਸਭ ਇਕ ਇਕ ਟੰਕ ਲਵੇ। ਦੋਨੋ ਇਲਾਚੀਆਂ ਤਬਾਸੀਰ ਅਗਰ ਚੰਦਨ ਸਫੇਦ, ਲੌਂਗ ਆਵਲੇ (ਫੱਕੀ ਦੇ ਜਾਂਕੀ ਏ)। ਅਰ ਤਜ ਇਹ ਸਭ ਸਤ ਸਤ ਮਾਸੇ ਇਸ ਯੋਗ ਵਿਚ ਬਾਰਾਂ ਚੀਜਾਂ ਹਨ। ਕਸਤੂਰੀ ਕੇਸਰ ਜਵੱਤ੍ਰੀ ਜਾਫਲ ਇਹ ਸਭ ਬਾਰਾਂ ਬਾਰਾਂ ਰੱਤੀਆਂ ਲਵੇ॥ ੨

ਪੁਨ ਪੂਰ ਮੁਸ਼ਕ ਕਪੂਰ ਮਾਸਾ ਵਰਕ ਪੰਜ਼ੀ ਹੇਮਕੇ। ਅਰ ਤਾਰ ਵਰਕ ਪਚਾਸ ਡਾਰੋ ਚਤਰ ਗੁਨ ਮਧੁ ਨੇਮ ਕੇ। ਮਧੁ ਤੁਲਜ ਮਿਸਰੀ ਕਾਲਪੀ ਨਰ ਪਾਤ ਪਿਸ

ਸਭ ਮੇਲਿਯੇ। ਇਕ ਟੰਕ ਖਾਵੈ ਜੋਰ ਪਾਵੈ ਭੋਗ ਮੈ
ਬਰ ਖੇਲਿਯੇ ॥ ੩ ॥

ਪੁਨਾ ਪੂਰ ਨਾਮ ਪਾਵੇ ਮੁਸ਼ਕਕਪੂਰ ੧ ਮਾਸਾ ਅਰ ਸੋਨੇਦੇ ਪੰਝੀ ਨਗ ਵਰਕ ਪਾਵੇ। ਅਰ ਚਾਂਦੀ ਦੇ ੫੦ ਵਰਕ ਇਨਾਂ ਸਭਨਾਂ ਨਾਲੋਂ ਚਾਰ ਗੁਣਾਂ ਨਿਯਮ ਨਾਲ ਸ਼ਹਤ ਪਾਵੇ। ਸ਼ਹਿਤ ਜਿੰਨੀ ਬੀਕਾਨੇਰੀ ਮਿਸਰੀ ਪਾਵੇ ਮਿਸਰੀ ਦੀ ਪੱਤ ਬਣਾਕੇ ਇਹ ਚੀਜਾਂ ਪੀਹਕੇ ਮਿਲਾ ਦੇਵੇ। ਫਿਰ ਇਹ ਇਕ ਟੰਕ ਪ੍ਰਮਾਣ ਖਾਵੇ ਤਾਂ ਬਹੁਤ ਜੋਰ ਉਤਪੰਨ ਹੋਵੇ ਭੋਗ ਸਮਯ ਬਹੁਤੀ ਖੇਲ ਹੋਵੇ ॥ ੩ ॥

## ਪੁਨਾ-ਕੁੱਬਤ ਕੋ ਮਜੂਨ

ਗਹ ਬੀਜਬੰਦੰ ਤਾਲਕੰਦੰ ਔਰ ਬੀਜ ਉਟੰਗਨੰ। ਸਤ
ਸਾਗਾ ਏ ਚਤੁ ਤੋਲਮੈ ਇਕ ਏਕ ਤੋਲਾ ਮੰਗਾਨੰ। ਪੁਨ
ਮੋਚਰਸ ਅਰ ਕਮਰਕਸ ਲਘੁ ਏਲਾਫ਼ਾਰਸਿਕਾਕੜੰ।
ਦ੍ਰਿਗਬੰਸ ਤੋਲੇ ਜੁਗਲ ਜੁਗਲੰ ਤਾਰਸਤਵਰਕਾਪੜੰ॥

ਬੀਜਬੰਦ ਤਾਲਕੰਦ ਉਟੰਙਣ ਦੇ ਬੀਜ। ਗਿਲੋਯ ਦਾ ਸਤ ਇਹ ਚਾਰੇ ਤੋਲ ਵਿਚ ਇਕ ਇਕ ਤੋਲਾ ਲਵੇ। ਮੋਚਰਸ ਤੇ ਕਮਰਕਸ ਛੋਟੀ ਇਲਾਯਚੀ ਸਕਾਕੁਲ। ਬੰਸ ਲੋਚਨ ਇਹ ਸਭ ਦੋ ਦੋ ਤੋਲੇ ਚਾਂਦੀ ਦੇ ਸੌ ਗਿਣਕੇ ਵਰਕ ਪਾਵੇ ॥ ੪ ॥

ਪਿਖ ਖਸ਼ੂ ਮਾਸੇ ਲਾਜਵਰਦੰ ਜੁਗਲਮ੍ਰਿਗਮਦ ਅੰਬਰੰ।
ਸੁਭ ਗੁਲੀ ਮੁਕ੍ਰ ਕਪੂਰ ਚੂਨੀ ਟੰਕ ਇਕੇ ਇਕਲੰਦਰੰ।
ਲੈ ਸਰਦਚੀਨੀ ਦਾਰਚੀਨੀ ਤੱਜ ਜਾਤੀ ਕੁੰਕਮੰ। ਖਟ
ਖਟ ਜੁ ਮਾਸੇ ਸੰਗਯਸਮ ਹਕੀਕ ਨੀਲਮ ਟੰਕਮੰ॥੫॥

ਅਰ ਛੇ ਮਾਸੇ ਲਾਜਵਰਦ ਪਾਵੇ ਦੋ ਮਾਸੇ ਕਸਤੂਰੀ ਤੇ ਮੁਸ਼ਕੰਬ੍ਰਪਾਵੇ। ਮ੍ਰਿਤ ਮੂੰਗਾ ਤੇ ਮੋਤੀ ਕਪੂਰ ਚੂੰਨੀ ਇਹ ਇਕ ਇਕ ਟੰਕ ਚੰਗੀਆਂ ਲਵੇ। ਸਰਦਚੀਨੀ ਦਾਲਚੀਨੀ ਤਜ ਜਾਇਫਲ ਤੇ ਕੇਸਰ। ਇਹ ਛੇ ਛੇ ਮਾਸੇ ਸੰਗ ਯਸਬ ਹਕੀਕ ਨੀਲਮ ਇਹ ਚਾਰ ਚਾਰ ਮਾਸੇ ॥ ੫ ॥

ਦਸਤੀਸ ਵਰਕ ਸੁਵਰਨਕੇ ਹਿਮ ਮੁਸ਼ਕ ਮਾਸਾ ਏਕ ਲੈ।ਅਧ ਸੇਰ ਪੱਕੇ ਮਗਜ ਪੰਜੇ ਤ੍ਰਿਗੁਨ ਮਿਸਰੀਟੇਕ ਲੈ। ਕਰ ਪਾਤ ਸਭ ਪਿਸ ਸੌਜਏ ਕਵਿ ਕਹੈ ਸੀਤਲ ਪਾਯ ਦੈ। ਗੁਨ ਬ੍ਰਿੰਦ ਬਾਸੇ ਰੋਗ ਨਾਸੇ ਟੰਕ ਏਕ ਖੁਲਾਯ ਦੈ॥ ੬ ॥

ਚਾਲੀ ਵਰਕ ਸੋਨੇ ਦੇ ਮੁਸ਼ਕਪੂਰ ਮਾਸਾ ਇਕ ਲਵੇ। ਅਧ ਸੇਰ ਪੱਕੇ ਪੰਜੇ †ਮਗਜ਼ ਸਭ ਨਾਲੋਂ ਤਿਗੁਣੀ ਮਿਸਰੀ ਪਾਵੇ। ਮਿਸਰੀ ਦੀ ਪੱਤ ਕਰਕੇ ਇਹ ਸਮਗ੍ਰੀ ਪੀਹਕੇ ਠੰਢੀ ਕਰਕੇ ਪਾਵੇ। ਇਸਨੂੰ ਖਾਵੇ ਇਸ ਵਿਚ ਬਹੁਤੇ ਗੁਣ ਹਨ ਤੇ ਬਹੁਤੇ ਰੋਗ ਜਾਂਦੇ ਹਨ ਭਰ ਇਕ ਟੰਕ ਪ੍ਰਮਾਣ ਖੁਲਾਵੇ ॥ ੬ ॥

ਅਬ ਸਿਰ ਪੇਟ ਦਰਦ ਕੋ ਮਜੂਨ ਫਲਾਸਬਾ

ਛੰਦ॥ ਗਹ ਚਬਕ ਚਿਤ੍ਰਾ ਦਾਲਚੀਨੀ ਚੰਤਕੀ ਤੂਰ ਤੀਨ ਕੁਟ। ਲੈ ਜੜ ਬਾਬੂਨਾ ਗੁਲ ਬਾਬੂਨਾ ਸਾਲਬਾ ਭੀ ਬੀਨ ਕੁਟ। ਪੁਨ ਜਰਾਬਿੰਦ ਮਹੋਦ ਖੋਪਾ ਨਿਵਜ ਗਿਰੀਆਂ ਕੀ ਨਿ ਕੁਟ। ਅਰ ਏਕਤੇ ਤਿਗੁਨਾ ਮੁਨੱਕਾ ਸਰਬ ਬੀਰ [illegible]ੀ ਨ ਕੁਟ॥ ੭ ॥

ਚਬਕ ਚਿਤ੍ਰਾ ਦਾਰਚੀਨੀ ਹਰੜ ਦੀ ਛਿਲ। ਬਾਬੂਨੇ ਦੀ ਜੜ ਬਾਬੂਨੇ ਦੇ ਫੁਲ ਸਾਲਬ। ਕੈਂਗੂਮੁੱਢੀ ਸਮੁੰਦ ਸੋਖ ਅਖਰੋਟ ਨੰਵਜੇ ਦੀਆਂ ਗਿਰੀਆਂ। ਇਕ ਨਾਲੋਂ ਤਿਗੁਣਾ ਮੁਨੱਕਾ ਸਭ ਵਖੋ ਵੱਖ ਕੁੱਟੇ ਅਤੇ ਮੁਨੱਕੇ ਦੇ ਬੀਜ ਕੱਢ ਲਵੇ॥ ੭ ॥

ਦੋਹ॥ਸਭਤੇਤ੍ਰਿਗੁਨੀਸਹਿਤਖਿਪਨਰੀਕਿਮਾਮਉਤਾਰ।

---

†ਪੰਜੇ ਮਗਜ, ੧ ਬਾਦਾਮ ੨ ਕਦੂ ੩ ਖੀਰਾ ੪ ਖਰਬੂਜ਼ਾ ੫ ਤਰਬੂਜ਼ ਇਨ੍ਹਾਂ ਦੀਆਂ ਗਿਰੀਆਂ ਨੂੰ ਪੰਜੇ ਮਗਜ਼ ਕਹਿੰਦੇ ਹਨ। ਅਥਵਾ ਬ ਦਾਮ ਪਿਸ ਤਾ ਚਿਉਜੇ ਅਖਰੋਟ ਚਿਰੌਂਜੀ ਇਹ ਪੰਜ ਮਗਜ ਹਨ—ਦੇਖੋ ਚਕਿਤਸਾ ਕੋਸ਼ ਪ੍ਰਿਸ਼ਟ ੫੩ ॥

ਮਾਸ਼ੇ ਖਸ਼ੂ ਖੁਰਾਕ ਨਰ ਪੇਟ ਸੀਸ ਰੁਜ ਟਾਰ ॥ ੮ ॥

ਸਭ ਨਾਲੋਂ ਤਿਗੁਨਾ ਸ਼ਹਤ ਪਾਵੇ ਕਿਮਾਮ ਕਰਕੇ ਅੱਗ ਤੋਂ ਉਤਾਰ ਲਵੇ। ਇਸ ਦੀ ਛੇ ਮਾਸੇ ਖੁਰਾਕ ਹੈ ਪੇਟ ਤੇ ਸਿਰ ਰੋਗ ਵਾਸਤੇ ਚੰਗਾਹੈ ॥੮॥

ਪੁਨਾ ਸਿਰ ਰੋਗ ਕੋ ਅਤ੍ਰੀਫਲ ਕਰਾਬਾਦੀਨੰ ॥

ਛੰਦ ॥ ਗਹ ਜੰਗ ਕਾਬਲ਼ ਜਰਦ ਹਰੜਾਂ ਅਖਜ ਫਲ ਫਲ ਤ੍ਰਿਖਜ ਲੈ। ਬਿਰ ਔਰ ਪਾ ਕਸ਼ਤੂੰਬਰੀ ਏ ਸਭ ਬਰਾਬਰ ਸਿਖਜ ਲੈ। ਕੁਟ ਛਾਨ ਚਰਬ ਬਿਦਾਮ ਰੋਗ ਨ ਸਹਤ ਤ੍ਰਿਗੁਨਾ ਦਿਖਜ ਲੈ। ਪਰ ਉਸਨ ਕਰ ਬਰ ਡਾਰ ਨਰ ਫਿਰ ਰੀਤ ਐਸ। ਸਿੱਖਜ ਲੈ ॥ ੯ ॥

ਜੰਗੀ ਹਰੜ ਕਾਬਲੀ ਤੇ ਜਰਦ ਹਰੜਾਂ ਦੀ ਛਿਲ ਬਹੇੜਾ ਅਤੇ ਆਂਵਲਾ। ਤੇ ਧਨੀਆਂ ਭਰ ਸਭਦਾ ਵਜਨ ਬਰਾਬਰ ਰੱਖੇ। ਕੁੱਟ ਛਾਣਕੇ ਚਰਬ ਬਾਦਾਮ ਰੋਗਨ ਵਿਚ ਕਰੇ ਅਰਥਾਤ ਝੱਸ ਲਵੇ ਅਰ ਸ਼ਹਿਤ ਤਿਗੁਣਾ ਪਾਵੇ। ਪਰ ਸ਼ਹਿਤ ਗਰਮ ਕਰਕੇ ਝੱਗ ਲਾਹਕੇ ਪਾਵੇ ਫਿਰ ਇਸਤਰਾਂ ਕਰੇ ਕਿ॥੯॥

ਦੋ॥ਚ ਲਿਸ ਦਿਨ ਦਬ ਅੱਨ ਮੈ ਨਵ ਮਾਸੇ ਪਰਮਾਨ।
ਤਾਤੈ ਪਾਨੀ ਸੰਗ ਭਖ ਸਵਾ ਮਾਸ ਲਗ ਮਾਨ ॥੧੦॥

ਮਰਤਬਾਨ ਵਿੱਚ ਪਾਕੇ ਦਿਨ ਚਾਲੀ ਤਕ ਅਨਾਜ ਦੇ ਢੇਰ ਵਿੱਚ ਦੱਬ ਰਖੇ ਫਿਰ ਕੱਢਕੇ ਨੌ ਮਾਸੇ ਤਕ। ਤੱਤੇ ਪਾਣੀ ਨਾਲ ਖਾਵੇ ਇਸ ਤਰਾਂ ਚਾਲੀ ਦਿਨ ਤਕ ਖਾਂਦਾ ਰਹੇ ॥ ੧੦ ॥

ਅਥ ਤਪ ਦਿੱਕ ਕੋ ਕੁਰਸ ਯੂਸਬੀਯੰ ॥ ਛੰਦ ॥

ਗਹਿ ਮਗਜ ਕੱਦੂ ਬੀ ਦਸਾਂਗਲ਼ ਬੀਜਖੀਰੇ ਬੀਹਬੀ। ਪੁਨ ਡਾਰ ਫੂਲ ਗੁਲਾਬਕੇ ਅਰੁ ਸ੍ਵੇਤਚੰਦਨ ਕੀ ਹਬੀ। ਯਹ ਤੋਲ ਮਾਸੇ ਨੌਮ ਨੌਮੰ ਯਸ਼ੂ ਰੂੰਦ ਜੁਕੀਕਰੀ॥ਪਿਖ ਲੈ ਪੁਰਾਨ ਨਿਸਾਸਤਾ ਸੁਭ ਤਵਾਸੀਰ ਕਨੀ ਕਰੀ ॥

ਕੱਦੂ ਦੇ ਮਗਜ਼ ਅਰ ਖਰਬੂਜੇ ਦੇ ਬੀਜ ਖੀਰਿਆਂ ਤੇ ਬੀਹਾਂ ਦੇ ਬੀਜ ਲਵੇ। ਗੁਲਾਬ ਦੇ ਫੁੱਲ ਅਰ ਚਿੱਟਾ ਚੰਦਨ ਬੀ ਕਿਹਾ ਹੈ ਕਿ ਪਾਵੇ । ਇਹ ਤੋਲਕੇ ਨੌ ਨੌ ਮਾਸੇ ਪ੍ਰਮਾਣ ਲਵੇ ਮੁਲੱਠੀ ਤੇ ਕਿਕਰ ਦਾ ਗੂੰਦ। ਅਰ ਪੂਰਾ ਨਾ ਨਿਸ਼ਸਤਾ ਤਵਾਸ਼ੀਰ ਦੀਆਂ ਕਣੀਆਂ ਚੰਗੀਆਂ ਚੰਗੀਆਂ ॥ ੧੧ ॥

**ਇਹ ਚਾਰ ਤਾਂਤੇ ਅਰਧ ਅਰਧ ਮੇਲ ਸਭਕੋ ਕੂਟਿਯੇ। ਜਲ ਪਾਯ ਈਸਬਗੋਲ ਕੋ ਦ੍ਰਿਮ ਏਕ ਟਿੱਕੀ ਘੁਟਿਯੇ। ਅਨੁਪਾਨ ਮਿਸਰੀ ਘੋਟ ਕੁਰਫਾ ਸ ਜਲ ਸੰਗ ਦਿਵਾਵ ਹੈ। ਤਪਦਿੱਕਕੋ ਦੈ ਚਿੱਕ ਸੀਤਲ ਸਾਂਤ ਹੀਤਲ ਪਾਵਹੈ॥**

ਇਹ ਚਾਰੇ ਪਿਛਲੀਆਂ ਨਾਲੋਂ ਅੱਧੀਆਂ ਅੱਧੀਆਂ ਲਵੇ ਤੇ ਸਭਨਾਂ ਨੂੰ ਫਿਰ ਕੁੱਟ ਲਵੇ। ਈਸਬਗੋਲ ਦਾ ਲੁਆਬ ਪਾਕੇ ਇਕ ਦ੍ਰਿਮ ( ੩ । ਮਾਸ਼ੇ ) ਦੀ ਟਿੱਕੀ ਬਨਾਵੇ। ਇਸਦਾ ਇਹ ਅਨੁਪਾਨ ਹੈ ਕਿ ਕੁਰਫਾ ਘੋਟਕੇ ਵਿਚ ਮਿਸਰੀ ਪਾਕੇ ਜਲ ਮੇਲਕੇ ਦੇਵੇ। ਤਪਦਿਕ ਵਾਲੇ ਨੂੰ ਚੀਜ਼ ਠੰਢੀ ਦੇਵੇ ਤਾਂ ਹਿਰਦੇ ਵਿਚ ਠੰਢ ਪੌਂਦੀ ਹੈ ॥ ੧੨ ॥

## ਪੁਨਾ-ਤਪ ਦਿੱਕ ਕੋ

**ਗਹਿ ਗੁਲੀ ਮੂਕ ਕਪੂਰ ਕੋ ਜੜ ਰਸਾ ਰੰਭਾ ਖਰਲਯੋ। ਕਰ ਗੁਟੀ ਮਾਸੇ ਏਕਕੀ ਭਖ ਮਿਤਾ ਸਰਬਤ ਕਰ ਲਵੇ। ਨਹ ਸੰਗ ਅਰਕ ਗੁਲਾਬ ਕੇ ਨਰ ਨਾਰਿ ਗੋਲੀ ਖਾਯਕੇ। ਤਪ ਦਿੱਕ ਕੀ ਯਹਿ ਇੱਕ ਵਾਰੀ ਹਿੱਕ ਤੋਰੇ ਧਾਯਕੇ ॥ ੧੩ ॥**

ਮੂੰਗਾ ਮੋਤੀ ਕਪੂਰ ( ਕਹਰਵਾ ) ਕੇਲੇ ਦੀ ਜੜ ਦੇ ਰਸ ਵਿਚ ਖਰਲ ਕਰੇ। ਇਕ ਮਾਸੇ ਦੀ ਗੋਲੀ ਮਿਸਰੀ ਦਾ ਸ਼ਰਬਤ ਕਰਕੇ ਖਾਵੇ । ਨਾ ਹੋਵੇ ਤਾਂ ਗੁਲਾਬ ਦੇ ਅਰਕ ਨਾਲ ਪੁਰਖ ਇਸਤ੍ਰੀ ਗੋਲੀ ਖਾਵੇ ਤਾਂ। ਤਪਦਿੱਕ ਦੀ ਇਹ ਗੋਲੀ ਹਿੱਕ ਤੋੜ ਦਿੰਦੀ ਹੈ ਦੌੜਕੇ ॥ ੧੩ ॥

**ਅਬ ਤਾਪ ਕਾਸ ਸ੍ਵਾਸ ਕੇ ਸ਼ਰਬਤ ॥ ਨਰਾਜ ਛੰਦ ॥**

**ਉਨਾਬ ਯਸ਼੍ਟ ਗੋਥਨੰ ਕਹਾਜਬਾਨ ਕੌਲ ਨੀ। ਗੁਲਾਬ ਫੂਲ ਜੂਫ ਵਾ ਲਸੂੜ ਸੌਂਫ ਔਲਨੀ। ਪ੍ਰਸਾਉਸਾਂਸਭੀ ਇ ਸੌਜ ਚਾਰ ਚਾਰ ਤੋਲਿਆ। ਬਿਚਾਰ ਦੂਨ ਏਕ ਤੇ ਬਨਫਸਾ ਜੁ ਸੋਲਿਆ ॥ ੧੪ ॥**

ਉਨਾਬ ਮਲੱਠੀ ਮੁਣੱਕਾ ਕਾਹਜੁਬਾਨ ਨੀਲੋਫਰ। ਗੁਲਾਬ ਦੇ ਫੁੱਲ ਯੂਫਾ ਲਸੂੜੀਆਂ ਸੌਂਫ ਲਵੇ। ਪ੍ਰਸਾਵਸਾਂ ਇਹ ਸਭ ਚੀਜ਼ਾਂ ਚਾਰ ਚਾਰ ਤੋਲੇ ਕਰੇ। ਇਕ ਤੋਂ ਦੂਨਾ ਬਨਫਸ਼ਾ ਲਵੇ ॥ ੧੪ ॥

**ਦੋਹ॥ ਰਾਖੋ ਨਿਸਮੈ ਭੇਵ ਸਭ ਦਿਨੈ ਕ੍ਵਾਬ ਕਰਵਾਯ। ਸਭਤੈ ਦੁਗਨੀ ਸਿਤਾ ਖਿਪ ਸਰਬਤਲੇਹੁਪਕਾਯ॥੧੫**

ਰਾਤਨੂੰ ਸਭ ਚੀਜਾਂ ਭੇਉਂ ਰੱਖੇ ਤੇ ਦਿਨੇ ਕਾੜ੍ਹਾ ਕਰਕੇ। ਸਭ ਨਾਲੋਂ ਦੂਣੀ ਮਿਸਰੀ ਪਾਕੇ ਸ਼ਰਬਤ ਪਕਾ ਲਵੇ ॥ ੧੫ ॥

**ਅਬ ਕਾਸ ਜ੍ਵਰਾਦਿਕ ਕੇ ਅਰਕ॥ ਨਰਾਜ॥**

**ਕਹਾਜੁਬਾਨ ਕੈਰਵੈ ਗੁਲਾਬ ਸੌਂਫ ਰੇਨ ਜੋ। ਦਸੇ ਦਸੇ ਤੁਲਾਯ ਤੋਲ ਭੋਲ ਮੈ ਕਰੇ ਨ ਜੋ। ਇਲਾ ਤ੍ਵਚੰ ਜਵਾਨਕੰ ਤੁਲਾਯ ਪੰਚ ਪੰਚਹੀ। ਮਗਾਯ ਸਾਤ ਤੋਲ ਟੋਲ ਪੂਦਨਾਂ ਜੁ ਸੰਚਹੀ॥ ੧੬ ॥**

ਕਾਹਜੁਬਾਨ ਨੀਲੋਫਰ ਗੁਲਾਬ ਦੇ ਫੁਲ ਸੌਂਫ ਪਿਤਪਾਪੜਾ। ਇਹ ਦਸ ਦਸ ਤੋਲੇ ਤੋਲਕੇ ਲਵੇ ਇਸ ਵਿਚ ਭੁੱਲ ਨਾ ਹੋਜਾਵੇ। ਇਲਾਯਚੀ ਦਾਲ ਚੀਨੀ ਅਜਵਾਇਨ ਇਹ ਪੰਜ ਪੰਜ ਤੋਲੇ। ਚੰਗਾ ਮੰਗਾਕੇ ਪੂਦਨਾ ਸਤ ਤੋਲੇ ਪਾਵੇ ॥ ੧੬ ॥

**ਦੋਹ:-ਸੁਸਕ ਔਖਧੀ ਭੇਵ ਨਿਸ ਹਰੀ ਤੱਤ ਛਿਨ ਪਾਯ। ਯਾਂਕੋ ਅਰਕ ਨਿਕਾਸਅਰ ਰੁਜਹੈਜਾਦਿਕਜਾਯ॥ ੧੭**

ਸੁੱਕੀਆਂ ਦਵਾਈਆਂ ਰਾਤ ਨੂੰ ਭੇਉਂ ਛੱਡੇ ਤੇ ਹਰੀਆਂ ਉਸੀ ਵੇਲੇ ਹੀ ਪਾ ਦੇਵੇ। ਫਿਰ ਇਸਦਾ ਅਰਕ ਕੱਢਕੇ ਪੀਵੇ ਤਾਂ ਹੈਜ਼ੇ ਆਦਿਕ ਰੋਗ ਨਾਸ਼ ਹੁੰਦੇ ਹਨ ॥ ੧੭ ॥

**ਪੁਨਾ-ਸਰਬ ਰੋਗ ਪਰ ਅਰਕ ॥ ਗੀਤਕਾ**

**ਗਹਿ ਰੇਨ ਧਨੀਆਂ ਕਾਸਨੀ ਸਿਤ ਮੂਸਲੀ ਬਤਸਾਦਨੀ। ਖਸ ਦੀਪ ਕੈਰਵ ਕਾਹਜਵਾਨੀ ਕੰਟਕਾਰਿ ਮਿਲਾਦਨੀ। ਸਭ ਤੋਲ ਤੋਲੇ ਲੇਹੁ ਦਸ ਦਸ ਸੌਂਫ ਤੋਲੇ ਬੀਸਹੀ। ਅਧ ਸੇਰ ਪੱਕੇ ਤੀਨ ਫਲ ਖਟਮਾਸ ਕੁੰਕਮ ਦੀਸਹੀ ॥ ੧੮ ॥**

ਪਿਤਪਾਪੜਾ ਧਨੀਆਂ ਕਾਸਨੀ ਸਫੈਦ ਮੂਸਲੀ ਗਿਲੋਯ। ਖੱਸ ਅਜਵਾਯਨ ਨੀਲੋਫਰ ਕਾਹਜਬਾਨ ਕੰਡਿਆਰੀ। ਇਹ ਸਭ ਤੋਲਕੇ ਦਸ ਦਸ ਤੋਲੇ ਅਰ ਸੌਂਫ ਬੀਹ ਤੋਲੇ ਲਵੇ। ਅਧ ਸੇਰ ਪੱਕਾ ਤ੍ਰਿਫਲਾ ਤੇ ਛੇ ਮਾਸੇ ਕੇਸਰ ॥

**ਪੁਨ ਪੂਦਨਾਪਰਸਾਵਸ਼ਾਂਸਰਪੰਖ ਫੂਲਗੁਲਾਬਕੇ।ਘਨਯਸ੍ਰਿ ਤਜ ਮਜਿਸ੍ਰਕਾ ਇਟਸਿੱਟ ਜੂਫਾ ਦਾਬਕੇ। ਤ੍ਵਗ ਬਡੀ ਏਲਾ ਪਾਨਜੜ ਬ੍ਰਿਖ ਪਤ ਤਲੀਸ ਤਮਾਲਕੇ। ਫੁਲਧਾਵ ਚਿਤ੍ਰ ਚਿਰਾਯਤਾ ਗਹਿਸੰਖਪੁਸਪੀਭਾਲਕੇ।**

ਪੂਦਨਾ ਪਰਸਾਵਸ਼ਾਂ ਮਹਾਂ ਬੂਟੀ ਫੁਲ ਗੁਲਾਬ ਦੇ। ਮੋਥਾ ਮੁਲੱਠੀ ਤਜ ਮੰਜੀਠ ਇਟਸਿਟ ਜੂਫਾ। ਦਾਲਚੀਨੀ ਬਡੀ ਇਲਾਯਚੀ ਪਾਨ ਦੀ ਜੜ੍ਹ ਬਾਸਾਂ ਤਲੀਸ ਦੇ ਪਤ੍ਰ ਅਰ ਤਮਾਲ ਪਤ੍ਰ । ਧਾਵਿਆਂ ਦੇ ਫੁੱਲ ਚਿਤ੍ਰਾ ਚਿਰਾਯਤਾ ਸੰਖਾਹੋਲੀ ਬੂਟੀ॥ ੧੯ ॥

**ਅਰੁ ਕਾਕਮਾਚੀ ਕ੍ਵਾਰ ਮੁੰਡੀ ਕੁਸ੍ਰ ਗੋਖਰੂ ਟੋਲਿਆ। ਕਰਬੁਰ ਧਮਾਸਾ ਪੁੰਜ ਯਹਿ ਸਰ ਸਰ ਜੁ ਤੋਲੇ ਬੋਲਿਆ। ਸਿਤ ਸਜਾਮ ਜੀਰਾ ਨੈਨਬਾਲਾ ਚਹਾ ਫੂਲ ਪੂਯੈ**

ਗਕੇ। ਬਚ ਮੂਲ ਪੁਹਕਰ ਕਨਾਂ ਮੂਲ ਪਟੋਲ ਚੰਦਨ ਅੰਗਕੇ ॥ ੨੦ ॥

ਮਕੋਇ (ਭੰਭੋਲਾ) ਕੁਆਰ ਮੁੰਡੀਬੂਟੀ ਕੁਸ਼ਾ ਭੱਖੜੇ। *ਕਚੂਰ ਧਮਾਹਾਂ ਇਹ ਸਭ ਪੰਜ ਪੰਜ ਤੋਲੇ। ਮਫੈਦ ਸਜਾਮ ਜੀਰਾ ਨੇਤ੍ਰਬਾਲਾ ਅਰ ਫੂਲ ਪ੍ਰਿਯੰਗੂ। ਵੱਚ ਪੁਹਕਰਮੂਲ ਪਿਪਲਾਮੂਲ ਪਟੋਲਪਤ੍ਰ ਚੰਦਨ ॥੨੦ ॥

ਲਘੁ ਲਾਚੀਆਂ ਛੜ ਖਿਖਾ ਤੋਲੇ ਰਾਮ ਰਾਮਮਗਾਵਨੋ। ਜਲਵੰਤ੍ਰਿ ਸਿੰਗੀ ਅਰੁ ਭੜਿੰਗੀ ਜੁਗਲ ਜੁਗਲ ਪਵਾਵਨੋ। ਕਵਿ ਕਹੈ ਸੀਤਲ ਸਰਬ ਵਸਤੂ ਮੇਲ ਅਰਕ ਨਿਕਾਸਨੋ। ਜ੍ਵਰ ਸ੍ਵਾਸ ਕਾਸ ਖਈ ਮੰਦਾਗਨਿ ਸੂਲ ਆਦਿ ਪ੍ਰਨਾਸਨੋਂ ॥ ੨੧ ॥

ਛੋਟੀਆਂ ਇਲਾਯਚੀਆਂ ਛੜ ਪਤੀਸ ਇਹ ਤਿੰਨ ਤਿੰਨ ਤੋਲੇ ਲਵੇ। ਜਵੱਤ੍ਰੀ ਕੱਕੜ ਸਿੰਗੀ ਭੜਿੰਗੀ ਇਹ ਦੋ ਦੋ ਤੋਲੇ। ਇਨਾਂ ਸਭਨਾਂ ਚੀਜਾਂ ਨੂੰ ਮਿਲਾਕੇ ਅਰਕ ਚੁਆ ਲਵੇ। ਤਾਂ ਤਾਪ ਦਮਾਂ ਖੰਘ ਖਈ ਅਰ ਮੰਦਾਗਨੀ ਹੋਰ ਸੂਲ ਆਦਿਕ ਸਭ ਨਾਸ ਹੋਜਾਂਦੇ ਹਨ ॥ ੨੧ ॥

ਅਬ ਅੰਮ੍ਰਿਤਾਦਿ ਘ੍ਰਿਤ ਵਾਤ ਰਕਤ ਕੋ

ਦੋਃ ॥ ਛਿੰਨ ਰੁਹਾ ਕੇ ਕਲਕ ਕਰ ਚੌਗੁਣਘੀਯ ਮਿਲਾਯ। ਵਾਤ ਰਕ੍ਤ ਕੁਸ਼੍ਟਾਦਿ ਰੁਜ ਛਿਨਮੈ ਦੂਰਪਰਾਯ ॥੨

ਗਿਲੋਯ ਦਾ ਕਾੜ੍ਹਾ ਕਰਕੇ ਉਸ ਵਿਚ ਚੌਗੁਣਾ ਘ੍ਰਿਤ ਮਿਲਾਵੇ। ਅਰ ਇਸਨੂੰ ਕਾੜ੍ਹੇ ਘ੍ਰਿਤ ਮਾਤ੍ਰ ਰਹੇ ਤਾਂ ਸਿਧ ਜਾਣੇ ਫਿਰ ਬਰਤੇ ਤਾਂ ਬਾਤ ਰਕਤ ਅਰ ਕੁਸ਼ਟ ਆਦਿਕ ਰੋਗ ਛਿਨ ਮਾਤ੍ਰ ਵਿਚ ਦੂਰ ਕਰਦਾ ਹੈ ॥ ੨੨ ॥

ਅਬਪੰਚਤਿਕਤਾ ਘ੍ਰਿਤ ਅਰਸ ਕ੍ਰਿਮ ਵਿਖਮ ਜ੍ਵਰਕੋ

ਤੋਟਕ ॥ ਬ੍ਰਿਖ ਧਾਵਨ ਰਾਤ ਪਟੋਲ ਸੁਧਾ। ਇਨਕਾ

*ਕਰਬੂਰ ਨਾਮ- ਕਚੂਰ ਦਾ ਹੈ ਵੇਖੋ ਆਃ ਔਸ਼ਧੀ ਕੋਸ਼ ਪ੍ਰਿਸ਼ਟ ੨੬ ਸਤ੍ਰ ੧੮ ॥ ਕੋਈ ਨਿਯਾਜਬੋ ਅਰਥ ਕਰਦੇਹਨ ਸੋਅਯੁਕਤ ਪ੍ਰਤੀਤ ਹੁੰਦਾਹੈ ॥

ਕਲਕਾ ਕਰ ਬੈਦ ਸੁਧਾ। ਘ੍ਰਿਤ ਚੌਗੁਨ ਪਾਯ ਪਕਾਯ ਲਿਜੈ। ਨਰ ਖਾਯ ਬਿਦਾ ਕੁਸ਼੍ਰਾਦਿ ਦਿਜੈ ॥ ੨੩ ॥

ਬਾਂਸਾ ਕੰਡਿਆਰੀ ਹਲਧੀ ਪਟੋਲ ਪਤ੍ਰ ਤੇ ਗਿਲੋਯ। ਇਨ੍ਹਾਂ ਦਾ ਸੁੱਧਾ ਹੀ ਕਾੜ੍ਹਾ ਕਰਕੇ। ਫਿਰ ਚਾਰ ਗੁਣਾਂ ਘੇਉ ਪਾਕੇ ਪਕਾ ਲਵੇ। ਫਿਰ ਖਾਵੇ ਤਾਂ ਕੁਸ਼੍ਰ ਆਦਕ ਰੋਗ ਬਿਦਾ ਹੋਇ ਜਾਣੇ ॥ ੨੩ ॥

## ਅਥ ਖਟ ਤੱਕ੍ਰ ਤੇਲ ਦਾਹਾਦਿ ਕੋ

ਮੁਰਵਾ ਕੁਠ ਸੌਚਰ ਸੁੰਠਿ ਨਿਸਾ। ਲਖ ਲਾਖ ਮੁਲੱਠਿ ਸਮਾਨ ਪਿਸਾ। ਖਿਪ ਤੈਲਰੁ ਤੱਕ੍ਰ ਖਸਟ ਗੁਨਾ। ਕਰ ਪਕ੍ਰ ਮਲੈ ਧਰ ਬ੍ਰਿੰਦ ਗੁਨਾ ॥ ੨੪ ॥

*ਮੂਰਵਾ ਅਰਥਾਤ ਮਰੋੜਫਲੀ ਕੁੱਠ ਸੌਚਰ ਨਿਮਕ ਸੁੰਢ ਹਲਧੀ। ਲਾਖ ਅਰ ਮੁਲੱਠੀ ਇਕ ਸਮਾਨ ਲੈਕੇ ਪੀਹੇ। ਇਸ ਵਿਚ ਤੇਲ ਤੇ ਲੱਸੀ ਛੇ ਗੁਣਾ ਪਾਵੇ। ਇਸਨੂੰ ਪਕਾਕੇ ਮਲੇ ਤਾਂ ਬਹੁਤ ਗੁਣ ਕਰੇ ॥ ੨੪ ॥

## ਅਥ ਲਾਖਾਦਿ ਤੇਲ ਜ੍ਵਰਾਦਿਕੋ ॥ ਸੰਜ੍ਰਤਾ ॥

ਬਿਬ ਸੇਰ ਪੱਕੇ ਲਾਖ ਲੈ। ਭਿਵ ਚੌਗੁਨੇ ਜਲ ਰਾਖ ਲੈ। ਕਰ ਕ੍ਵਾਥ ਪਾਦ ਰਖਾਯਕੇ। ਪਟ ਮਧਜ ਛੋਹੁ ਛਨਾਯਕੇ ॥ ੨੫ ॥

ਦੋ ਸੇਰ ਪੱਕੇ ਲਾਖ ਲਿਆਵੇ। ਚੌਗੁਨੇ ਜਲ ਵਿਚ ਭੇਉਂ ਰੱਖੇ। ਫਿਰ ਕਾੜ੍ਹਾ ਕਰੇ ਜਦ ਚਤੁਰਥਾਂਸ ਰਹੇ। ਤਾਂ ਬਸਤ੍ਰ ਵਿਚ ਛਾਣ ਲਵੇ ॥ ੨੫ ॥

ਤਿਲ ਤੇਲ ਫੇਰ ਪਵਾਵਨੋ। ਡਿਢ ਸੇਰ ਪੱਕੇ ਗਾਵਨੋ। ਦਧਿ ਨੀਰ ਸੇਰ ਦੁਤਾਰ ਚੈਧਰ ਮੰਦ ਆਗਉਭਾਰਦੈ॥

ਫਿਰ ਤਿਲਾਂ ਦਾ ਤੇਲ ਪਾਵੇ। ਕੋਈ ਡੇਢ ਸੇਰ ਪੱਕਾ ਹੋਵੇ। ਦਹੀਂ ਦਾ ਪਾਣੀ ਬੀ ਦੋ ਸੇਰ ਪੱਕਾ ਪਾ ਲਵੇ। ਅਗਨੀ ਪਰ ਚਾੜ੍ਹਕੇ ਮੰਦ ਮੰਦ ਅਗਨੀ ਹੇਠ ਜਲਾਵੇ ॥ ੨੬ ॥

---

*ਮੁਰਵਾ = ਮਰੋੜਫਲੀ ਦੇਖੋ ਆਤ ਔਸ਼ਧੀ ਕੋਸ਼ ਪ੍ਰਿਸ਼੍ਰ ੧੨੭ ਸਤ੍ਰ ੭

**ਅਸਗੰਧ ਚੰਦਨ ਰਾਸਨਾ। ਦਿਵਦਾਰ ਰੇਨਕ ਬਾਸਨ॥ ਘਨ ਸੌਂਫ ਕੁਸ੍ਟ ਜੁ ਯਸ੍ਟ ਹੀ । ਨਿਸ ਮੂਰਬਾ ਖਿਪ ਸ੍ਰਿਸ਼ਟ ਹੀ ॥ ੨੭ ॥**

ਅਸਗੰਧ ਚੰਦਨ ਰਾਸਨਾ ( ਜੈਤ੍ਰ )। ਦੇਵਦਾਰ (ਬਜਾਰ) ਪਿਤਪਾਪੜਾ ਧਾਵਿਆਂ ਦੇ ਫੁਲ। ਮੋਥਾ ਸੌਂਫ ਕੁੱਠ ਮੁਲੱਠੀ। ਹਲਧੀ †ਮੂਰਬਾ ਅਰਥਾਤ ਮੋੜਿਓਂ ਦੇ ਪਤ੍ਰ ਅਰ ਖਿੱਪ ॥ ੨੭ ॥

**ਛੜ ਔਕਤ੍ਰੂ ਸਭ ਸੌਜੁ ਏ। ਚਤੁ ਟੰਕ ਟੰਕ ਮਿਲੌਜੁ ਏ। ਕਰ ਪਕ੍ਵ ਅੰਗ ਮਲਾਵਨੋ। ਤਪ ਸ੍ਵਾਸ ਕਾਸ ਮਿਟਾਵਨੋ॥**

ਛੜ ਅਰ ਕਤ੍ਰੂ ਇਹ ਸਭ ਸਮੱਗ੍ਰੀ। ਚਾਰ ਚਾਰ ਟੰਕ ਲਵੇ। ਇਸ ਤ੍ਰਾਂ ਪਾਕ ਕਰਕੇ ਜਦ ਤੇਲ ਮਾਤ੍ਰ ਰਹੇ ਤਦ ਅੰਗਾਂ ਪਰ ਮਾਲਿਸ਼ ਕਰੇ। ਤਪ ਸ੍ਵਾਸ ਤੇ ਕਾਸ ਇਨਾਂ ਸਭਨਾਂ ਨੂੰ ਮੇਟਦਾ ਹੈ ॥ ੨੮ ॥

## ਅਬ ਬਿਦਾਮ ਰੋਗਨ ਨਿਕਾਸਨੇ ਕੀ ਬਿਧਿ ॥

**ਦੋ: ॥ ਉਸਨ ਨੀਰ ਕੀ ਬੂੰਦ ਖਿਪ ਘੋਟੋ ਗਿਰੀ ਬਿਦਾਮ। ਰੰਚਕ ਖੰਡ ਮਿਲਾਯ ਕਰ ਲੈ ਨਿਚੋਰ ਅਭਿਰਾਮ॥**

ਬਦਾਮਾਂ ਦੀਆਂ ਗਿਰੀਆਂ ਗਰਮ ਜਲ ਦਾ ਛਿਟਾ ਦੇਕੇ ਘੋਟੇ। ਥੋੜੀ ਜੇਹੀ ਵਿੱਚ ਖੰਡ ਮਿਲਾਕੇ ਨਿਚੋੜ ਲਵੇ ਤਾਂ ਚੰਗਾ ਬਾਦਾਮ ਰੋਗਨ ਨਿਕਲ ਆਉਂਦਾ ਹੈ ॥ ੨੯ ॥

## ਅਬ ਤੇਜਾਬ ਨਿਕਾਸਨੇ ਕੀ ਬਿਧਿ ॥

**ਦੋ:॥ ਟੰਕਨ ਸੱਜੀ ਸੰਖੀਆ ਪੰਚ ਲੂਨ ਜਵਖਾਰ। ਤੁਥਕ ਨਸਾਦਰ ਫਟਕੜੀ ਜਵਾ ਕੋਬ ਕਰ ਧਾਰ ॥ ੩੦ ॥**

ਸੁਹਾਗਾ, ਸੱਜੀ ਸੰਖੀਆ ਲੂਣ ਜੌ ਖਾਰ ਇਹ ਪੀਹਕੇ। ਨੀਲਾਥੋਥਾ ਨੌਸ਼ਾਦ੍ਰ ਫਟਕੜੀ ਇਹ ਜੌ ਕੋਬ ਕਰਕੇ ਲਵੇ ॥ ੩੦ ॥

---

†ਮੂਰਬਾ = ਮੋੜਿਓਂ ਪਤ੍ਰ ॥ ਇਸ ਲੀਯੇ ਦੇਖੋ ਭਕਿਤਸਾ ਕੋਸ਼ ਪ੍ਰਿਸ਼੍ਟ ੧੩੭ ਸਤ੍ਰ ੧੮। ਔਰ ਦੇਖੋ ਨਿਰਮਲ ਕੋਸ਼ ਪੰਕਤੀ ਮੰਮੇ ਦੀ ॥

ਧਾਂਕੋ ਅਰਕ ਨਿਕਾਸਕੇ ਕਹੋ ਨਾਮ ਤੇਜ਼ਾਬ। ਕਵਿ
ਸੀਤਲ ਕਹਿ ਯੁਕਤ ਸੌਂ ਬਰਤੇ ਬੈਦ ਅਜਾਬ ॥ ੩੧ ॥

ਇਸਦਾ ਅਰਕ ਕੱਢਕੇ ਰੱਖੇ ਤਾਂ ਇਸਦਾ ਨਾਮ ਤੇਜ਼ਾਬ ਕਹੀਦਾ ਹੈ। ਇਸਨੂੰ ਫਿਰ ਯੁਕਤੀ ਨਾਲ ਸੇਵਨ ਕਰੇ ਤਾਂ ਬਹੁਤ ਅਜਾਇਬ ਹੈ ॥ ੩੧ ॥

## ਅਬ ਲਿੱਫ ਸਾੜਨੇ ਕੀ ਬਿਧਿ ॥

ਦੋ:॥ ਲਿਖ ਤਵੀਤ ਕੋ ਭਸਮ ਕਰ ਰਾਖ ਕਟੋਰੇ ਬੀਚ।
ਪਾਠ ਕਰੋ ਮੁਖ ਮੰਤ੍ਰ ਕੋ ਗੂਸੇ ਲਿੱਫਕੋ ਮੀਚ ॥ ੩੨ ॥

ਤਵੀਤ ਨੂੰ ਲਿਖਕੇ ਕਟੋਰੇ ਵਿਚ ਧਰਕੇ ਸਾੜੇ। ਅਰ ਪਾਠ ਮੰਤ੍ਰ ਦਾ ਮੂੰਹੋਂ ਕਰਦਾ ਰਹੇ ਤਾਂ ਲਿਫ ਨੂੰ ਮੀਚ ਆਨ ਗੂਸਦੀ ਹੈ ॥ ੩੨ ॥

## ਯਥਾ ਮੰਤ੍ਰ ਤਵੀਤ



ਯਾ ਇਲਾਹੀ ਮਿਹਰ ਯਾ ਇਲਾਹੀ ਕਹਰ ਫੂਸਕ ਸ੍ਵਾਹਾ।

ਬਚਨਕਾ ॥ ਇਹਾਂ ਜਿਸਕੋ ਲਿੱਫਹੋਵੇ ਤਿਸਕੋ ਇਕਾਂਤ ਮੈ ਲੰਬਾਪਾਯਕੇ ਲਿੱਫਪਰ ਸਵਾ ਹਾਥ ਕੋਰਾ ਕੱਪੜਾ ਭੇਂਵਕੇ ਸਾਤ ਤਹਕਰਕੇ ਧਰੇ ਤਿਸਮੈ ਕਟੋਰਾ ਕਾਂਸੀ ਕਾ ਧਰੇ ਤਿਸਮੈ ਤਵੀਤ ਧਰਕੇ ਭਸਮ ਕਰੇ ਤੋ ਤਵੀਤ ਅਕਾਰ ਸਮ ਉਦਰਪਰ ਛਲਾ ਪੜੇਗਾ ਕਪੜੇ ਕਟੋਰੇ ਕੋ ਆਂਚ ਨ ਲਗੇਗੀ ਫੇਰ ਵਹੁ ਛਾਲਾ ਫੂਟਕਰ ਮਾਸ ਲੈ ਝਰੇਗਾ ਤਿਸੀ ਰਸਤੇ ਲਿੱਫ

ਸਾਰੀ ਨਿਕਸੇ ਗੀ ਫੇਰ ਘਾਉ ਛੂਟੈਗਾ ਅਨੰਦ ਭਵੈਗੇ ਸਤ ਪ੍ਰਿਤੈ ਜਾਨਵੇ ਇਤਜਰਬਾ ॥

ਅਬ ਮਰਚਾਦਿ ਗੁਟੀ ॥ ਕਾਸਕੋ ॥ ਸੰਜੂਤਾ

ਮਰਚਾਂ ਕਨਾਂ ਪਲ ਆਧ ਲੈ। ਦ੍ਵੈ ਕਰਖ ਦਾਰਮ ਸਾਧ ਲੈ।ਜਵਖਾਰ ਮਾਸੇ ਪੰਚਹੀ।ਗੁੜ ਅਸ੍ਟ ਕਰਖਾ ਸੰਚਹੀ॥

ਮਿ੍ਚਾਂ ਮਘਾਂ ਅੱਧਾ ਪਲ ਲਵੇ । ਦੋ ਕਰਖ ਛੁਰ ਅਨਾਰਦਾਣਾ। ਜੌਖਾਰ ਪੰਜ ਮਾਸੇ ਤੇ। ਅੱਠ ਕਰਖ ਗੁੜ ਲਵੈ ॥ ੩੩ ॥

ਇਕ ਟੰਕ ਕੇ ਗੁਟਕਾ ਕਰੰ। ਨਰ ਨਾਰਿ ਲੈ ਮੁਖਮੇ ਧਰੇ। ਧਰ ਏਨ ਐਸ ਗਾਵਹੈ। ਰੁਜ ਕਾਸ ਛਿਨਮੈ ਜਾਵ ਹੈ ॥ ੩੪ ॥

ਇਕ ਟੰਕ ਭਰਦੀ ਗੋਲੀ ਕਰੇ। ਪੁਰਖ ਇਸਤ੍ਰੀ ਇਸਨੂੰ ਖਾਵੇ। ਇਤ ਤਾਂ "ਸਾਰੰਗਧਰ" ਗ੍ਰੰਥ ਇਸਦਾ ਗੁਣ ਕਹਿੰਦਾ ਹੈ। ਖੰਘ ਦਾ ਰੋਗ ਛਿਨ ਮਾਤ੍ਰ ਵਿਚ ਜਾਂਦਾ ਹੈ ॥ ੩੪ ॥

ਪੁਨਾ-ਗੁੜਾਦ ॥ ਗੁੜ ਸੁੰਠਿ ਘਨ ਹਰੜਾਂ ਗਹੀ। ਕਰ ਗੁਟੀ ਮੁਖ ਧਰਨੀ ਕਹੀ। ਰੁਜ ਕਾਸ ਸਾਸ ਬਿਨਾਸ ਹੈ। ਅਰੁ ਔਰ ਗੁਨ ਬਹੁ ਤਾਸ ਹੈ ॥ ੩੫ ॥

ਗੁੜ ਸੁੰਢ ਮੋਥਾ ਹਰੜਾਂ। ਕਰਕੇ ਗੋਲੀ ਮੂੰਹ ਵਿਚ ਰੱਖੇ । ਤਾਂ ਸ੍ਵਾਸ ਕਾਸਦਾ ਰੋਗ ਜਾਂਦਾ ਰਵੇ। ਅਰ ਹੋਰ ਬੀ ਬਹੁਤੇ ਗੁਣ ਕਰਦੀ ਹੈ ॥ ੩੫॥

ਬਰੋਖਾਦਿ ॥ ਤ੍ਰਿਕੁਟਾ ਚਿਤਾ ਚਬ ਚੇਤਹੀ। ਪੁਨ ਲੇਹੁ ਆਮਲਵੇਤ ਹੀ। ਜਰਨਾ ਤਲੀਸ ਰੁ ਤਿੰਤੜੀ। ਸਭ ਕਰਖ ਕਰਖਾ ਚਿੰਤੜੀ ॥ ੩੬ ॥

ਤ੍ਰਿਕੁਟਾ ਚਿਤ੍ਰਾ ਚੱਬ ਜ ਠੋ। ਅਰ ਆਮਲ ਵੇਤ। ਜੀਰਾ ਤਲੀਸਪਤ੍ਰ ਅਰ ਮਮਾਣ। ਸਭ ਕਰਖ ਕਰਖ ਭਰ ਲਵੇ ॥ ੩੬ ॥

ਤਜ ਇਲਾ ਪੱਤ੍ਰਨ ਆਨਿਜੇ। ਇਕ ਟੰਕ ਟੰਕ ਪ੍ਰਮਾਨਿਜੇ। ਗੁੜ ਪੰਚ ਪਲ ਗੁਟਕਾ ਕਰੇ। ਮੁਖ ਰਾਖ ਪੀਨਸ ਕਫ ਹਰੇ॥ ੩੭॥

ਤਜ ਇਲਾਯਚੀ ਤਮਾਲ ਪੱਤ੍ਰ। ਇਕ ਟੰਕ ਟੰਕ ਲਵੇ। ਗੁੜ ਪੰਜ ਪਲ ਲੈਕੇ ਗੋਲੀ ਕਰੇ। ਮੂੰਹ ਵਿਚ ਰੱਖੇ ਤਾਂ ਰੇਸ਼ਾ ਕਫ ਆਦਿ ਨਾਸ ਹੁੰਦੇ ਹਨ॥ ੩੭॥

ਪੁਨਾ॥ ਗਹਿ ਬਿਸ੍ਰ ਮਾਸੇ ਚਾਰ ਹੀ। ਬਸੁ ਗੂੰਦ ਕੀਕਰ ਧਾਰ ਹੀ। ਗਿਰਿ ਹੇਮ ਤੋਲਾ ਏਕ ਲੈ। ਇਕ ਤੁੱਲਜ ਰੇਵਦ ਟੇਕ ਲੈ॥ ੩੮॥

ਸੁੰਢ ਪੰਜ ਮਾਸੇ ਲਵੇ। ਅੱਠ ਮਾਸੇ ਕਿਕਰ ਦਾ ਗੂੰਦ। ਇਕ ਤੋਲਾ ਧਤੂਰੇ ਦੇ ਬੀਜ। ਅਰ ਇਕ ਹੀ ਤੋਲਾ ਰੇਵੰਦ ਚੀਨੀ ਲਵੇ॥ ੩੮॥

ਗੁਟਿ ਗੁੰਜ ਏਕ ਪ੍ਰਮਾਨੀਯੇ। ਅਨੁਪਾਨ ਪੈ ਜਲ ਮਾਨੀਯੇ। ਰੁਜ ਕਾਸ ਆਦਿ ਬਿਨਾਸਤੇ। ਨਰ ਨਾਰਿ ਸੁਖ ਘਰ ਬਾਸਤੇ॥ ੩੯॥

ਇਕ ਰੱਤੀ ਪ੍ਰਮਾਣ ਇਸਦੀ ਗੋਲੀ ਕਰੇ। ਅਨੁਪਾਨ ਇਸਦਾ ਪਾਣੀ ਜਾਂ ਦੁੱਧ ਗਰਮ ਹੈ। ਇਸ ਨਾਲ ਖੰਘ ਆਦਿ ਰੋਗਾਂ ਦਾ ਨਾਸ ਹੁੰਦਾ ਹੈ। ਪੁਰਖ ਇਸਤ੍ਰੀ ਫਿਰ ਰੋਗ ਮੁਕਤ ਹੋਕਰ ਸੁਖ ਸਾਂਦ ਨਾਲ ਘਰ ਬਸਦੇ ਹਨ॥

## ਮੰਡੂਖਣੀ॥

ਤ੍ਰਿਫਲਾ ਤ੍ਰਿਭੂਖਨ ਦਾਰਲੈ। ਘਨ ਚਿਤ੍ਰ ਗੋਖਰੂ ਧਾਰਲੈ। ਨਿਸਦਾਰ ਰਸਕ ਵੜਿੰਗ ਹੀ। ਭੂਗਾ ਸੋਨਮਾਖੀ ਸੰਗ ਹੀ॥ ੪੦॥

[illegible]॥ ੪੦॥

ਸਮ ਸਰਬ ਵਸਤੂ ਜੁਗਨੀਯਾ। ਕਿਟ ਲੋਹ ਸਭ ਤੇ ਦੁਗਨੀਯਾ। ਪੁਨ ਅਸ਼ਟ ਗੁਨ ਗਵ ਮੂਤਕਾ। ਕਰ ਪਕ੍ਰ ਗੁਟਿ ਨਵਨੂਤਕਾ॥ ੪੧॥

ਇਹ ਚੀਜ਼ਾਂ ਜੋ ਕਹੀਆਂ ਹਨ ਸਭੋ ਸਮਾਨ ਲਵੇ। ਅਰ ਲੋਹਕਿਟ ਅਰਥਾਤ ਮਨੂਰ ਸਭ ਨਾਲੋਂ ਦੂਨਾ ਲਵੇ। ਫਿਰ ਅੱਠ ਗੁਣਾਂ ਗਊ ਦਾ ਮੂਤ੍ਰ ਲਵੇ। ਪਕਾਕ ਚੰਗੀ ਗੋਲੀ ਕਰੇ॥ ੪੧॥

ਦੈ ਤੱਕ੍ਰ ਸੋ ਹਰ ਪੰਡ ਕੋ। ਅਰ ਸੋਥ ਕਫ ਭਰ ਡੰਡਕੋ। ਉਰਥੰਭ ਕੁਸ਼ਟ ਪ੍ਰਹਾਰ ਹੀ। ਭੁਖ ਮੰਦ ਕਾਮਲ ਹਾਰਹੀ॥ ੪੨॥

ਇਹ ਲੱਸੀ ਨਾਲ ਦੇਵੇ ਤਾਂ ਪਾਂਡੂ ਰੋਗ ਨੂੰ ਨਾਸ਼ ਕਰੇ। ਅਰ ਸੋਜਾ ਅਤੇ ਕਫ ਦੀਆਂ ਭਰੀਆਂ ਨਾੜਾਂ ਵਾਸਤੇ ਬਹੁਤ ਉੱਤਮ ਹੈ। ਉਰੂ ਥੰਭ ਕੁਸ਼ਟ ਇਨਾਂ ਦਾ ਨਾਸ਼ ਕਰਦੀ ਹੈ। ਭੁੱਖ ਦੀ ਮੰਦਤਾਈ ਅਰ ਕਾਮਲ ਰੋਗ ਨੂੰ ਨਾਸ ਕਰਦੀ ਹੈ॥ ੪੨॥

## ਕੈ ਬੰਦ ਕਰਨ ਕੋ

ਦੋਹ॥ ਤ੍ਰਿਫਲਾ ਤ੍ਰਿਕੁਟਾ ਦਰਦ ਬਿਖ ਤੀਨ ਜਵਾਯਨ ਸੂਤ। ਗੰਧਕ ਰਵਿ ਜਲ ਖਰਲ ਕਰ ਗੁਟੀ ਉੜਦ ਭਰ ਹੂਤ॥ ੪੩॥

ਤ੍ਰਿਫਲਾ ਤ੍ਰਿਕੁਟਾ ਸਿੰਗਰਫ ਤੇਤੇਲੀਆ ਤਿੰਨੇ ਅਜਵਾਯਣਾਂ ਤੇ ਪਾਰਾ। ਆਵਲੇ ਸਾਰ ਗੰਧਕ ਅੱਕ ਦੇ ਰਸੇ ਨਾਲ ਖਰਲ ਕਰੇ ਉੜਦ (ਮਾਂਹ) ਦੇ ਦਾਣੇ ਪ੍ਰਮਾਣ ਗੋਲੀ ਕਰੇ ਤੇ ਖਾਵੇ॥ ੪੩॥

## ਅਬ ਭੁਖ ਲਗਾਵਣੇ ਕੋ

ਤ੍ਰਿਕੁਟਾ ਹਿੰਗ ਅਨਾਰ ਬੀ ਸੌਂਫ ਆਵਲੇ ਲੂਨ। ਵਾ ਦਲ ਆਮਲੀ ਤੀਨ ਕੁਟ ਲੂਨ ਦੁਗੁਟਿਭਖ ਦੂਨਾ॥੪੪

ਤ੍ਰਿਕੁਟਾ ਹਿੰਗ ਅਨਾਰਦਾਣਾ ਸੌਂਫ ਆਵਲੇ ਤੇ ਕਿਸਮ। ਅਥਵਾ ਇਮ

ਲੀ ਦੇ ਪਤ੍ਰ ਤ੍ਰਿਫਲਾ ਏਨੇ ਨਿਮਕ ਮਿਲਾਵੇ ਰੋਗੀ ਕਰੇ ਤਾਂ ਸੂਲ ਦੁਖ ਦੂਰ ਹੋਵੇ।

## ਅਥ ਔਖਧਿ ਦੇਣੇ ਕੇ ਨਿਖ੍ਯਤ੍ਰ ਲਗਨ ਦਿਨ ॥

### ਕਾਬਤ

ਪੁਖਤ ਪੁਨਰਵਸ ਹਸਤ ਅਸ੍ਵਨੀ ਸ੍ਵਾਂਤੀ ਮ੍ਰਿਗਸਰ ।
ਸ੍ਰਵਨ ਸਤਭਿਖਾ ਮੂਲ ਚਿਤ੍ਰ ਰੇਵਤਿ ਧਨਿਸ੍ਟ ਧਰ ।
ਲਗਨ ਮੀਨ ਧਨ ਬ੍ਰਿਖ ਤੁਲਾ ਭੇਖਜਿ ਰੁਜ ਕਾਟੇ।
ਅਥਵਾ ਵਾਰ ਵਿਚਾਰ ਰਵੀ ਮੰਗਲ ਸ਼ਨਿ ਠਾਟੇ ॥੪੫

ਪੁੱਖ ਪੁਨਰਵਸੂ ਹਸਤ ਅਸ੍ਵਨੀ ਸ੍ਵਾਂਤੀ ਮ੍ਰਿਗਸਰ । ਸ੍ਰਵਨ ਸਤਭਿਖਾ ਮੂਲਾ ਚਿਤ੍ਰਾ ਰੇਵਤੀ ਧਨਿਸਟਾ ਇਨਾਂ ਨਿਛਤ੍ਰਾਂ ਵਿਚ ਦੇਵੇ। ਲਗਨ ਮੀਨ ਤੇ ਧਨ ਬ੍ਰਿਖ ਤੁਲਾ ਇਨਾਂ ਵਿਚ ਦਵਾਈ ਦੇਵੇ ਤਾਂ ਰੋਗ ਨਾਸ ਕਰਦੀਹੈ। ਅਥਵਾ ਦਿਨ ਐਤਵਾਰ ਮੰਗਲ ਤੇ ਸਨਿਸਚਰ ਦੇ ਦੇਵੇ ॥ ੪੫ ॥

## ਅਥ ਰੋਗ ਮੁਕਤ ਇਸਨਾਨ ਦਿਨ ॥

### ਕਾਬਤ ॥

ਰੋਹਨਿ ਰੇਵਤ ਸ੍ਵਾਂਤਿ ਪੁਨਰਵਸੁ ਮਘਾਂ ਸਲੇਖੰ। ਸੁਭ
ਨਿਛਤ੍ਰ ਯਹਿ ਜਾਨ ਮੰਦ ਉਤ੍ਰਾਂ ਤਿਨ ਲੇਖੰ। ਰਿਕਤਾ
ਤਿਥਿ ਚਰ ਲਗਨ ਭੌਮ ਰਵਿ ਵ ਸਨ ਲੇਵੈ । ਮੱਜਨ
ਰੁਜੀ ਕਰਾਯ ਬੈਦ ਬ੍ਰਹਮਨ ਧਨ ਦੇਵੈ ॥ ੪੬ ॥

ਰੋਹਨੀ ਰੇਵਤੀ ਸ੍ਵਾਂਤੀ ਪੁਨਰ ਵਸੂ ਮਘਾਂ ਸਲੇਖਾਂ । ਇਹ ਸ੍ਰੇਸ਼ਟ ਨਛਤ੍ਰ ਜਾਣ ਇਨਾਂ ਵਿਚ ਸ਼ਨਾਨ ਕਰੇ ਅਰ ਮੰਦੇ ਰਨ ਤਿੰਨੇ ਉਤ੍ਰਾਂ ਦੇ ਨਛਤ੍ਰ ਇਨਾਂ ਵਿਚ ਸ਼ਨਾਨ ਨਾ ਕਰੇ । ਅਰ ਰਿਕਤਾ ਤਿਥਾ ਜੈਸਾ ਕਿ ੬—੯—੧੪ ਹਨ ਅਰ ਚਰ ਲਗਨ ਮੰਗਲ ਐਤ ਸਨਿਸਚਰ । ਰੋਗੀ ਨੂੰ ਸਨਾਨ ਕਰਾਵੇ ਅਰ ਬ੍ਰਾਹਮਨ (ਵੈਦ) ਵਗੈਰਾ ਕੋ ਧਨ ਦਾਨ ਕਰੇ ਤਾਂ ਰੋਗ ਫਿਰ ਕਦੇ ਨਾ ਆਵੇ ॥ ੪੬ ॥

ਦੋਹ: ॥ ਵੈਦਕ ਗ੍ਰੰਥ ਅਨੰਤਮਤ ਅੰਤ ਨ ਲਹਤ ਅਨੰਤ

ਜੈਤ ਹੈਤ ਮਤਵੈਤ ਹਮ ਕਜੌਂ ਕਰ ਲਖੈ ਸੁਤੰਤ॥੪੭॥

ਵੈਦਕ ਦੇ ਗ੍ਰੰਥਾਂ ਦੇ ਅਨੇਕ ਮਤ ਹਨ ਇਨਾਂ ਦਾ ਅੰਤ ਸ਼ੇਸ਼ਨਾਗ ਭੀ ਨਹੀਂ ਲੈ ਸਕਦਾ। ਅਸੀਂ ਛੁਦ੍ਰ ਜੰਤੂ ਮੰਦ ਬੁਧੀ ਵਾਲੇ ਸੁਤੰਤ੍ਰ ਉਨ੍ਹਾਂ ਨੂੰ ਕਿਸ ਤਰਾਂ ਵੇਖ ਸਕਦੇ ਹਾਂ ਕਿੰਤੂ ਕਦੇ ਨਹੀਂ ॥ ੪੭ ॥

ਜੈਸੇ ਮੱਛਰ ਪਰਨ ਪਰ ਮੱਛਰ ਮੇਰ ਨ ਲ੍ਯਾਯ। ਤੈਸੇ ਅੱਛਰ ਬੈਦ ਮਤ ਅੱਛਰ ਮੈ ਨ ਲਿਖਾਯ ॥ ੪੮ ॥

ਜਿਸਤਰਾਂ ਮੱਛਰ ਪਰਾਂ ਪਰ ਮੱਛਰ (ਮਸਤ ਹੋ) ਕੇ ਸੁਮੇਰ ਪ੍ਰਬਤ ਨਹੀਂ ਲਿਆ ਸਕਦਾ। ਤਿਸੀ ਤਰਾਂ ਵੈਦਕ ਮਤ ਦੇ ਅਖਰ, ਅਖਰਾਂ ਵਿਚ ਨਹੀਂ ਲਿਖੇ ਜਾਂਦੇ ਕਿਉਂਕਿ ਅਨੰਤ ਹੈਨ ॥ ੪੮ ॥

ਬੈਦਕ ਪਾਰਾਵਾਰ ਕੋ ਪਾਰਾਵਾਰ ਨ ਪਾਯ। ਪੈਰਤ ਪਾਰ ਨ ਪਰਤ ਨਰ ਪਹਮੀ ਪੈਰ ਨ ਆਯ॥ ੪੯ ॥

ਵੈਦਕ ਦੇ ਪਾਰਾ ਵਾਰ ਨਾਮ ਸਮੁੰਦ੍ਰ ਦਾ ਕੋਈ ਪਾਰਾਵ ਰ ਨਹੀਂ ਪਾ ਸਕਦਾ। ਤਰਨੇ ਨਾਲ ਆਦਮੀ ਪਾਰ ਨਹੀਂ ਪਾ ਸਕਦਾ ਨਾ ਪ੍ਰਿਥਵੀ ਪਰ ਹੀ ਪੈਰ ਲਗਦੇ ਹਨ ॥ ੪੯ ॥

ਯਾਂਤੇ ਕਾਰਜ ਸਿੱਧ ਹਿਤ ਕੁਛ ਪ੍ਰਸਿੱਧ ਮਤ ਕੀਨ। ਅਸ਼੍ਟ ਸਿੱਧ ਨਵਨਿੱਧਿ ਜਸ ਪੜ੍ਹ ਰਸੁਨਤ ਪ੍ਰਤਿਦੀਨ॥

ਇਸਤੇ ਕੁਛਕ ਕਾਰਜ ਸਿੱਧੀ ਵਾਸਤੇ ਇਹ (ਗ੍ਰੰਥ) ਪ੍ਰਸਿਧ ਕੀਤਾ ਹੈ। ਇਸਨੂੰ ਜੋੜ੍ਹਾ ਪੜ੍ਹੇ ਅਥਵਾ ਸੁਨੇ ਓਹ ਅੱਠ ਸਿੱਧੀਆਂ ਤੇ ਨਵ ਨਿਧੀਆਂ ਪ੍ਰਾਪਤ ਕਰਦਾ ਹੈ ॥ ੫੦ ॥

## ਅਥ ਮੰਗਲਾਚਰਨ

ਸ੍ਵੈਯਾ ॥ ਜਿਹ ਬੇਦ ਬਿਅੰਤ ਅਨੰਤ ਕਹੇ ਲਖ ਸੰਤਰਹੇ ਮਨਕੋ ਕਸਕੇ। ਤਿਨ ਦਾਸਨਕੇ ਹਿਤ ਦੁੱਖ ਸਹੇ ਅਜ ਨੰਦਨ ਕੀ ਕੁਲਮੈ ਬਸਕੇ। ਕਵਿ ਸੀਤਲ ਤੋ ਨਿਜ ਦਾਸਨਿਦਾਸ ਦਿਜੈ ਬਰ ਰਾਘਵ ਜੂ ਹਸਕੇ। ਪਿਖ

**ਬਜਾਧ ਬਿਨਾਸਕ ਜੋਗਨ ਕੋ ਜਗ ਕੇ ਸਭ ਰੋਗ ਭਜੈਂ ਨਸਕੇ ॥ ੫੧॥**

ਜਿਸਨੂੰ ਬੇਦ ਬਿਅੰਤ ਬਿਅੰਤ ਅਤੇ ਅਨੰਤ ਕਹਿੰਦੇ ਹਨ ਐਸਾ ਸਮਝ ਕੇ ਸੰਤ ਆਪਨੀ ਮਨੋ ਕਾਮਨਾ ਨੂੰ ਕੱਸ (ਰੋਕ) ਕੇ ਉਸ ਪਰਾਇਣ ਹੋ ਰਹੇ ਹਨ। ਤਿਸ ਪ੍ਰਮਾਤਮਾ ਨੇ ਦਾਸਾਂ ਦੇ ਵਾਸਤੇ ਦੁੱਖ ਸਹਾਰੇ ਰਾਘਵਾਂ ਦੀ ਕੁਲ ਵਿਚ ਵਾਸਾ ਕਰਕੇ। ਕਵੀ ਜੋ ਤਿਨਾਂ ਦੇ ਦਾਸਾਂ ਦਾ ਦਾਸ ਇਸਨੂੰ ਹੱਸਕੇ ਇਹ ਵਰ ਦਿਓ ਕਿ:–। ਇਸ ਬਿਆਧ ਬਿਨਾਸਕ ਦੇ ਜੋਗਾਂ ਨੂੰ ਦੇਖ ਕੇ ਸੰਸਾਰ ਦੇ ਸਭ ਰੋਗ ਨੱਸ ਜਾਣ ॥ ੫੧ ॥

## ਦੋਹਰਾ

**ਖੰਡ ਧਰਾ ਨਿਧਿ ਕਲਾਨਿਧਿ ਸੰਮਤ ਭਾਦ੍ਰਵ ਮਾਸ ।**
**ਵਾਰ ਸਸੀ ਪੂੰਨਾਦਰਸ ਪੂਨਾ ਗ੍ਰੰਥ ਬਿਲਾਸ ॥ ੫੨ ॥**

ਖੰਡ ੯ ਧਰਾ ੧ ਨਿਧਿ ੯ ਕਲਾ ਨਿਧਿ ੧ ਅਰਥਾਤ ੧੯੧੯ ਸੰਮਤ ਸੀ ਅਤੇ ਭਾਦੋਂ ਦਾ ਮਹੀਨਾ। ਸੋਮਵਤੀ ਅਮਾਵਸ੍ਯਾ ਵਾਲੇ ਦਿਨ ਇਹ ਗ੍ਰੰਥ ਦਾ ਵਿਲਾਸ ਪੂਰਾ ਕੀਤਾ ਹੈ ॥ ੫੨ ॥

**ਜੌਲੌ ਸੂਰਜ ਚੰਦ ਨਭ ਧ੍ਰੂਵ ਨਿਖ੍ਯਤ੍ਰ ਧਰ ਮੇਰੁ ।**
**ਤੌ ਲੌ ਬੁਧਿ ਜਨ ਗ੍ਰੰਥਕੌ ਪੜੈਂ ਸੁਨੈ ਤਜ ਦੇਰ ॥੫੩॥**

ਜਦ ਤਕ ਸੂਰਜ ਚੰਦ੍ਰਮਾ ਅਕਾਸ ਵਿਚ ਧ੍ਰੂ, ਤਾਰੇ ਧਰਤੀ ਅਰ ਸੁਮੇਰ ਪਰਬਤ ਇਹ ਸਭ ਬਿਦ੍ਯਮਾਨ ਹਨ। ਤਦ ਤਕ ਬੁਧੀਵਾਨ ਲੋਕ ਗ੍ਰੰਥ ਨੂੰ ਪੜ੍ਹਨ ਅਤੇ ਸੁਨਨ ਦੇਰ ਨੂੰ ਤਿਆਗਕੇ ਏਹ ਮੇਰੀ ਅਸੀਸ ਹੈ ॥ ੫੩ ॥

**ਇਤਿ ਸ੍ਰੀ ਬਜਾਧਿਬਿਨਾਸ਼ਕ ਨਿਬੰਧੇ ਕਵਿ ਸੀਤਲ ਬਿਰਚਤੇ ਮਿਸ੍ਰਤ ਜੋਗ ਬਰਨੰ ਨਾਮ ਸਪ੍ਤਮਾ ਧ੍ਯਾਇ ॥ ੭ ॥**

# ਟੀਕਾ ਕਾਰੋਕਤ

## ਕਬਿੱਤ

ਗੁਰੁ ਨਾਨਕਾਦਿ ਕੀ ਕ੍ਰਿਪਾਦਿ ਪਾਦਿ ਪਾਇ,
ਆਇ ਪੂਰੋ ਕਰ ਦੀਓ ਹੀਓ ਅਤਿ ਹੁਲਸਾਯੋ ਹੈ।
ਸੰਮਤ ਹੈ ਬਾਣ ਰਸ ਨਿਧਿ ਸਸਿ ਭ੍ਰਿਗੁਵਾਰ,
ਮਾਘ ਬੀਸ ਵਾਰ ਹਾਰ ਗਯੋ ਦਰਸਾਯੋ ਹੈ।
ਤਾਹੀ ਦਿਨ ਸੁਧਾਸਰ ਥਾਨ ਗੁਰੂ ਰਾਮਦਾਸ,
ਯਾਤੇ ਪਰਾਰੰਭ ਥਭ ਯਾਹੀ ਥਾਨ ਪਾਯੋ ਹੈ।
ਰਹੀ ਕਹੀਂ ਭੋਲ ਲੈ ਅਡੋਲ ਖੋਲ ਨੀਕ ਕੀਜੈ,
ਦੀਜੈ ਕਰ ਖਿਮਾ ਬੋਲ ਦੀਨ ਕੈ ਸੁਨਾਯੋ ਹੈ॥ ੧ ॥
ਸੱਜਨੋਂ ਕੇ ਕਹੇ ਅਹੇ ਕੀਨੋ ਹੈ ਪੰਜਾਬਿ ਬਾਨਿ,
ਆਨ ਕੁਛ ਲੋਭ ਕੀ ਨਾ ਛੋਭ ਜਾਨ ਫੁਰੀ ਹੈ।
ਪਰਉਪਕਾਰ ਭਾਰ ਸੰਤ ਕਰੇਂ ਰਰੇਂ ਜੰਤ,
ਅੰਤ ਰਿਖ ਮੁਨਿ ਹੂ ਤੇ ਰੀਤ ਨੀਕ ਤੁਰੀ ਹੈ।
ਜਾਸੇਂ ਵੈਦ ਪੜ੍ਹੇਂ ਲੜੇਂ ਰੋਗ ਹੂ ਸੋਂ ਖੜੇਂ,
ਅੜੇਂ ਸਮਯ ਜਬ ਪੜੇਂ ਬਾਤ ਗੁਨੇ ਨਾਹਿ ਬੁਰੀ ਹੈ।
ਯਾਹੀ ਲੀਏ ਹੀਏ ਚਾਇ ਪਾਇਕੇ ਗਣੇਸ਼ਾ ਸਿੰਘ,
ਟੀਕੋ ਰਮਣੀਕੋ ਕੀਓ ਕਠਨਾਇ ਛੁਰੀ ਹੈ॥ ੨ ॥

ਇਤਿ ਸ੍ਰੀ ਮਤਿ ਬਿਆਧ ਬਿਨਾਸਕੇ ਭਾਖਾ ਬਾਰਤਕੇ ਗਣੇਸ਼ਾ ਸਿੰਘ ਵਿਰਚਤੇ ਮਿਸ੍ਰਿਤਿ ਯੋਗ ਬਰਨਨੰ ਨਾਮ ਸਪਤਮੋ ਧਯਾਯ ॥ ੭ ॥

ਸੰਪੂਰਨੰ

## ਸੂਚੀ ਪੱਤ੍ਰ ਟੈਪ ਦੇ ਪੁਸਤਕਾਂ ਦੀ

ਸ੍ਰੀ ਗੁਰੂ ਗ੍ਰੰਥਸਾਹਿਬ ਜੀ ਸਭਤੋਂ ਵੱਡਾ ਮੋਟਾ ਟੈਪ ਜਿਲਦਦਾਰ ੨੪) ਸ੍ਰੀ ਗੁਰੂ ਗ੍ਰੰਥ ਸਾਹਿਬ ਮੋਟਾ ਟੈਪ ਵਲੈਤੀ ਜਿਲਦ ਕਪੜਾ ੯) ਸ੍ਰੀ ਗੁਰੂ ਗ੍ਰੰਥ ਸਾਹਿਬ ਮੋਟਾ ਟੈਪ ਜਿਲਦ ਚਮੜਾ ੧੦) ਸ੍ਰੀ ਗੁਰੂ ਗ੍ਰੰਥ ਸਾਹਿਬ ਜੇਹੜੇ ਹੁਨ ਤਿਆਰ ਹੋਏ ਹਨ ਲਾਹੌਰ ਦੀ ਸੰਗਤ ਨੇ ਸੁੱਧ ਕਰਾਕੇ ਛਪਾਏ ਹਨ ਸੋ ਭੀ ਸਾਥੋਂ ਮਿਲਨਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਮ ਪਾਤ ਸ਼ਾਹੀ ਦਾ ਮੋਟਾ ਟੈਪ ਜਿਲਦ ਵਲੈਤੀ ਕਪੜਾ ੧੨)

ਪੰਜ ਗ੍ਰੰਥੀ ਆਦਿ ਸਟੀਕ ਕੀਮਤ ੧॥) ਪੰਜ ਗ੍ਰੰਥੀ ਮੋਟਾ ਟੈਪ ਕਾਗਜ਼ ਡਮਈ ਵਲੈਤੀ ਕਪੜੇ ਦੀ ਜਿਲਦ ਵੇਲਦਾਰ ॥।) ਪੰਜ ਗ੍ਰੰਥੀ ਮਮੂਲੀ ਕੀ: ॥) ਪੰਜ ਗ੍ਰੰਥੀ ਛੋਟਾ ਗੁਟਕਾ।)

ਨਿਦਾਨ ਸਟੀਕ ਮੁਜਿਲਦ ੧॥) ਜਿਸਦਾ ਟੀਕਾ ਸੰਤ ਗਣੇਸ਼ਾ ਸਿੰਘ ਹੋਰਾਂ ਕੀਤਾ ਹੈ। ਵੈਦ ਕਲਪ ਤਰੂ ਕੀਮਤ ॥। =) ਜਿਲਦ ਸਮੇਤ ਕਾਗਜ਼ ਹਨਾਈ ੧) ਸੰਤ ਅਮੀਰ ਦਾਸ ਹੋਰਾਂ ਦਾ ਬਨਾਇਆ ਹੋਯਾ ਹੈ ਅਮੀਰ ਪ੍ਰਕਾਸ਼।) ਮੁਜਿਲਦ ਸੰਤ ਅਮੀਰ ਦਾਸ ਜੀ ਦਾ ਬਨਾਇਆ ਹੋਇਆ ਹੈ। ਸਰੀਰਕ ਮੁਜਿਲਦ ੧) ਲ੍ਰੋਲਮ ਰਾਜ ਸਟੀਕ।) ਬਿਜੈ ਮੁਕਤ ਇਸ ਵਿਚ ਧਰਮ ਸ਼ਾਸਤ੍ਰ ਦੀਆਂ ਗਲਾਂ ਦਸਾਂ ਪਾਤਸ਼ਾਹੀਆਂ

ਦਾ ਸਾਰਾ ਹਾਲ ਹੈ ਮਾਨੋ ਜਨਮ ਸਾਖੀ ਹੈ ਕੀਮਤ ਬਿਲ
ਕੁਲ ਥੋੜੀ ਹੈ ਹਥੋ ਹਥੀ ਵਿਕ ਰਿਹਾ ਹੈ ਜਿਲਦ ਵਾਲਾ
॥। ≡ ) ਧਾਤੂ ਰੂਪਾਵਲੀ ਦਵਾਈਆਂ ਮਾਰਨ ਦਾ ਪੂਰਾ
ਪੂਰਾ ਹਾਲ ਹੈ ਕੀਮਤ – )॥ ਹੈ। ਬਿਜੈ ਮੁਕਤਾਵਲ
ਇਹ ਗ੍ਰੰਥ ਨਵਾਂ ਦਵਾਈਆਂ ਦਾ ਬਨਿਆ ਹੈ ਕੀਮਤ।)
ਸਾਖੀ ਪ੍ਰਮਾਨ ਛੋਟਾ ਸਾਖੀਆਂ ੩੫੦ ਹਨ ਕੀਮਤ॥–)
ਬਾਵਨ ਅੱਖਰੀ ਦਾ ਟੀਕਾ ਸੰਤ ਦਲ ਸਿੰਘ ਗਿਆਨੀ
ਨੇ ਕੀਤਾ ਹੈ ਕੀਮਤ ਮੁਜਿਲਦ। ≡ ) ਹਜ਼ਾਰੇ ਦੇ ਸ਼ਬਦਾਂ
ਦਾ ਟੀਕਾ ਭਾਈ ਦਲ ਸਿੰਘ ਦਾ = ) ਆਨੇ। ਸੁਖਮਨੀ
ਸਾਹਿਬ ਸਟੀਕ। ≡ ) ਛੰਦ ਰਤਨਾ ਵਲੀ ਪਿੰਗਲ
ਵਡਾ -) ਰਾਜਨੀਤ ਦੇਵੀਦਾਸ ਮੁਲ -) ਭਾਵਰ
ਸਾਮ੍ਰਿਤ ਮੂਲ ਸੋਹਣਾ ਕਾਗਜ਼ ਮੁਲ )॥।
ਕਲਗੀਧਰ ਹੁਲਾਸ ਬੈਂਤਾਂ ਵਿਚ ਕ੍ਰਿਤ ਭਾਈ ਜੋਧ ਸਿੰਘ
ਜੀ ਗਜਾਨੀ ॥, ਵਿਸ਼ਨ ਪੁਰਾਨ ਪੱਥਰ ਦਾ ਕੀਮਤ।)
ਨਾਟਕ ਮੂਲ ਛੋਟੀ ਤਖਤੀ ਕੀਮਤ । ≡ )

ਹਰ ਇਕ ਚਿੱਠੀ ਵਿਚ ਆਪਣਾ ਪਤਾ ਬਮੈ
ਜ਼ਿਲਾ ਡਾਕਖਾਨਾ ਸਾਫ ਅੱਖਰਾਂ ਵਿਚ ਲਿਖਣਾ ਕਰੋ॥

ਚਿਠੀ ਲਿਖਣ ਦਾ ਪਤਾ

**ਭਾਈ ਹਰੀ ਸਿੰਘ ਗੁਰਦਿਤ ਸਿੰਘ**

ਪੁਸਤਕਾਂ ਵਾਲੇ ਪਰਕ੍ਰਮਾ ਸ੍ਰੀ ਦਰਬਾਰ ਸਾਹਿਬ
ਬੁੰਗਾ ਸਿੰਘ ਪੁਰੀਆਂ ਅੰਮ੍ਰਿਤਸਰ